20/EE



ਨਾਵੀਂ ਪੋਥੀ

ੴ ਸਤਿਗੁਰਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

ਗੁਰਬਾਣੀ ਭਾਵ ਪ੍ਰਕਾਸ਼

ਜਿਸ ਵਿਚ

ਸੰਸਾਰਕ ਭਾਵਾਂ ਤੋਂ ਪ੍ਰਮਾਥਕ ਉਚੀਆਂ ਚੋਟੀਆਂ ਦੀਆਂ ਬਾਤਾਂ
ਨੂੰ ਬਹੁਤ ਚੰਗੀ ਤਰਾਂ ਖੋਲਿਆ ਹੈ।

ਟੀਕਾਕਾਰ

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ, ਦਸਮੇਸ਼ ਖਾਲਸਾ, ਸ਼ਹੀਦ ਖਾਲਸਾ,
ਸ਼ੇਰ ਖਾਲਸਾ, ਸੂਰਬੀਰ ਖਾਲਸਾ, ਮਹਾਰਾਜ ਖਾਲਸਾ, ਤਵਾਰੀਖ
ਗੁਰੂ ਕਾ ਬਾਗ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ
ਕਬਿੱਤ ਸਟੀਕ ਆਦਿਕ

ਪ੍ਰਕਾਸ਼ਕ

## ਗਿਆਨੀ ਬਿਸ਼ਨ ਸਿੰਘ

ਪਿੰਡ ਲੱਖੂਵਾਲ ਡਾਕਖਾਨਾ ਅਜਨਾਲਾ ਜ਼ਿਲਾ ਅੰਮ੍ਰਿਤਸਰ

ਹਰ ਇਕ ਪੁਸਤਕਾਂ ਵਾਲੇ ਤੇ ਹਰ ਇਕ ਸ਼ਹਿਰ ਤੋਂ ਪ੍ਰਾਪਤ ਹੈ

੧ ੴ ਸਤਿਗੁਰ ਪ੍ਰਸਾਦਿ ॥

## ਗੁਰਬਾਨੀ

# ਭਾਵ ਪ੍ਰਕਾਸ਼



## ਗ੍ਯਾਨੀ ਬਿਸ਼ਨ ਸਿੰਘ

ਖਾਲਸਾ ਕਾਲਜ, ਅਮ੍ਰਿਤਸਰ

ਸਤੰਬਰ ੧੯੫੪ ਕੀਮਤ ੫)

## ਗੁਰਬਾਣੀ ਭਾਵਾਰਥ ਦਾ ਤਤਕਰਾ

੧ ੴ ਸਤਿਗੁਰ ਪ੍ਰਸਾਦਿ ॥

ਨਾਵੀਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ' ਦੀ ਪੋਥੀ

# ਗੁਰਬਾਣੀ ਭਾਵ ਪ੍ਰਕਾਸ਼



ਜੋ ਜੋ

ਸੰਸਾਰਕ ਭਾਵਾਂ ਤੋਂ ਪ੍ਰਮਾਰਥ ਅੰਤ੍ਰੀਵ ਅਤਰੰਤ ਔਖੇ ਚਮਤਕਾਰੇ ਹਨ ਜੈਸੇ ਗਊ ਕਉ ਚਾਰੇ ਸਾਰਦੂਲ। ਕਉਡੀ ਕਾ ਲਖ ਹੂਆ ਮੂਲ। ਇਹ ੬੦ ਸਾਲ ਦੀ ਖੋਜ ਹਨ।



ਟੀਕਾਕਾਰ:-

ਗਿਆਨੀ ਬਿਸ਼ਨ ਸਿੰਘ

ਪਿੰਡ ਲਖੂਵਾਲ, ਡਾਕਖਾਨਾ ਅਜਨਾਲਾ, ਜ਼ਿਲਾ ਅਮ੍ਰਿਤਸਰ।

ਸ: ਬੁਧ ਸਿੰਘ ਜੀ ਦੇ ਸ੍ਰੀ ਗੁਰਮਤ ਪ੍ਰੈਸ ਅਮ੍ਰਿਤਸਰ ਵਿਖੇ ਛਪਿਆ।
ਪ੍ਰਿੰਟਰ- ਗਿਆਨੀ ਮਹਿੰਦਰ ਸਿੰਘ 'ਰਤਨ'

੧ ਓ ਸਤਿਗੁਰ ਪ੍ਰਸਾਦਿ ॥

## ਗੁਰਬਾਣੀ ਭਾਵ ਪ੍ਰਕਾਸ਼ ਦੀ ਭੂਮਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਜੋ ਅੱਠਾਂ ਪੋਥੀਆਂ ਵਿਚ ਮੈਂ ਕੀਤਾ ਹੈ, ਉਨ੍ਹਾਂ ਅੱਠਾਂ ਪੋਥੀਆਂ ਵਿਚ ਕੁਛ ਅਜੇਹੇ ਸ਼ਬਦ ਹਨ ਜੋ ਮੈਂ ਛੋਟੀ ਉਮਰ ਵਿਚ ਲਿਖੇ ਸਨ। ਹੁਣ ਮੈਨੂੰ ਬ੍ਰਿਧ ਉਮਰ ਵਿਚ ਗੁਰੂ ਸਾਹਿਬ ਦੇ ਭਾਵ ਦਾ ਅਨੁਭਵ ਹੋ ਗਿਆ ਹੈ। ਮੈਂ ਹੁਣ ਉਹ ਸਾਧ ਸੰਗਤ ਦੀ ਦਿਆਲਤਾ ਨਾਲ ਜੋ ਸੋਝੀ ਹੋਈ ਹੈ ਇਸ ਪੋਥੀ ਵਿਚ ਪ੍ਰਕਾਸ਼ਤ ਕਰਦਾ ਹਾਂ, ਜੈਸੇ:-

੧. ਬਾਬਾ ਜੀ ਆਖਦੇ ਹਨ ਕਿ ਇਕ ਪਾਸ ਬਹੁਤ ਸਾਰਾ ਆਟਾ ਹੈ। ਇਕਨਾ ਪਾਸ ਲੂਣ ਨਹੀਂ ਹੈ ਪਰ ਪਤਾ ਨਹੀਂ ਲਗਦਾ ਦੋਹਾਂ ਵਿਚੋਂ ਅਗੇ ਪ੍ਰਲੋਕ ਵਿਚ ਜਾਕੇ ਮਾਰ ਕਿਸ ਖਾਣੀ ਹੈ।

੨. ਚਿਕੜ ਵਿਚ ਆਟਾ ਡਿਗ ਪਿਆ ਹੈ ਮੈਨੂੰ ਕੁਛ ਹਥ ਨਹੀਂ ਆਇਆ। ਪੀਹਦਿਆਂ ਪੀਹਦਿਆਂ ਜੋ ਮੈਂ ਚਬ ਲਿਆ ਉਹ ਮੈਨੂੰ ਲਾਭ ਹੋਇਆ। ਚਿਕੜ ਕੀ ਹੈ। ਆਟਾ ਕੀ ਹੈ। ਪੀਹਣਾ ਕੀ ਹੈ। ਲਾਭ ਕੀ ਹੈ।

੩. ਸਾਧ ਕੌਣ ਹੈ। ਧਰਤੀ ਕੇਹੜੀ ਹੈ। ਚੋਰ ਕੇਹੜੇ ਹਨ। ਭਾਰ ਕੀ ਹੈ। ਲਾਭ ਕੀ ਹੈ।

੪. ਕੁਆਰੀ ਕੌਣ ਹੈ। ਚਾਉ ਕੇਹੜਾ ਹੈ। ਵਿਆਹ ਕੇਹੜਾ ਹੈ। ਮਾਮਲਾ ਕੀ ਹੈ। ਫੇਰ ਕੁਆਰੀ ਹੋਣ ਲਈ ਆਖਣਾ ਕੀ ਹੈ। ਕੁਆਰੀ ਹੋਣਾ ਕੀ ਭਾਵ ਰਖਦਾ ਹੈ। ਭਾਵ ਮੈਂ ਹੁਣ ਜਨਮ ਵਿਚ ਨ ਆਵਾਂ ਜੇ ਜਨਮ ਵਿਚ ਆਵਾਂਗੀ ਤੇ ਤਾਂ ਹੀ ਮੁੜ ਕੁਆਰੀ ਹੋਣਾ ਸਿਧ ਹੁੰਦਾ ਹੈ।

੫. ਪਹਿਲਾਂ ਪੁਤ ਦਾ ਜੰਮਣਾ ਤੇ ਫੇਰ ਮਾਂ ਦਾ ਜੰਮਣਾ ਕੀ ਭਾਵ ਹੈ।

੬. ਗਾਂ ਨੂੰ ਸ਼ੇਰ ਚਾਰਦਾ ਹੈ ਕੀ ਭਾਵ ਹੈ।

੭. ਸਮੁੰਦਰ ਵਿਚ ਇਕ ਬੂੰਦ ਹੈ ਤੇ ਬੂੰਦ ਵਿਚ ਸਮੁੰਦਰ ਕੀ ਭਾਵ ਹੈ। ਹਾਥੀ ਦਾ ਰਬਾਬ ਤੇ ਬੈਲ ਦਾ ਜੋੜੀ ਵਜਾਉਣਾ ਕੀ ਭਾਵ ਹੈ। ਆਸ ਪਾਸ ਤੁਲਸੀ ਦਾ ਬੂਟਾ ਵਿਚ ਬਨਾਰਸ ਦਾ ਕੀ ਭਾਵ ਹੈ।

੮. ਮੇਰੀ ਅਕਲ ਪਹਿਲੇ ਅਧਮ ਚੰਡਾਲਣੀ ਭਾਵ ਬਹੁਤ ਹੀ ਖਰਾਬ ਸੀ ਲੋਕਾਂ ਨੂੰ ਐਵੇਂ ਗੰਦੀਆਂ ਮੰਦੀਆਂ ਗਲਾਂ ਆਖਦੀ ਫਿਰਦੀ ਸੀ ਹੁਣ ਬਹੁਤ ਉਤਮ ਬ੍ਰਾਹਮਣ ਵਤ ਹੋ ਗਈ ਹੈ।

੯. ਗਜ ਨਵ ਗਜ ਦਸ ਦਾ ਕੀ ਭਾਵ ਹੈ।

੧੦. ਇਕ ਕੁਤੀ ਨੂੰ ਗਾਂ ਵਰਗੀ ਦਸ ਕੇ ਫੇਰ ਸਾਡੇ ਘਰ ਦੀ ਚੱਕੀ ਚੱਟਦੀ ਹੈ ਫੇਰ ਸੋਟਾ ਨ ਪਵੇ, ਆਖਿਆ ਹੈ, ਕੀ ਭਾਵ ਹੈ।

੧੧. ਹੇ ਦਰਿਆ ਤੂੰ ਕੰਢਿਆਂ ਨੂੰ ਨ ਢਾਹ, ਕੀ ਭਾਵ ਹੈ। ਤੂੰ ਲੇਖਾ ਦੇਣਾ ਹੈ, ਕੀ ਭਾਵ ਹੈ। ਭਾਵ; ਹੇ ਜ਼ੋਰਾਵਰ ਆਦਮੀ ਤੂੰ ਗਰੀਬਾਂ ਨੂੰ ਦੁਖ ਨ ਦੇਹ ਤੈਨੂੰ ਰਬ ਨੇ ਪੁਛਣਾ ਹੈ। ਫੇਰ ਬਾਬੇ ਨੇ ਇਹ ਗਲ ਆਖਕੇ ਸ਼ੋਕ ਕੀਤਾ ਕਿ ਮਤਾਂ ਕਿਤੇ ਗਰੀਬਾਂ ਵਿਚ ਭੁਲ ਨ ਹੋਵੇ ਉਹ ਸਵੇਰੇ ਉਠ ਕੇ ਭਜਨ ਨ ਕਰਦੇ ਹੋਣ, ਇਸ ਲਈ ਰਬ ਨੇ ਓਨਾਂ ਨੂੰ ਜ਼ੋਰਾਵਰ ਵਲੋਂ ਸਜ਼ਾ ਦਿਤੀ ਹੈ, ਭਾਵੇਂ ਇਹ ਗਲ ਜੋ ਮੈਂ ਮਾੜੀ ਸਮਝੀ ਹੈ ਕਿਤੇ ਚੰਗੀ ਹੀ ਨ ਹੋਵੇ, ਇਸ ਲਈ ਜਿਧਰ ਰਬ ਦੀ ਰਜ਼ਾ ਹੈ ਓਧਰ ਹੀ ਦਰਿਆ ਤੁਰਿਆ ਜਾਵੇ ਭਾਵ ਓਹ ਜਲ ਜੋ ਜ਼ਾਲਮ ਗਰੀਬਾਂ ਨੂੰ ਮਾਰਦਾ ਹੈ ਆਪੇ ਹੀ ਰਬ ਨਿਬੇੜਾ ਕਰੇਗਾ, ਆਦਿ।

ਗਯਾਨੀ ਬਿਸ਼ਨ ਸਿੰਘ

ਜੂਨ ੧੯੫੪} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਕਾਰ)

ਪਿੰਡ ਲਖੂ ਵਾਲ, ਡਾਕਖਾਨਾ ਅਜਨਾਲਾ,

ਜ਼ਿਲਾ ਅਮ੍ਰਿਤਸਰ



# ਗੁਰਬਾਣੀ ਦੇ ਰਸੀਏ

ਈਸਵੀ ੧੯੯੦ ਤੋਂ ੧੯੫੪ ਤਕ

ਇਸ ਸਮੇਂ ਦੇ ਅੰਦਰ ਅੰਦਰ ਜੋ ਜੋ ਮੇਰੇ ਨਾਲ ਮਿਲ ਵਰਤਣੀਏ ਗਿਆਨੀ, ਵਿਦਵਾਨ, ਸਰਦਾਰ, ਖੋਜੀ, ਪਾਠਕ, ਉਪਦੇਸ਼ਕ, ਕੀਰਤਨੀਏ, ਪਰਚਾਰਕ, ਪ੍ਰਸ਼ੰਸਾਨੀਯ, ਆਦਰਨੀਯ, ਵਿਚਾਰਨੀਯ, ਸਰਧਕ, ਗੁਰਬਾਣੀ ਦੇ ਰਸੀਏ, ਕਦਰਦਾਨ ਹੋਏ ਹਨ, ਓਹ ਇਹ ਪ੍ਰਸਿਧ ਪ੍ਰਸਿਧ ਹਨ:-

੧ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਤਿਆਗੀ, ਤਪੀਏ, ਰਸੀਏ, ਅੰਮ੍ਰਿਤ ਪਰਚਾਰਕ ਪੈਦਲ ਤੁਰਕੇ ਹਜ਼ੂਰ ਸਾਹਿਬ ਦੇ ਦਰਸ਼ਨ, ਕਾਨਫਰੰਸ ੧੯੧੦ ਤੋਂ ੩੦ ਤਕ ਵਡੇ ਵਡੇ ਸਮਾਗਮਾਂ ਵਿਚ ਉਚੀ ਥਾਂ ਬੈਠ ਕੇ ਸੁਧ ਗੁਰਬਾਣੀ ਦਾ ਕੀਰਤਨ ਕਰਨ ਵਾਲੇ।

੨ ਸ: ਧਰਮ ਸਿੰਘ ਗੁਰੂ ਨਾਨਕ ਵਿਦਿਆ ਭੰਡਾਰ ਦੇ ਬਾਨੀ, ਮਹਾਂਦਾਨੀ।

੩ ਗਿਆਨੀ ਠਾਕਰ ਸਿੰਘ ਗੁਰੂ ਕੇ ਬਾਗ ਵਿਚ ੪੦ ਸਾਲ ਸੂਰਜ ਪਰਕਾਸ਼ ਦੀ ਕਥਾ ਕਰਨ ਵਾਲੇ, ਪਲਟਣਾ, ਰਸਾਲਿਆਂ, ਰਾਜਿਆਂ, ਮਹਾਰਾਜਿਆਂ ਦੇ ਬੁਲਾਏ ਹੋਏ ਜਾ ਕੇ ਅਨੰਦ ਕਾਰਜ ਤੇ ਮਹਾਨ ਸਭਾ ਦੇ ਜਤੇਂਦ੍ਰ।

੪ ਭਾਈ ਦਿਤ ਸਿੰਘ ਗਿਆਨੀ ਗੁਰੂ ਘਰ ਦੀਆਂ ਕੁਰੀਤੀਆਂ ਕਢਣ ਵਾਲੇ।

੫ ਰਾਗੀ ਹੀਰਾ ਸਿੰਘ ਕਾਨਫਰੰਸ ਦੇ ਸਮਾਗਮਾਂ ਵਿਚ ਰਸ ਭਰੀ ਸੁਰ ਨਾਲ ਕੀਰਤਨ ਕਰਨ ਵਾਲੇ।

੬ ਸ: ਵਿਸਾਖਾ ਸਿੰਘ ਬਾਰਾਂ ਖੰਭਾ ਦਿਲੀ, ਗੁਰ ਸਿਖਾਂ ਨਾਲ ਹੱਸ ਕੇ ਮਿਲਨ ਵਾਲੇ।

੭ ਗੁਰਮੁਖ ਸਿੰਘ ਜਵਾਹਰ ਸਿੰਘ, ਸਿੰਘ ਸਭਾ ਦੇ ਮੋਢੀ ਖਾਲਸਾ ਕਾਲਜ ਓਰੀਅੰਟਲ ਕਾਲਜ ਦੇ ਬਾਨੀ।

੮ ਸ: ਸੁੰਦਰ ਸਿੰਘ ਖਾਲਸਾ ਕਾਲਜ ਦੇ ਪਹਿਲੇ ਬਾਨੀ।

੯ ਸ: ਹਰਬੰਸ ਸਿੰਘ ਅਟਾਰੀ ਗੁਰਬਾਣੀ ਦੀ ਕਥਾ ਕਰਨ ਵਾਲੇ।

੧੦ ਸ: ਮੇਹਰ ਸਿੰਘ ਚਾਵਲਾ ਲਾਹੌਰ ਸਿਖ ਪਰਚਾਰਕਾਂ ਦੇ ਆਦਰਨੀਯ।

੧੧ ਸ: ਖੜਕ ਸਿੰਘ ਅਕਾਲੀ ਲਹਿਰ ਦੇ ਮੁਖੀ ਬਾਨੀ।

੧੨ ਮਾ: ਤਾਰਾ ਸਿੰਘ ਅਕਾਲੀ ਲਹਿਰ ਦੇ ਵੱਡੇ ਬਾਨੀ।

੧੩ ਸ: ਧਰਮ ਅਨੰਤ ਸਿੰਘ ਗੁਰਬਾਣੀ ਦੇ ਖੋਜੀ ।
੧੪ ਗੰਗਾ ਸਿੰਘ ਚੰਗੇ ਉਪਦੇਸ਼ਕ ।
੧੫ ਗੁਰਬਖਸ਼ ਸਿੰਘ ਪ੍ਰੀਤ ਲੜੀ ਸਿਖ ਧਰਮ ਸੁਧਾਰਕ ।
੧੬ ਪ੍ਰੋਫੈਸਰ ਤੇਜਾ ਸਿੰਘ ਗੁਰਬਾਣੀ ਦੇ ਖੋਜੀ ।
੧੭ ਬਾਵਾ ਹਰਕਿਸ਼ਨ ਸਿੰਘ ਸਚੇ ਸਿਖ ।
੧੮ ਭਾਈ ਜੋਧ ਸਿੰਘ ਗੁਰਬਾਣੀ ਦੇ ਖੋਜੀ ।
੧੯ ਭਾਈ ਕਾਨ ਸਿੰਘ ਕਰਤਾ ਮਹਾਨ ਕੋਸ਼ ।
੨੦ ਸੰਤ ਤੇਜਾ ਸਿੰਘ ਸੰਤ ਅਤਰ ਸਿੰਘ ਦੇ ਪ੍ਰੇਮੀ ।
੨੧ ਬਾਬੂ ਤੇਜਾ ਸਿੰਘ ਜੀ ਭਸੌੜ ਖੋਜੀ ।
੨੨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਗੁਰਬਾਣੀ ਖੋਜੀ ।
੨੩ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਖੋਜੀ ।
੨੪ ਰਾਜਾ ਦਲਜੀਤ ਸਿੰਘ ਇਤਿਹਾਸਕ ਖੋਜੀ ।
੨੫ ਸਰ ਜੁਗਿੰਦਰ ਸਿੰਘ ਖੋਜੀ ।
੨੬ ਪੂਰਨ ਗੁਰ ਸਿਖ ਪਰਮ ਪ੍ਰੇਮੀ ਸਰਦਾਰ ਬਹਾਦਰ ਸਰਦਾਰ ਮੋਹਨ ਸਿੰਘ ਸਾਹਿਬ ਰਈਸਿ ਆਜ਼ਮ ਰਾਵਲ ਪਿੰਡੀ, ਵਰਤਮਾਨ ਬਾਰਾਂਦਰੀ ਕੋਠੀ ਨੰ: ਅਠ ਪਟਿਆਲਾ ।
੨੭ ਭਾਈ ਪ੍ਰਤਾਪ ਸਿੰਘ ਗਿਆਨੀ ਪਰੋਫੈਸਰ ਚੀਫ ਕਾਲਜ ਲਾਹੌਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਸਿਧ ਲਖਾਰੀ ਜੋ ਆਪ ਦੀ ਲੇਖਨੀ ਦੁਆਰਾ ਲਿਖਿਆ ਹੋਇਆ ਵਡਾ ਬਾਬਾ ਸ੍ਰੀ ਹਰਿ ਮੰਦਰ ਦੇ ਅੰਦਰ ਉਪਰ ਅਖੰਡ ਪਾਠ ਸਮੇਂ ਪ੍ਰਕਾਸ਼ ਹੁੰਦਾ ਹੈ ।
੨੮ ਸ੍ਰੀ ਮਾਨ ਸ: ਬੁਧ ਸਿੰਘ ਜੀ ਸ੍ਰੀ ਗੁਰਮਤ ਪ੍ਰੈਸ ਅਮ੍ਰਿਤਸਰ, ਗੁਰਬਾਣੀ ਦੀ ਸੁਧ ਛਪਾਈ ਕਰਨ ਵਿਚ ਲਾਸਾਨੀ ।



ੴ ਸਤਿ ਗੁਰ ਪ੍ਰਸਾਦਿ ॥

# ਗੁਰਬਾਣੀ ਭਾਵ ਪ੍ਰਕਾਸ਼

## ਸਿਰੀ ਰਾਗੁ ਮਹਲਾ ੧

( ਭਲੇ ਕੰਮ ਕਰੋ )

**ਵਣਜੁ ਕਰਹੁ *ਵਣਜਾਰਿਹੋ ਵਖਰੁ ਲੇਹੁ ਸਮਾਲਿ ॥ ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥ ਅਗੈ ਸਾਹੁ ਸੁਜਾਣੁ ਹੈ ਲੈਸੀ**

*ਇਸ ਸ਼ਬਦ ਵਿਚ ਜੀਵ ਨੂੰ ਸਿਖਿਆ ਹੈ 'ਤੇ ਕੰਮੜੇ ਵਿਸਾਰ ਜਿਨੀ ਕੰਮੀ ਨਾਹਿ ਗੁਣ' ਯੁਧਿਸ਼ਟਰ ਨੇ ਭੀਸ਼ਮ ਤੋਂ ਅੰਤ ਨੂੰ ਪੁਛਿਆ ਕਿ ਮਹਾਰਾਜ ਜੀ! ਕੋਈ ਸਿਖਿਆ ਦਿਓ। ਭੀਸ਼ਮ ਨੇ ਆਖਿਆ ਬਚਾ! ਤੂੰ ਦਿਨ ਨੂੰ ਉਹ ਕੰਮ ਨ ਕਰੀਂ ਜੋ ਰਾਤ ਨੂੰ ਨੀਂਦ ਨ ਆਵੇ ਤੇ ਰਾਤ ਨੂੰ ਉਹ ਕੰਮ ਨ ਕਰੀਂ ਜੋ ਦਿਨੇ ਸ਼ਰਮ ਸਾਰ ਹੋਣਾ ਪਵੇ।

'ਪ੍ਰਾਣੀ ਤੂੰ ਆਇਆ ਲਾਹਾ ਲੈਣ। ਲਗਾ ਕਿਤ ਕੁਫਕੜੇ ਸਭ ਮੁਕਦੀ ਚਲੀ ਰੈਣ।'

ਬਾਬਾ ਜੀ ਆਖਦੇ ਹਨ ਕਿ ਹੇ ਆਦਮੀ ਤੂੰ ਦੁਨੀਆਂ ਉਤੇ ਲਾਭ ਲੈਣ ਆਇਆ ਹੈਂ ਪਰ ਕੇਹੜੇ ਮਾੜੇ ਕੰਮ ਵਿਚ ਤੂੰ ਲਗਾ ਹੋਇਆ ਹੈਂ ਜੋ ਰਾਤ ਰੂਪ ਤੇਰੀ ਉਮਰ ਬੀਤਦੀ ਜਾਂਦੀ ਹੈ।

'ਰੈਣਿ ਗਵਾਈ ਸੋਇਕੈ ਦਿਵਸ ਗਵਾਇਆ ਖਾਇ। ਹੀਰੇ ਜੈਸਾ ਜਨਮ ਹੈ ਕਉਡੀ ਬਦਲੈ ਜਾਇ। ਇਸ ਧਰਤੀ ਮਹਿ ਤੇਰੀ ਸਿਕਦਾਰੀ। ਅਵਰ ਜੋਨਿ ਤੇਰੀ ਪਨਿਹਾਰੀ। ਇਸ ਪਉੜੀ ਤੇ ਜੋ ਨਰ ਚੂਕੈ ਸੋ ਆਇ ਜਾਇ ਦੁਖ ਪਾਇਦਾ।'

ਬਾਬਾ ਜੀ ਨੇ ਜੀਵ ਨੂੰ ਇਹ ਉਪਦੇਸ਼ ਦਿਤੇ ਹੋਏ ਹਨ ਪਰ ਜੀਵ ਮਾਇਆ ਦੇ ਵਸ ਹੋਇਆ ਕੁਛ ਸਮਝਦਾ ਨਹੀਂ ਹੈ। ਅੰਤ ਨੂੰ ਪਛਤਾਂਦਾ ਹੈ ਸੋ ਜੀਵ ਨੂੰ ਸਤ ਸੰਗ ਦੀ ਲੋੜ ਹੈ। ਸਤ ਸੰਗ ਕਰਕੇ ਇਹ ਮਾਇਆ ਤੋਂ ਛੁਟ ਸਕਦਾ ਹੈ।

ਵਸਤੁ ਸਮਾਲਿ ॥ ੧ ॥ ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥ ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥ ੧ ॥ ਰਹਾਉ॥ ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥ ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥ ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥ ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥ ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥ ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥ ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥ ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥ ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥ ੪ ॥ ੨੩ ॥

ਹੇ ਜੀਵੋ! ਗੁਰਾਂ ਦੀ ਸੇਵਾ ਬਪਾਰ ਕਰੋ ਤੇ ਉਸ ਸੌਦੇ ਦਾ ਲਾਭ ਸੰਭਾਲ ਲਵੋ। ਉਹ ਵਸਤੂ ਖਰੀਦੋ ਜੇਹੜੀ ਤੁਹਾਡੇ ਨਾਲ ਨਿਭੇ, ਭਾਵ ਨਾਲ ਜਾਵੇ ਅਤੇ ਪ੍ਰਲੋਕ ਵਿਚ ਸਹਾਇਤਾ ਕਰੇ। ਅਗੇ ਉਹ ਵਾਹਿਗੁਰੂ ਸਿਆਣਾ ਹੈ। ਜਿਸ ਤਰਾਂ ਦੀ ਤੁਸੀਂ ਵਸਤੂ ਲੈ ਜਾਵੋਗੇ, ਉਹ ਸਾਂਭ ਲਵੇਗਾ, ਉਸਦੇ ਅਨੁਸਾਰ ਉਸਦਾ ਤੁਹਾਨੂੰ ਫਲ ਦੇਵੇਗਾ। ਹੇ ਭਾਈ! ਚਿੱਤ ਲਾਕੇ ਵਾਹਿਗੁਰੂ ਦਾ ਜਾਪ ਕਰੋ। ਵਾਹਿਗੁਰੂ ਦੇ ਜੱਸ ਦਾ ਸੌਦਾ ਲੈ ਚਲੋ, ਵਾਹਿਗੁਰੂ ਦੇਖਕੇ ਭਰੋਸਾ ਕਰੇਗਾ। ਜਿਨ੍ਹਾਂ ਪਾਸ ਸੱਚੀ ਰਾਸ ਨਹੀਂ ਓਨ੍ਹਾਂ ਨੂੰ ਸੁਖ ਕਿਸਤਰਾਂ ਹੋਵੇਗਾ? ਖੋਟੇ ਵਣਜ ਵਣਜਣ ਨਾਲ ਮਨ ਤਨ ਖੋਟਾ ਹੁੰਦਾ ਹੈ। ਜਿਸ ਤਰਾਂ ਹਰਨ ਫਾਹੀ ਵਿਚ ਫਸਿਆ ਹੋਯਾ ਹੁੰਦਾ ਹੈ, ਇਸੇ ਤਰਾਂ ਜਨਮ ਮਰਨ ਰੂਪ ਫਾਹੀ ਵਿਚ ਫਸੇ ਹੋਏ ਜੀਵ ਨੂੰ ਬੜਾ ਦੁਖ ਹੁੰਦਾ ਹੈ ਅਤੇ ਰੋਜ਼ ਹੀ ਰੋਂਦਾ ਹੈ। ਖੋਟੇ ਰੁਪਏ ਵਾਂਗ ਖੋਟੇ ਜੀਵ ਵਾਹਿਗੁਰੂ ਦੇ ਖਜ਼ਾਨੇ ਵਿਚ ਨਹੀਂ ਪੈਂਦੇ ਅਤੇ ਨਾ ਹੀ ਓਨ੍ਹਾਂ ਨੂੰ ਵਾਹਿਗੁਰੂ ਰੂਪ ਗੁਰਾਂ ਦਾ ਦਰਸ਼ਨ ਹੁੰਦਾ ਹੈ। ਖੋਟਿਆਂ ਦੀ ਕੋਈ ਜਾਤੀ ਪੰਗਤੀ ਇਜ਼ਤ ਨਹੀਂ, ਖੋਟ ਕਰਕੇ ਕੋਈ ਵੀ ਕਲਜਾਨ ਸੁਖੀ ਨਹੀਂ ਹੁੰਦਾ। ਖੋਟਿਆਂ ਨੇ ਖੋਟ ਹੀ ਕਮੌਣਾ ਹੈ, ਆਉਣ ਜਾਣ ਵਿਚ ਹੀ ਇਜ਼ਤ ਖੋਈ ਜਾਂਦੀ ਹੈ, ਭਾਵ ਇਜ਼ਤ ਨਾਸ ਕਰ ਲੈਂਦੇ ਹਨ। ਗੁਰੂ ਜੀ-ਗੁਰਾਂ ਦੇ ਸ਼ਬਦ ਦੀ ਸਲਾਹ ਨਾਲ, ਭਾਵ ਉਪਦੇਸ਼ ਦੀ ਸਿਖਿਆ ਨਾਲ ਇਸ ਮਨ ਨੂੰ ਸਮਝਾਈਏ। ਵਾਹਿਗੁਰੂ ਦੇ ਪ੍ਰੇਮ ਵਿਚ ਰੱਤਿਆਂ ਹੋਯਾਂ ਨੂੰ ਨਾ ਜਨਮ ਦਾ ਭਾਰ ਹੈ ਅਤੇ ਨਾ ਉਨਾਂ ਦੇ ਚਿਤ ਵਿਚ

ਭਰਮ ਹੈ। ਵਾਹਿਗੁਰੂ ਨੂੰ ਜਪਣਾ ਬਹੁਤ ਲਾਭਵੰਦਾ ਹੈ, ਜਿਸਦੇ ਮਨ ਵਿਚ ਵਾਹਿਗੁਰੂ ਹੈ, ਓਹ ਨਿਰਭੈ ਹੈ।

## ਸਿਰੀ ਰਾਗੁ ਮਹਲਾ ੧ ਘਰੁ ੨

( ਜਵਾਨੀ ਪਰਾਹੁਣਾ ਹੈ )

**ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥ ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ ॥ ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ ਰਹਾਉ ॥ ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥ ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥ ਲਗੀ ਆਵੈ ਸਾਹੁਰੈ ਨਿਤ ਨ ਪੇਈਆ ਹੋਇ ॥੩॥ ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥ ਗੁਣਾ ਗਵਾਈ ਗੰਠੜੀ ਅਵਗੁਣ ਚਲੀ ਬੰਨਿ ॥੪॥੨੪॥**

ਧਨ, ਜੁਆਨੀ ਅਤੇ ਇਹਨਾਂ ਦੀ ਖੁਸ਼ੀ ਵਾ ਇਹ ਫੁਲ ਵਾਂਙੂ ਹਨ। ਚਾਰ ਦਿਨ ਦੇ ਪਰਾਹੁਣੇ ਹਨ । ਚੁਪੱਤੀ ਬੂਟੀ ਦੇ ਪਤਿਆਂ ਵਾਂਗੂ ਢਲ ਕੇ ਡਿਗਕੇ ਇਹ ਜੋਬਨ ਧਨ ਜਾਣ ਵਾਲੇ ਹੋ ਜਾਂਦੇ ਹਨ। ਹੇ ਪਿਆਰਿਆ! ਜਿੰਨਾਂ ਚਿਰ ਤੇਰਾ ਨਵਾਂ ਜੋਬਨ ਹੁਲਾਰੇ ਮਾਰਦਾ ਹੈ, ਓਨਾਂ ਚਿਰ ਵਾਹਿਗੁਰੂ ਦੀ ਭਗਤੀ ਦਾ ਅਨੰਦ ਲੈਕੇ ਰੰਗ ਮਾਣ ਲੈ। ਤੇਰਾ ਚੋਲਾ ਪੁਰਾਣਾ ਹੋਣ ਵਿਚ ਥੋੜੇ ਦਿਨ ਰਹਿ ਚਲੇ ਹਨ, ਭਾਵ ਥੋੜੇ ਦਿਨਾਂ ਨੂੰ ਬੁਢਾ ਹੋ ਜਾਣਾ ਹੈ। ਮੇਰੇ ਸੱਜਣ ਬੜੇ ਅਨੰਦ ਮਾਣਨ ਵਾਲੇ ਮਸਾਣ ਭੂਮਿਕਾ ਜੰਗਲਾਂ ਵਿਚ ਜਾ ਸੁਤੇ ਹਨ। ਮੈਂ ਵੀ ਦੁਖੀ ਹੋਇਆ ਹੋਇਆ ਦੋ ਮਨਾ ਚਲਿਆ ਜਾਵਾਂਗਾ ਬਰੀਕ ਬਰੀਕ ਬਾਣੀ ਕਰਕੇ ਰੋਂਦਾ ਹਾਂ । ਹੇ ਜੀਵ ਰੂਪ ਗੋਰੀਏ ਚੰਗੀਏ ਇਸਤ੍ਰੀਏ! ਤੂੰ ਆਪਣਿਆਂ ਕੰਨਾਂ ਵਿਚ ਇਹ ਸੋਇ ਕਿਉਂ ਨਹੀਂ ਸੁਣਦੀ? ਵ ਸੋਇ- ਓਹ ਉਪਦੇਸ਼ ਮੇਰਾ। ਤੂੰ ਮੌਤ ਵਲ ਭੱਜੀ ਆਉਂਦੀ ਹੈਂ ਰੋਜ਼ ਹੀ, ਤੈਨੂੰ ਇਹ ਪੇਕਾ (ਲੋਕ) ਨਹੀਂ ਮਿਲਨਾ, ਭਾਵ ਇਸ ਲੋਕ ਦੇ ਅਨੰਦ ਹਮੇਸ਼ਾਂ ਨਹੀਂ, ਤੂੰ ਭਜਨ ਛਡਕੇ ਮੌਤ ਵਲ ਕਿਉਂ ਆਉਂਦੀ ਹੈਂ? ਵਾ ਜ਼ਰੂਰ ਤੂੰ ਸਾਹੁਰੇ ਆਵੇਂਗੀ, ਭਾਵ ਮਰੇਂਗੀ, ਹਮੇਸ਼ਾਂ ਤੂੰ ਪੇਕੇ ਨਹੀਂ ਰਹਿਣਾ। ਗੁਰੂ ਜੀ ਆਖਦੇ ਹਨ, ਹੇ ਜੀਵੋ! ਇਸ ਲੋਕ ਵਿਚ ਸੁਤੇ ਹੋਇਓ! ਇਹ ਜਾਣ ਲੈ

ਤੁਹਾਨੂੰ ਕਰੁੱਤੀ ਪਾੜ ਲੱਗੀ ਹੋਈ ਹੈ। ਭਾਵ ਮਨੁਖ ਜਨਮ ਵਿਚ ਗਾਫਲ ਹੋਣਾ ਹੀ ਕਰੁਤੀ ਸੰਨ੍ਹ ਲੱਗੀ ਹੋਈ ਹੈ। ਤੂੰ ਗੁਣਾਂ ਦੀ ਗੰਢ ਗਵਾ ਦਿੱਤੀ ਹੈ ਅਤੇ ਔਗੁਣਾਂ ਨੂੰ ਬੰਨ੍ਹਕੇ ਤੁਰ ਚਲੀ ਹੈਂ।

(ਜੀਵ ਵਾਗੀ ਹੈ)

### ਸਿਰੀ ਰਾਗੁ ਮਹਲਾ ੫ ਘਰੁ ੨

ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥ ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰਬਾਰੁ ॥੧॥ ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥ ਕਿਆ ਥੋੜੜੀ ਬਾਤ ਗੁਮਾਨੁ ॥੧॥ ਰਹਾਉ॥ ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥ ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥ ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥ ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥ ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥ ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥

( ਦੇਹ ਤੇ ਜੀਵਾਤਮਾ )

### ਸਿਰੀ ਰਾਗੁ ਮਹਲਾ ੫

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥ ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥ ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥ ਧੰਨੁ ਸੁ ਤੇਰਾ ਥਾਨੁ ॥੧॥ ਰਹਾਉ ॥ ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥ ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥ ੨ ॥ ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥ ਗੁਰਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥ ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣ ਹਾਰ॥ ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥ ੫ ॥ ੨ ॥ ੯੩ ॥

ਹੇ ਦੇਹ! ਤੂੰ ਉਤਨਾਂ ਚਿਰ ਸੁਖੀ ਵਸਦੀ ਹੈਂ, ਜਿੰਨਾਂ ਚਿਰ ਜੀਵ ਸਾਥੀ ਤੇਰੇ ਨਾਲ ਰਹਿੰਦਾ ਹੈ। ਜਦੋਂ ਤੇਰਾ ਸਾਥੀ ਜੀਵ ਉਠਕੇ ਚਲਿਆ ਜਾਵੇਗਾ, ਤਾਂ ਹੇ ਦੇਹ! ਤੂੰ ਮਿੱਟੀ ਵਿਚ ਰਲ ਰੁਲ ਜਾਵੇਂਗੀ। ਹੇ ਮਨ ਜਿਨਾਂ ਨੂੰ ਵਾਹਿਗੁਰੂ ਦੇ ਦਰਸ਼ਨ ਵੇਖਣ ਦਾ ਮਨ ਵਿਚ ਬੜਾ ਚਾਉ ਹੋਇਆ ਹੈ, ਓਹਨਾਂ ਦੇ ਮਨ ਵਿਚ ਸੰਸਾਰ ਤੋਂ ਵੈਰਾਗ ਹੋਇਆ ਹੈ, ਤਾਂ ਉਹ ਵੈਰਾਗ ਵਾਲੇ ਇਕੁਰ ਉਸਤਤੀ ਕਰਦੇ ਹਨ, ਜੇਹੜਾ ਤੇਰਾ ਥਾਂ ਸਤ ਸੰਗ ਜਾਂ ਵੈਕੁੰਠ ਹੈ, ਸੋ ਧੰਨ ਹੈ। ਜਿੰਨਾਂ ਚਿਰ ਪਤੀ ਰੂਪ ਜੀਵ ਆਦਮੀ ਦੇ ਰਿਦੇ ਰੂਪ ਘਰ ਵਿਚ ਫਸਿਆ ਹੈ, ਓਤਨਾਂ ਚਿਰ ਆਈਏ ਜੀ ਆਈਏ ਜੀ ਸਾਰੇ ਆਖਦੇ ਹਨ। ਜਦੋਂ ਪਤੀ ਜੀਵ ਉਠਕੇ ਚਲਿਆ ਜਾਵੇਗਾ, ਤਾਂ ਤੇਰੀ ਕੋਈ ਗੱਲ ਨਹੀਂ ਪੁਛੇਗਾ। ਇਸ ਲਈ ਹੇ ਜੀਵ ਰੂਪ ਇਸਤ੍ਰੀ ਤੂੰ ਪੇਕੇ ਵਿਚ ਪਤੀ ਦੀ ਸੇਵਾ ਕਰ, ਭਾਵ ਪ੍ਰਮੇਸ਼ਰ ਨੂੰ ਯਾਦ ਰੱਖ ਕਿਉਂਕਿ ਸਾਹੁਰੇ ਘਰ ਪ੍ਰਲੋਕ ਵਿਚ ਜਾਕੇ ਤੂੰ ਸੁਖੀ ਰਹੇਂਗੀ, ਭਾਵ ਬਹੁਤ ਸੁਖ ਪਾਵੇਂਗੀ। ਗੁਰਾਂ ਦੇ ਨਾਲ ਮਿਲਕੇ ਚੰਗੇ ਕੰਮ ਸਿਖ ਫਿਰ ਤੈਨੂੰ ਕਦੀ ਦੁਖ ਨਹੀਂ ਲਗੇਗਾ।

(ਦੇਹ ਵਿਚੋਂ ਜੀਵ ਨਿਕਲ ਗਿਆ ਹੈ ਸੋ ਦੇਹ ਨੂੰ ਆਖਦੇ ਹਨ)

## ਆਸਾ ਮਹਲਾ ੫ ਦੁਤੁਕੇ ੯

ਉਨਕੈ ਸੰਗਿ ਤੂ ਕਰਤੀ ਕੇਲ ॥ ਉਨਕੈ ਸੰਗਿ ਹਮ ਤੁਮ ਸੰਗਿ ਮੇਲ ॥ ਉਨਕੈ ਸੰਗਿ ਤੁਮ ਸਭੁ ਕੋਊ ਲੋਰੈ॥ ਓਸੁ ਬਿਨਾ ਕੋਊ ਮੁਖੁ ਨਹੀ ਜੋਰੈ ॥੧॥ ਤੇ ਬੈਰਾਗੀ ਕਹਾ ਸਮਾਏ ॥ ਤਿਸੁ ਬਿਨੁ ਤੁਹੀ ਦੁਹੇਰੀ ਰੀ ॥੧॥ ਰਹਾਉ ॥ ਉਨ੍ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ ॥ ਉਨਕੈ ਸੰਗਿ ਤੂ ਹੋਈ ਹੈ ਜਾਹਰਿ ॥ ਉਨ੍ਕੈ ਸੰਗਿ ਤੂ ਰਖੀ ਪਪੋਲਿ ॥ ਓਸੁ ਬਿਨਾ ਤੂੰ ਛੁਟਕੀ ਰੋਲਿ ॥ ੨ ॥ ਉਨ ਕੈ ਸੰਗਿ ਤੇਰਾ ਮਾਨੁ ਮਹਤੁ ॥ ਉਨ ਕੈ ਸੰਗਿ ਤੁਮ ਸਾਕੁ ਜਗਤੁ ॥ ਉਨ ਕੈ ਸੰਗਿ ਤੇਰੀ ਸਭ ਬਿਧਿ ਥਾਟੀ ॥ ਓਸੁ ਬਿਨਾ ਤੂੰ ਹੋਈ ਹੈ ਮਾਟੀ ॥ ੩ ॥ ਓਹੁ ਬੈਰਾਗੀ ਮਰੈ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥ ਜੋੜਿ ਵਿਛੋੜੇ ਨਾਨਕ ਥਾਪਿ॥ ਅਪਨੀ ਕੁਦਰਤਿ ਜਾਣੈ ਆਪਿ ॥੪॥੩੧॥੯੨॥

ਹੇ ਦੇਹ! ਤੂੰ ਉਸ ਚੇਤਨ ਦੇ ਨਾਲ ਰਲਕੇ ਅਨੰਦ ਕਰਦੀ ਸੀ ਉਸ ਦੇ ਨਾਲ ਰਲਕੇ ਹੀ ਤੇਰਾ ਸਾਰਿਆਂ ਹਮਾਂ ਤੁਮਾਂ ਨਾਲ ਮੇਲ ਸੀ। ਜਦੋਂ

ਤਕ ਤੇਰਾ ਉਹਦੇ ਨਾਲ ਮੇਲ ਸੀ ਓਦੋਂ ਤਕ ਤੈਨੂੰ ਹਰ ਕੋਈ ਚਾਹੁੰਦਾ ਸੀ ਉਸਤੋਂ ਬਿਨਾਂ ਤੇਰੇ ਨਾਲ ਕੋਈ ਮੂੰਹ ਨਹੀਂ ਜੋੜਦਾ ਹੈ। ਹੇ ਦੇਹ! ਓਹ ਚੇਤਨ ਉਦਾਸੀ ਰਹਿਣ ਵਾਲਾ ਹੈ ਤੇਰੇ ਵਿਚ ਕਦੋਂ ਜਾਂ ਕਿਸ ਵੇਲੇ ਜਾਂ ਕਿਸ ਵਾਸਤੇ ਆਕੇ ਮਿਲਦਾ ਹੈ। ਹੇ ਦੇਹੀ! ਉਸ ਬਿਨਾਂ ਤੂੰ ਬਹੁਤ ਦੁਖੀ ਰਹਿੰਦੀ ਹੈਂ। ਹੇ ਦੇਹ! ਉਹ ਜੀਵ ਤੇ ਪ੍ਰਾਣਾਂ ਦੇ ਨਾਲ ਰਲ ਕੇ ਤੂੰ ਇਸ ਸਰੀਰ ਘਰ ਵਿਚ (ਮਾਹਰ) ਪ੍ਰਧਾਨ, ਵੱਡੀ ਬਣੀ ਹੋਈ ਸੀ, ਉਸਦੇ ਨਾਲ ਰਲਕੇ ਤੂੰ ਸਾਰਿਆਂ ਵਿਚ ਪ੍ਰਗਟ ਹੋਈ ਹੋਈ ਸੀ। ਓਸਦੇ ਨਾਲ ਰਲਕੇ ਰਹਿਣ ਕਰਕੇ ਤੂੰ ਪਾਲ ਕੇ ਰਖੀ ਹੋਈ ਸੀ ਉਸ ਤੋਂ ਬਿਨਾਂ ਤੂੰ ਵਖਰੀ ਹੋਈ ਹੋਈ ਰੁਲ ਗਈ ਹੈਂ। ਉਸਦੇ ਨਾਲ ਰਹਿਣ ਕਰਕੇ ਤੇਰਾ ਆਦਰ ਵਡੱਪਣ ਬਣਿਆਂ ਹੋਇਆ ਸੀ ਉਸ ਕਰਕੇ ਹੀ ਤੇਰਾ ਸਾਰੇ ਸੰਸਾਰ ਵਿਚ ਸਾਕਾਂ ਨਾਲ ਮੇਲ ਸੀ ਜਾਂ ਸਾਕ-ਮੇਲ ਸੀ। ਉਸ ਦੇ ਨਾਲ ਰਹਿਣ ਕਰਕੇ ਤੇਰੀ ਸਾਰੀ ਰੀਤੀ ਬਣੀ ਹੋਈ ਸੀ ਉਸ ਤੋਂ ਬਿਨਾ ਤੂੰ ਮਿਟੀ ਹੋ ਗਈ ਹੈਂ। ਉਹ ਚੇਤਨ ਵੈਰਾਗੀ ਮਰਦਾ ਜੰਮਦਾ ਨਹੀਂ ਹੈ ਹੁਕਮ ਦਾ ਬੱਧਾ ਹੋਇਆ ਜੀਵ ਬਣਕੇ ਸਾਰੇ ਕੰਮ ਕਰਦਾ ਹੈ। ਗੁਰੂ ਜੀ, ਇਸ ਦੇਹੀ ਵਿਚ ਮਿਲਣਾ ਤੇ ਵਿਛੜਣਾਂ ਇਕੁਰ ਥਾਪਣਾ ਭਾਵ ਟਕਾਉਣਾ ਪ੍ਰਾਣਾਂ ਦਾ ਆਪ ਹੀ ਪਰਮੇਸ਼ਰ ਕਰਦਾ ਹੈ ਅਤੇ ਆਪਣੀ ਮੁਕਤੀ ਨੂੰ ਆਪ ਹੀ ਜਾਣਦਾ ਹੈ।

---

ਦੇਹ ਤੇ ਜੀਵ ਆਤਮਾ ਦਾ ਹਾਲ ਹੈ। ਜੀਵ ਨੂੰ ਜੋਗੀ ਇਸ ਕਰਕੇ ਆਖਿਆ ਗਿਆ ਹੈ ਕਿ ਇਹ ਜੂਨੀਆਂ ਵਿਚ ਫਿਰਦਾ ਰਹਿੰਦਾ ਹੈ।

---

## ਮਾਰੂ ਸੋਲਹੇ ਮਹਲਾ ੫

### ੧ ੳ ਸਤਿਗੁਰ ਪ੍ਰਸਾਦਿ ॥

**ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥**
**ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥ ੧ ॥**

ਜੇਹੜਾ ਜੀਵ ਜੋਗੀ=ਸਰੂਪ ਤੋਂ ਉਦਾਸ ਹੇ ਉਹ ਦੇਹ ਦਾ ਸੰਗੀ ਬਣਿਆ ਹੋਇਆ ਹੇ ਅਤੇ ਉਸ ਦੇ ਨਾਲ ਦੇਹ ਰੂਪ ਇਸਤ੍ਰੀ ਚੰਬੜੀ ਹੋਈ ਹੈ। ਰਸਾਂ ਦੇ ਅਨੰਦ ਨੂੰ ਲੈਂਦੀ ਹੋਈ ਫਸੀ ਹੋਈ ਹੈ। ਕੀਤੇ ਹੋਏ ਕਰਮਾਂ ਦੇ ਅਨੁਸਾਰ ਕਠੇ ਹੋਏ ਹਾਂ। ਆਪੋ ਵਿਚ ਦੀ ਮਿਲਕੇ ਭੋਗ ਬਿਲਾਸ

ਕਰਦੇ ਹਾਂ।

**ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥**

ਜੋ ਕੁਛ ਮਾਲਕ ਜੀਵ ਕਰਦਾ ਹੈ ਉਸ ਨੂੰ ਦੇਹ ਰੂਪ ਇਸਤ੍ਰੀ ਛੇਤੀ ਨਾਲ ਹੀ ਮੰਨ ਲੈਂਦੀ ਹੈ ਅਤੇ ਜੀਵ ਰੂਪ ਮਾਲਕ ਦੇਹ ਰੂਪ ਇਸਤ੍ਰੀ ਨੂੰ ਸ਼ਿੰਗਾਰ ਕਰਕੇ ਨਾਲ ਹੀ ਰਖਦਾ ਹੈ। ਦਿਨੇ ਰਾਤ ਮਿਲਕੇ ਕਠੇ ਹੀ ਵਸਦੇ ਹਾਂ । ਪ੍ਰਿਉ=ਮਾਲਕ ਦੇਹ ਇਸਤ੍ਰੀ ਨੂੰ ਰੋਜ ਹੀ ਦਿਲਾਸਾ ਧੀਰਜ ਦੇਂਦਾ ਹੈ, ਜੋ ਆਖਦਾ ਹੈ ਤੈਨੂੰ ਮੈਂ ਖਾਣ ਪੀਣ ਦਾ ਘਾਟਾ ਨਹੀਂ ਰਹਿਣ ਦੇਂਦਾ ਹਾਂ।

**ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ਜੋ ਪਾਵੈ ਸੋ ਆਣਿ ਦਿਖਾਵੈ॥ ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾਹੇ।੩।**

ਜਦੋਂ ਦੇਹ ਇਸਤ੍ਰੀ ਮੰਗਦੀ ਹੈ ਤਾਂ ਜੀਵ ਮਾਲਕ ਬਹੁਤ ਤਰਾਂ ਕਰਕੇ ਦੌੜਦਾ ਹੈ। ਜੋ ਕੁਛ ਮਾਲਕ ਨੂੰ ਪ੍ਰਾਪਤ ਹੁੰਦਾ ਹੈ ਓਹ ਇਸਤ੍ਰੀ ਨੂੰ ਆਕੇ ਵਿਖਾਂਦਾ ਹੈ। ਇਕ ਆਤਮ ਵਸਤੂ ਨੂੰ ਪੁਜ ਨਹੀਂ ਸਕਦੇ ਇਸੇ ਲਈ ਇਸਤ੍ਰੀ ਭੁਖੀ ਰਹਿੰਦੀ ਹੈ ਅਤੇ ਮਾਲਕ ਤਿਹਾਇਆ ਰਹਿੰਦਾ ਹੈ।

**ਧਨ ਕਰੈ ਬਿਨਉ ਦੋਊ ਕਰ ਜੋਰੈ ॥ ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥ ਐਸਾ ਵਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥੪॥**

ਇਸਤ੍ਰੀ ਦੋਵੇਂ ਹਥ ਜੋੜਕੇ ਇਹ ਬੇਨਤੀ ਕਰਦੀ ਹੈ, ਹੇ ਪਿਆਰੇ! ਪ੍ਰਦੇਸ ਨੂੰ ਨ ਜਾਓ। ਮੇਰੇ ਹੀ ਘਰ ਵਿਚ ਵਸੋ ਭਾਵ ਦੇਹ ਜੀਵ ਆਤਮਾ ਦਾ ਵਿਛੋੜਾ ਕਦੀ ਨਹੀਂ ਚਾਹੁੰਦੀ ਹੈ । ਕੋਈ ਇਕਰ ਦਾ ਘਰ ਦੇ ਵਿਚ ਰਹਿਕੇ ਹੀ ਵਪਾਰ ਕਰੋ ਜਿਸ ਕਰਕੇ ਮੇਰੀ ਭੁਖ ਦੂਰ ਹੋ ਜਾਵੇ ਅਤੇ ਤੇਰੀ ਤੇਹ ਲਥ ਜਾਵੇ ਭਾਵ ਪ੍ਰਮੇਸਰ ਦਾ ਭਜਨ ਕਰ।

**ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥ ਭਈ ਕ੍ਰਿਪਾ ਨਾਨਕ ਸਤ ਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥**

ਇਸ ਜਗ ਵਿਚ ਸਾਰਿਆਂ ਕਰਮਾਂ ਧਰਮਾਂ ਨੂੰ ਜੀਆਂ ਨੇ ਕੀਤਾ ਹੈ । ਪਰ ਪ੍ਰਮੇਸਰ ਦੇ ਨਾਮ ਰਸ ਤੋਂ ਬਿਨਾਂ ਸੁਖ ਤਿਲ ਭਰ ਵੀ ਨਹੀਂ ਲੱਭਾ ਹੈ।

ਗੁਰੂ ਜੀ, ਜਦੋਂ ਸਤ ਸੰਗ ਦੇ ਵਿਚ ਕਿਰਪਾ ਹੋਈ ਤਾਂ ਦੇਹ ਰੂਪ ਇਸਤ੍ਰੀ ਨੂੰ ਅਨੰਦ ਅਤੇ ਪਤੀ ਜੀਵ ਨੂੰ ਹੁਲਾਸ ਹੋਇਆ।

**ਧਨ ਅੰਧੀ ਪਿਰੁ ਚਪਲੁ ਸਿਆਨਾ ॥ਪੰਚਤਤੁ ਕਾ ਰਚਨੁ ਰਚਾਨਾ॥ ਜਿਸੁ ਵਖਰੁ ਕਉ ਤੁਮ ਆਏਹੁ ਸੋ ਪਾਇਓ ਸਤਿਗੁਰਪਾਸਾਹੇ।੬।**

ਦੇਹ ਰੂਪ ਇਸਤ੍ਰੀ ਅੰਨੀ ਭਾਵ ਬਿਸਮਝ ਹੈ ਅਤੇ ਮਾਲਕ ਚੰਚਲ ਤੇ ਸਿਆਣਾ ਹੈ। ਪੰਜਾਂ ਤਤਾਂ ਦਾ ਬਣਾਉ ਬਣਾਇਆ ਹੋਇਆ ਹੈ, ਹੇ ਭਰਾ! ਜਿਸ ਸੌਦੇ ਨੂੰ ਲੈਣ ਵਾਸਤੇ ਤੁਸੀ ਸੰਸਾਰ ਵਿਚ ਆਏ ਹੋ ਸੋ ਜਿਸਨੇ ਓਹ ਸੌਦਾ ਪਾਇਆ ਹੈ, ਗੁਰੂ ਦੇ ਪਾਸ ਰਹਿਣ ਕਰਕੇ ਹੀ ਪਾਇਆ ਹੈ।

**ਧਨ ਕਹੈ ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖ ਵਾਸੀ ਬਾਲ ਗੁਪਾਲੇ ॥ ਤੁਝੈ ਬਿਨਾ ਹਉ ਕਿਤਹੀ ਨ ਲੇਖੈ ਵਚਨੁਦੇਹਿ ਛੋਡਿ ਨਜਾਸਾਹੇ।੭।**

ਇਸਤ੍ਰੀ ਆਖਦੀ ਹੈ ਹੇ ਪਿਆਰੇ ਸੁਖਵਾਸੀ! ਬਾਲ=ਨਵੀਂ ਉਮਰ ਵਾਲੇ ਜੁਆਨ ਅਤੇ ਗੁਪਾਲ=ਇੰਦ੍ਰੀਆਂ ਦੀ ਪਾਲਣਾ ਕਰਨ ਵਾਲੇ ਜਾਂ ਦੁਨੀਆਂ ਧਰਤੀ ਨੂੰ ਪਾਲਣ ਵਾਲੇ ਤੂੰ ਮੇਰੇ ਨਾਲ ਹੀ ਵਸ, (ਜਾਂ ਬਾਲ ਗੁਪਾਲ ਇਕ ਮੁਹਾਵਰਾ ਹੈ ਜਿੱਕਰ ਪਾਣੀ ਧਾਣੀ ਰੋਟੀ ਰਾਟੀ ਇਸ ਨੂੰ ਵਿਆਕਰਣ ਵਿਚ ਸਾਰਥਕ ਤੇ ਨਿਰਾਰਥਕ ਸ਼ਬਦ ਆਖਦੇ ਹਨ) ਹੇ ਮਾਲਕ ਮੈਂ ਤੇਰੇ ਬਿਨਾ ਕਿਸੇ ਵੀ ਲੇਖੇ ਨਹੀਂ ਹਾਂ ਮੈਨੂੰ ਤੂੰ ਬਚਨ ਦੇਹ ਜੋ ਮੈਂ ਤੈਨੂੰ ਛਡਕੇ ਕਦੀ ਨਹੀਂ ਜਾਵਾਂਗਾ।

**ਪਿਰ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥ ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤਾ ਊਠਿ ਸਿਧਾਸਾ ਹੇ॥੮॥**

ਮਾਲਕ ਨੇ ਆਖਿਆ ਮੈਂ ਤਾਂ ਹੁਕਮ ਦਾ ਬੰਦਾ ਹਾਂ ਭਾਵ ਪਰਾਏ ਵੱਸ ਹਾਂ ਜਿਸ ਦਾ ਮੈਂ ਦਾਸ ਹਾਂ ਓਹ ਵਡਾ ਭਾਰਾ ਮਾਲਕ ਹੈ ਅਤੇ ਉਸਨੂੰ ਕਿਸੇ ਦੀ ਖੁਸ਼ਾਮਤ ਤੇ ਅਧੀਨਤਾ ਨਹੀਂ ਹੈ ਭਾਵ ਓਹ ਆਪੇ ਹੀ ਆਪ ਤੇ ਲੋੜ ਤੋਂ ਬਿਨਾ ਹੈ। ਹੇ ਪਿਆਰੇ ਜਿਤਨਾ ਚਿਰ ਰਖੇਂਗਾ ਮੈਂ ਉਤਨਾ ਚਿਰ ਤੇਰੇ ਨਾਲ ਰਹਿਣਾ ਹੈ। ਜਦੋਂ ਸਦੇਂਗਾ ਉਸ ਵੇਲੇ ਉਠਕੇ ਚਲਿਆ ਜਾਵਾਂਗਾ।

**ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ॥ ਬਹੁਰਿ ਬਹੁਰਿ ਪਿਰਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ॥੯॥**

ਜਦੋਂ ਮਾਲਕ ਨੇ ਇਸਤ੍ਰੀ ਨੂੰ ਸਚੇ ਬਚਨ ਆਖ ਦਿਤੇ ਉਸ ਵੇਲੇ ਚੰਚਲ ਇਸਤ੍ਰੀ ਕਚੇ ਸੁਭਾਉ ਕਰਕੇ ਕੁਛ ਵੀ ਨਹੀਂ ਸਮਝੀ। ਮੁੜ ਮੁੜ ਮਾਲਕ ਦਾ ਸੰਗ ਹੀ ਮੰਗਦੀ ਹੈ ਭਾਵ ਪਤੀ ਦੇ ਨਾਲ ਰਹਿਣਾ ਚਾਹੁੰਦੀ ਹੈ, ਉਸ ਗੱਲ ਨੂੰ ਤਾਂ ਹਾਸਾ ਕਰਕੇ ਜਾਣਦੀ ਹੈ।

**ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ॥ ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ॥੧੦॥**

ਜਦੋਂ ਪ੍ਰਮੇਸਰ ਦੀ ਆਗਿਆ ਆਈ ਤਾਂ ਪਤੀ ਜੀਵ ਨੂੰ ਬੁਲਾਇਆ ਗਿਆ। ਨ ਇਸਤ੍ਰੀ ਨੂੰ ਪੁਛਿਆ ਗਿਆ ਨ ਪਤੀ ਨੇ ਕੁਛ ਮਤਾ ਪਕਾਇਆ ਭਾਵ ਕੁਛ ਸਲਾਹ ਨ ਕੀਤੀ। ਗੁਰੂ ਜੀ, ਜਦੋਂ ਜੀਵ ਉਠ ਕੇ ਚਲਿਆ ਗਿਆ ਤਾਂ ਦੇਹ ਛੁਟੜ ਹੋਕੇ ਮਿਟੀ ਵਿਚ ਮਿਲ ਗਈ। ਸਾਰਿਆਂ ਪਦਾਰਥਾਂ ਦੀ ਆਸਾ ਅਤੇ ਸਰਬੰਧੀਆਂ ਦਾ ਮੋਹ ਝੂਠਾ ਹੀ ਵੇਖਿਆ ਹੈ।

**ਰੇ ਮਨ ਲੋਭੀ ਸੁਣਿ ਮਨ ਮੇਰੇ ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥ ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ ॥੧੧॥**

ਹੇ ਮੇਰਿਆ ਮਨਾ ਲੋਭੀਆ ਤੂੰ ਸੁਣ ਅਤੇ ਮੇਰੇ ਬਚਨਾਂ ਨੂੰ ਮੰਨ। ਦਿਨ ਰਾਤ ਸਦੇਰੇ ਭਾਵ ਹਰ ਵੇਲੇ ਸਤਿਗੁਰਾਂ ਦੀ ਸੇਵਾ ਕਰ। ਗੁਰੂ ਦੇ ਉਪਦੇਸ਼ ਬਿਨਾਂ ਮਨਮੁਖ ਸੜਕੇ ਮਰ ਗਏ ਹਨ ਓਨਾਂ ਨਿਗੁਰਿਆਂ ਦੇ ਗਲ ਵਿਚ ਜਮ ਫਾਹ ਪਾਂਦਾ ਹੈ।

**ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥ ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥**

ਮਨਮੁਖ ਜੰਮਦਾ ਹੈ ਮਨਮੁਖ ਮਰਦਾ ਹੈ। ਮਨਮੁਖ ਮੁੜ ਮੁੜ ਕੇ ਜਮਾਂ ਦੀਆਂ ਚੋਟਾਂ ਖਾਂਦਾ ਹੈ। ਜਿਤਨੇ ਨਰਕ ਹਨ ਸੋ ਸਾਰੇ ਮਨਮੁਖ ਹੀ ਭੋਗਦਾ ਹੈ ਗੁਰਮੁਖ ਨੂੰ ਤਾਂ ਰਤਾ ਭਰ ਵੀ ਲਾਗ ਨਹੀਂ ਹੈ।

**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥ ਸਦਾ ਅਨੰਦੁ ਕਰੈ ਆਨੰਦੀ ਜਿਸੁ ਸਿਰ ਪਾਉ ਪਇਆ ਗਲਿ ਖਾਸਾ ਹੇ॥ ੧੩ ॥**

ਗੁਰਮੁਖ ਉਹ ਹੈ ਜੋ ਪ੍ਰਮੇਸਰ ਨੂੰ ਚੰਗਾ ਲਗਾ ਹੈ, ਜੇਹੜਾ ਮਾਲਕ ਨੇ ਪਹਿਰਾਇਆ ਹੈ ਭਾਵ ਭਗਤੀ ਵਾਲਾ ਕੀਤਾ ਹੈ, ਜਸ ਰੂਪ ਪੁਸ਼ਾਕਾ ਪਹਿਰਾਇਆ ਹੈ ਉਸ ਨੂੰ ਕੌਣ ਦੂਰ ਕਰਦਾ ਹੈ। ਜਿਸ ਦੇ ਦਿਲ ਅੰਦਰ ਪ੍ਰੇਮ ਰੂਪ ਜਾਂ ਗਿਆਨ ਰੂਪ ਖਾਸਾ=ਚੰਗਾ ਸਿਰੋਪਾਉ ਪਿਆ ਹੈ ਉਹ ਸਦਾ ਹੀ ਅਨੰਦ ਨੂੰ ਭੋਗਦਾ ਹੋਇਆ ਅਨੰਦ ਵਾਲਾ ਰਹਿੰਦਾ ਹੈ।

**ਹਉ ਬਲਿਹਾਰੀ ਸਤਿਗੁਰ ਪੂਰੇ ॥ ਸਰਣਿ ਕੇ ਦਾਤੇ ਬਚਨ ਕੇ ਸੂਰੇ ॥ ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤਹੀ ਜਾਸਾ ਹੇ ॥੧੪॥**

ਮੈਂ ਪੂਰੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜੇਹੜੇ ਆਸਰੇ ਦੇ ਦਾਤੇ ਹਨ ਭਾਵ ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਹਨ ਅਤੇ ਬਚਨ ਦੇ ਸੂਰਮੇ ਭਾਵ ਜੇਹੜਾ ਬਚਨ ਕਰਦੇ ਹਨ ਸੋ ਪੂਰਾ ਕਰਦੇ ਹਨ, ਉਸ ਤੋਂ ਹਾਰਦੇ ਨਹੀਂ ਹਨ ਭਾਵ ਬਹੁਤੀ ਸ਼ਕਤੀ ਵਾਲੇ ਹਨ। ਜਿਸ ਨੂੰ ਇਕੁਰ ਦਾ ਮਾਲਕ ਸੁਖਾਂ ਦਾ ਦਾਤਾ ਮਿਲਿਆ ਹੈ, ਓਹ ਕਿਤੇ ਵੀ ਵਿਛੜਕੇ ਨਹੀਂ ਜਾਂਦਾ ਹੈ।

**ਗੁਣ ਨਿਧਾਨ ਕਿਛੁ ਕੀਮ ਨ ਪਾਈ ॥ ਘਟਿ ਘਟਿ ਪੂਰਿ ਰਹਿਓ ਸਭ ਠਾਈ ॥ ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥**

ਓਹ ਗੁਣਾਂ ਦਾ ਖਜ਼ਾਨਾ ਹੈ ਉਸਦੀ ਕੀਮਤ ਨਹੀਂ ਪਾਈ ਜਾਂਦੀ ਹੈ, ਜੇਹੜਾ ਪ੍ਰਮੇਸਰ ਸਾਰਿਆਂ ਥਾਵਾਂ ਵਿਚ ਹੈ ਓਹੋ ਹੀ ਸਾਰਿਆਂ ਘਟਾਂ ਘਟਾਂ ਵਿਚ ਭਰਿਆ ਹੋਇਆ ਹੈ।ਗੁਰੂ ਜੀ, ਹੇ ਗਰੀਬਾਂ ਦੇ ਦੁਖਾਂ ਨੂੰ ਨਾਸ ਕਰਨ ਵਾਲਿਆ ਪ੍ਰਮੇਸਰਾ! ਅਸੀਂ ਆਪ ਦੀ ਸ਼ਰਨ ਹਾਂ, ਅਸੀ ਏਹੋ ਹੀ ਬੇਨਤੀ ਕਰਦੇ ਹਾਂ ਕਿ ਹੇ ਮਾਲਕਾ ਜੇਹੜੇ ਤੇਰੇ ਦਾਸ ਹਨ ਅਸੀਂ ਓਨਾਂ ਦੇ ਚਰਨਾਂ ਦੀ ਧੂੜ ਹੋ ਰਹੀਏ।

**ਗਉੜੀ ਚੇਤੀ ਮਹਲਾ ੧ ॥ ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥ ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥ ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥**

{ ਮੁਚ=ਬਹੁਤ। ਛਾਰੋ=ਸੁਆਹ। ਕੋਈ ਮੋਇਆ ਹੋਇਆ ਵੇਖਕੇ ਦੇਹ ਤੇ ਜੀਵ ਦਾ ਆਪੋ ਵਿਚ ਪ੍ਰਸ਼ਨੋਤਰ ਵਰਣਨ ਕੀਤਾ ਹੈ। }

ਜੀਵ ਆਖਦਾ ਹੈ-ਹੇ ਦੇਹ ! ਤੂੰ ਆਪਣੇ ਆਪਨੂੰ ਨ ਮਰ ਜਾਣ ਵਾਲੀ ਮੰਨ ਕੇ ਸੁਖੀ ਰਹਿੰਦੀ ਹੈ, ਇਹ ਸੰਸਾਰ ਤਾਂ ਬਾਜੀਗਰ ਦੀ ਬਾਜੀ ਵਰਗਾ ਹੈ, ਭਾਵ ਝੂਠਾ ਹੈ। ਚੰਗੇ ਖਾਣੇ ਖਾਣ ਦਾ ਬਹੁਤ ਲਾਲਚ ਤੇ ਪਦਾਰਥ ਕੱਠੇ ਕਟਨ ਦਾ ਲੋਭ ਅਤੇ ਝੂਠਿਆਂ ਕੰਮਾਂ ਨੂੰ ਮੁਚ=ਬਹੁਤ ਕਮਾਵਣਾ ਕਰਦੀ ਹੈਂ ਅਤੇ ਪਾਪ ਰੂਪ ਭਾਰ ਸਿਰ ਉਤੇ ਉਠਾਉਂਦੀ ਹੈਂ। ਹੇ ਕਾਇਆਂ ! ਮੈਂ ਤੈਨੂੰ ਇਕੁਰ ਰੁਲਦੀ ਵੇਖਿਆ ਹੈ, ਜਿਸ ਤਰਾਂ ਧਰਤੀ ਉਤੇ ਮਿਟੀ ਉਡਦੀ ਫਿਰਦੀ ਹੈ।

**ਸੁਣਿ ਸੁਣਿ ਸਿਖ ਹਮਾਰੀ ॥ ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ ੧ ॥ ਰਹਾਉ ॥**

ਦੇਹ ਆਖਦੀ ਹੈ-ਹੇ ਪਿਆਰੇ ! ਤੂੰ ਮੇਰੀ ਕੰਨਾਂ ਨਾਲ ਸਿਖਯਾ ਸੁਣ, ਚੰਗਾ ਕੰਮ=ਪੁੰਨ ਕੀਤਾ ਹੋਇਆ ਤੇਰੇ ਨਾਲ ਰਹੇਗਾ। ਮਨੁਖਾ ਜਨਮ ਦੀ ਵਾਰੀ ਫੇਰ ਨਹੀਂ ਆਵੇਗੀ।

**ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥ ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥ ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥ ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥ ੨ ॥**

ਚਿੰਦਾ=ਉਸਤਤੀ। ਜੋਹਹਿ=ਵੇਖੇ। ਹੰਸ=ਜੀਵ। ਵੇਲਿ=ਇਸਤ੍ਰੀ। ਜੀਵ ਆਖਦਾ ਹੈ- ਹੇ ਮੇਰੀ ਕਾਇਆਂ ! ਮੈਂ ਤੈਨੂੰ ਆਖਦਾ ਹਾਂ ਤੂੰ ਮੇਰੀ ਸਿਖਿਆ ਨੂੰ ਸੁਣ। ਤੂੰ ਪਰਾਈ ਨਿੰਦਿਆ ਅਤੇ ਉਸਤਤੀ ਕਰਦੀ ਹੈਂ ਅਤੇ ਝੂਠੀਆਂ ਚੁਗਲੀਆਂ ਕਰਦੀ ਹੈਂ। ਦੇਹ ਆਖਦੀ ਹੈ-ਹੇ ਜੀਵ ! ਤੂੰ ਪਰਾਈਆਂ ਇਸਤ੍ਰੀਆਂ ਆਦਿਕ ਪਰਾਈਆਂ ਕਈ ਵਸਤੂਆਂ ਨੂੰ ਵੀ ਵੇਖਦਾ ਹੈਂ ਅਤੇ ਚੋਰੀਆਂ ਬੁਰਿਆਈਆਂ ਕਰਦਾ ਹੈਂ। ਜੀਵ ਆਖਦਾ ਹੈ-ਹੇ ਦੇਹ ! ਜਦੋਂ ਮੈਂ ਚਲਿਆ ਜਾਵਾਂਗਾ ਤੂੰ ਪਿਛੇ ਇਕੁਰ ਰਹਿ ਜਾਵੇਂਗੀ ਜਿਕੁਰ ਛੁਟੜ ਇਸਤ੍ਰੀ ਹੁੰਦੀ ਹੈ ਭਾਵ ਤੇਰਾ ਆਦਰ ਨਹੀਂ ਰਹੇਗਾ।

**ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥ ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥ ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ॥੩॥**

ਹੇ ਕਾਇਆਂ ! ਤੂੰ ਸੰਸਾਰ ਸੁਫਨੇ ਵਿਚ ਰਹੀ ਹੈਂ, ਇਸ ਵਿਚ ਰਹਿਕੇ ਤੂੰ ਕੀ ਕੰਮ ਕੀਤਾ ਹੈ ਭਾਵ ਭੈੜੇ ਕੰਮ ਕੀਤੇ ਹਨ। ਜਦੋਂ ਚੋਰੀ ਆਦਿਕ ਪਾਪ ਕਰਕੇ ਜੋ ਕੁਛ ਮੈਂ ਲੈ ਆਯਾ ਸੋ ਤੇਰੇ ਮਨ ਵਿਚ ਬੜਾ ਚੰਗਾ ਲੱਗਾ। ਤੇਰੀ

ਗੁਰਮੁਖ ਉਹ ਹੈ ਜੋ ਪ੍ਰਮੇਸਰ ਨੂੰ ਚੰਗਾ ਲਗਾ ਹੈ, ਜੇਹੜਾ ਮਾਲਕ ਨੇ ਪਹਿਰਾਇਆ ਹੈ ਭਾਵ ਭਗਤੀ ਵਾਲਾ ਕੀਤਾ ਹੈ, ਜਸ ਰੂਪ ਪੁਸ਼ਾਕਾ ਪਹਿਰਾਇਆ ਹੈ ਉਸ ਨੂੰ ਕੌਣ ਦੂਰ ਕਰਦਾ ਹੈ। ਜਿਸ ਦੇ ਦਿਲ ਅੰਦਰ ਪ੍ਰੇਮ ਰੂਪ ਜਾਂ ਗਿਆਨ ਰੂਪ ਖਾਸਾ=ਚੰਗਾ ਸਿਰੋਪਾਉ ਪਿਆ ਹੈ ਉਹ ਸਦਾ ਹੀ ਅਨੰਦ ਨੂੰ ਭੋਗਦਾ ਹੋਇਆ ਅਨੰਦ ਵਾਲਾ ਰਹਿੰਦਾ ਹੈ।

**ਹਉ ਬਲਿਹਾਰੀ ਸਤਿਗੁਰ ਪੂਰੇ ॥ ਸਰਣਿ ਕੇ ਦਾਤੇ ਬਚਨ ਕੇ ਸੂਰੇ ॥ ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤਹੀ ਜਾਸਾ ਹੇ ॥੧੪॥**

ਮੈਂ ਪੂਰੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜੇਹੜੇ ਆਸਰੇ ਦੇ ਦਾਤੇ ਹਨ ਭਾਵ ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਹਨ ਅਤੇ ਬਚਨ ਦੇ ਸੂਰਮੇ ਭਾਵ ਜੇਹੜਾ ਬਚਨ ਕਰਦੇ ਹਨ ਸੋ ਪੂਰਾ ਕਰਦੇ ਹਨ, ਉਸ ਤੋਂ ਹਾਰਦੇ ਨਹੀਂ ਹਨ ਭਾਵ ਬਹੁਤੀ ਸ਼ਕਤੀ ਵਾਲੇ ਹਨ। ਜਿਸ ਨੂੰ ਇਕੁਰ ਦਾ ਮਾਲਕ ਸੁਖਾਂ ਦਾ ਦਾਤਾ ਮਿਲਿਆ ਹੈ, ਓਹ ਕਿਤੇ ਵੀ ਵਿਛੜਕੇ ਨਹੀਂ ਜਾਂਦਾ ਹੈ।

**ਗੁਣ ਨਿਧਾਨ ਕਿਛੁ ਕੀਮ ਨ ਪਾਈ ॥ ਘਟਿ ਘਟਿ ਪੂਰਿ ਰਹਿਓ ਸਭ ਠਾਈ ॥ ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥**

ਓਹ ਗੁਣਾਂ ਦਾ ਖਜ਼ਾਨਾ ਹੈ ਉਸਦੀ ਕੀਮਤ ਨਹੀਂ ਪਾਈ ਜਾਂਦੀ ਹੈ, ਜੇਹੜਾ ਪ੍ਰਮੇਸਰ ਸਾਰਿਆਂ ਥਾਵਾਂ ਵਿਚ ਹੈ ਓਹੋ ਹੀ ਸਾਰਿਆਂ ਘਟਾਂ ਘਟਾਂ ਵਿਚ ਭਰਿਆ ਹੋਇਆ ਹੈ।ਗੁਰੂ ਜੀ, ਹੇ ਗਰੀਬਾਂ ਦੇ ਦੁਖਾਂ ਨੂੰ ਨਾਸ ਕਰਨ ਵਾਲਿਆ ਪ੍ਰਮੇਸਰਾ! ਅਸੀਂ ਆਪ ਦੀ ਸ਼ਰਨ ਹਾਂ, ਅਸੀ ਏਹੋ ਹੀ ਬੇਨਤੀ ਕਰਦੇ ਹਾਂ ਕਿ ਹੇ ਮਾਲਕਾ ਜੇਹੜੇ ਤੇਰੇ ਦਾਸ ਹਨ ਅਸੀਂ ਓਨਾਂ ਦੇ ਚਰਨਾਂ ਦੀ ਧੂੜ ਹੋ ਰਹੀਏ।

**ਗਉੜੀ ਚੇਤੀ ਮਹਲਾ ੧ ॥ ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥ ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥ ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਊਪਰਿ ਛਾਰੋ ॥੧॥**

{ ਮੁਚ=ਬਹੁਤ। ਛਾਰੋ=ਸੁਆਹ। ਕੋਈ ਮੋਇਆ ਹੋਇਆ ਵੇਖਕੇ }
{ ਦੇਹ ਤੇ ਜੀਵ ਦਾ ਆਪੋ ਵਿਚ ਪ੍ਰਸ਼ਨੋਤਰ ਵਰਣਨ ਕੀਤਾ ਹੈ। }

**ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ਰਹਾਉ॥**

ਹੇ ਬੇਸਮਝ ਮੂਰਖ ਮਨ ! ਤੂੰ ਸੁਣ। ਜੇਹੜਾ ਉਸ ਪ੍ਰਮੇਸ਼ਰ ਦਾ ਹੁਕਮ ਹੈ, ਓਹੋ ਹੀ ਹੁੰਦਾ ਹੈ।

**ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸਕੇ ਵਣਜਾਰੇ ॥ ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥**

ਜੇਹੜਾ ਸਾਡਾ ਮਾਲਕ ਹੈ, ਓਹ ਬੜਾ ਭਾਰਾ ਸ਼ਾਹੂਕਾਰ ਹੈ, ਅਸੀਂ ਜੀਵ ਸਾਰੇ ਉਸਦੇ ਵਣਜਾਰੇ ਹਾਂ। ਜੀਵ ਤੇ ਇਹ ਸਰੀਰ ਸਭ ਉਸ ਦੀ ਰਾਸ ਹੈ, ਓਹ ਆਪੇ ਹੀ ਮਾਰਦਾ ਹੈ, ਆਪੇ ਹੀ ਜੀਵਾਲਦਾ ਹੈ।

**ਗਉੜੀ ਚੇਤੀ ਮਹਲਾ ੧ ॥ ਅਵਰ ਪੰਚ ਹਮ ਏਕ ਜਨਾ ॥ ਕਿਉ ਰਾਖਉ ਘਰ ਬਾਰੁ ਮਨਾ ॥ ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥੧॥**

ਹੋਰ ਕਾਮ ਆਦਿਕ ਵੈਰੀ ਪੰਜ ਜਣੇ ਹਨ ਅਤੇ ਮੈਂ ਕੱਲਾ ਆਦਮੀ ਹਾਂ ਹੇ ਮਨਾ! ਵਿਕਾਰਾਂ ਪਾਸੋਂ ਆਪਣਾ ਘਰ ਬਾਰ ਕਿਸਤਰਾਂ ਰੱਖਾਂ ਭਾਵ ਘਰ=ਰਿਦਾ, ਬਾਰ=ਇੰਦ੍ਰੇ। ਗੁਣਾਂ ਰੂਪ ਧਨ ਨੂੰ ਰੋਜ ਮਾਰਦੇ ਲੁਟਦੇ ਹਨ, ਅਸੀਂ ਦਾਸ ਕਿਸ ਦੇ ਅਗੇ ਪੁਕਾਰ ਕਰੀਏ ਭਾਵ ਅੰਦਰੋ ਅੰਦਰੀ ਲੁਟੀਂਦੇ ਜਾਈਦਾ ਹੈ, ਇਹ ਦੁਖ ਕਿਸ ਦੇ ਅਗੇ ਆਖੀਏ ?

**ਸ੍ਰੀ ਰਾਮ ਨਾਮਾ ਉਚਰੁ ਮਨਾ ॥ ਆਗੈ ਜਮਦਲੁ ਬਿਖਮ ਘਨਾ ॥ ੧ ॥ ਰਹਾਉ ॥**

ਬਿਖਮ=ਔਖਾ। ਘਨਾ=ਬਹੁਤਾ। ਹੇ ਮਨ ਸ੍ਰੀ ਰਾਮ ਨਾਮ ਦਾ ਉਚਾਰਨ ਕਰ, ਨਹੀਂ ਤਾਂ ਅਗੇ ਜਮ ਦਾ ਲਸ਼ਕਰ ਬਹੁਤ ਔਖਾ ਕਰਨ ਵਾਲਾ ਹੈ।

**ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾਧਨਾ ॥ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥੨॥**

ਸਾਧਨਾ=ਇਸਤ੍ਰੀ। ਦੇਹ ਰੂਪ ਮੜ੍ਹੀ ਜਾਂ ਮੱਟੀ ਜਾਂ ਮੱਟ ਜੋ ਰਹਿਣ ਦੀ ਥਾਂ ਹੁੰਦਾ ਹੈ, ਉਸ ਵਰਗੀ ਛੋਟੀ ਮੱਟੀ ਬਣਾ ਕੇ ਨੌ ਰਸਤੇ ਸਰੀਰ ਦੇ ਨੌ ਦਰਵਾਜੇ ਰਖੇ ਹਨ, ਇਸ ਥਾਂ ਦੇ ਵਿਚ ਜੀਵ ਰੂਪ ਇਸਤ੍ਰੀ ਬੈਠੀ ਹੈ। ਸਰੀਰ ਥਾਂ ਨੂੰ ਅੰਮ੍ਰਿਤ=ਨਾ ਮਰਨ ਵਾਲਾ ਮੰਨ ਕੇ ਕਾਮਣਿ=ਜੀਵ ਰੂਪ ਇਸਤ੍ਰੀ ਰੋਜ ਹੀ ਕੇਲ=ਅਨੰਦ ਬਿਲਾਸ ਕਰਦੀ ਹੈ ਅਤੇ ਪੰਜ ਕਾਮ ਆਦਕ ਜਣੇ ਰੋਜ ਹੀ ਰਾਤ

ਸੰਗਤ ਕਰਕੇ ਮੈਂ ਇਸ ਲੋਕ ਵਿਚ ਵੀ ਸੋਭਾ ਨਹੀਂ ਲਈ ਹੈ ਅਤੇ ਪ੍ਰਲੋਕ ਵਿਚ ਵੀ ਮੈਨੂੰ ਕੋਈ ਢੋਈ ਭਾਵ ਚੰਗੀ ਥਾਂ ਬਹਿਣ ਨੂੰ ਨਹੀਂ ਮਿਲੀ ਹੈ, ਮੈ ਬਿਅਰਥ ਹੀ ਜਾਂ ਸੁੰਦਰ ਜਨਮ ਗਵਾ ਲਿਆ ਹੈ।

**ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥**

ਗੁਰੂ ਜੀ–ਦੇਹ ਆਖਦੀ ਹੈ ਹੇ ਬਾਬਾ! ਹੁਣ ਮੈਂ ਬੜੀ ਹੀ ਦੁਖੀ ਹੋਈ ਹਾਂ, ਤੇ ਵਿਛੋੜੇ ਕਰਕੇ ਮੇਰੀ ਕੋਈ ਵਾਤ ਵੀ ਨਹੀਂ ਪੁਛਦਾ।

**ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥ ਕਿਸਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥ ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥**

(ਸੰਸਾਰ ਦੀ ਹਾਲਤ ਗੁਰੂ ਜੀ ਦੱਸਦੇ ਹਨ) ਤੁਰਕ ਅਸਥਾਨ ਕਾਬਲ ਕੰਧਾਰ ਆਦਿਕ ਦੇ ਤਾਜੀ=ਘੋੜੇ ਅਤੇ ਸੋਨਾ ਚਾਂਦੀ ਕਪੜਿਆਂ ਆਦਿਕਾਂ ਦੇ ਭਾਰ= ਅਕੱਠੇ ਗੱਡੇ ਲੱਦੇ ਹੋਏ। ਗੁਰੂ ਜੀ–ਇਹ ਸਾਰੇ ਪਦਾਰਥ ਕਿਸੇ ਦੇ ਨਾਲ ਵੀ ਨਹੀਂ ਗਏ ਹਨ, ਮੈਂ ਚੰਗੀ ਤਰਾਂ ਨਿਸਚੇ ਕੀਤਾ ਤੇ ਆਖਿਆ ਹੈ ਕਿ ਇਹਨਾਂ ਵਿੱਚ ਲਗਕੇ ਮੂਰਖ ਆਦਮੀ ਝੜ ਝੜ ਕੇ ਡਿੱਗ ਪਏ ਹਨ ਭਾਵ ਨਾਸ ਹੋ ਗਏ ਹਨ। ਮਿਸਰੀ ਆਦਿ ਮਿੱਠਾ ਮੇਵਾ ਪਿਸਤਾ ਸਉਗੀ ਆਦਿਕ ਮੈਂ ਸਭ ਕੁਛ ਚੱਖਿਆ ਹੈ; ਹੇ ਪ੍ਰਮੇਸ਼ਰਾ! ਇਕ ਤੇਰਾ ਨਾਮ ਹੀ ਅੰਮ੍ਰਿਤ ਰੂਪ ਮਿੱਠਾ ਹੈ ਭਾਵ ਹੋਰ ਸਾਰੇ ਪਦਾਰਥ ਮਾੜੇ ਤੇ ਕੌੜੇ ਹਨ, ਕਿ ਇਕ ਤੇਰਾ ਨਾਮ ਮਿੱਠਾ ਮੌਤ ਤੋਂ ਰਹਿਤ ਕਰਨ ਵਾਲਾ ਹੈ।

**ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥ ਸੰਚੇ ਸੰਚਿ ਨ ਦੇਹੀ ਕਿਸਹੀ ਅੰਧੁ ਜਾਣੈ ਸਭ ਮੇਰੀ ॥ ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥**

ਪੱਕੀਆਂ ਡੂੰਘੀਆਂ ਨੀਂਹਾਂ ਦੇ ਦੇ ਕੇ ਕੰਧਾਂ ਉਸਾਰੀਆਂ ਹਨ, ਓਹ ਇਕੁਰ ਦੇ ਮਕਾਨ ਤਾਂ ਸੁਆਹ ਦੀ ਢੇਰੀ ਹਨ ਭਾਵ ਸਰੀਰ ਨਾਸਵੰਤ ਹਨ। ਪਦਾਰਥਾਂ ਨੂੰ ਕਠਿਆਂ ਕਰਦਾ ਹੈ ਤੇ ਕਠਿਆਂ ਕਰਕੇ ਕਿਸੇ ਨੂੰ ਨਹੀਂ ਦੇਂਦਾ ਹੈ, ਬਿਸਮਝ ਆਦਮੀ ਜਾਣਦਾ ਹੈ ਕਿ ਸਾਰੀ ਮਾਇਆ ਮੇਰੀ ਹੀ ਹੈ। ਜਿਸ ਰਾਵਨ ਦੀ ਸੋਨੇ ਦੀ ਲੰਕਾ ਤੇ ਸੋਨੇ ਦੀ ਅਟਾਰੀ ਸੀ, ਉਸ ਦੀ ਨ ਬਣੀ, ਇਸ ਲਈ ਇਹ ਸਮਝਣਾ ਚਾਹੀਦਾ ਹੈ ਕਿ ਇਹ ਸਾਰੀ ਸਮੱਗਰੀ ਕਿਸੇ ਦੀ ਨਹੀਂ ਹੈ।

ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥ ੧ ॥ ਰਹਾਉ ॥

ਹੇ ਭਰਾ ਇਸੇ ਤਰ੍ਹਾਂ ਕਾਲ ਦਾ ਜ਼ਾਲ ਸਿਰ ਉਤੇ ਸਮਝੋ। ਜਿਸ ਤਰ੍ਹਾਂ ਮੱਛੀ ਹੈ, ਉਸੇ ਤਰ੍ਹਾਂ ਮਨੁੱਖਾਂ ਨੂੰ ਸਮਝੋ ਅਚਾਣਚੱਕ ਹੀ ਜਾਲ ਆਕੇ ਪੈ ਜਾਵੇਗਾ, ਭਾਵ ਤੁਹਾਨੂੰ ਖਬਰ ਨਹੀਂ ਹੋਣੀ ਕਾਲ, ਜਾਲ ਵਿਚ ਫਸਾ ਲਵੇਗਾ।

ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥
ਹਉ ਤਿਨਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥

ਏਸੇ ਤਰ੍ਹਾਂ ਸਾਰਾ ਜਗਤ ਕਾਲ ਨੇ ਬੰਨ੍ਹਿਆਂ ਹੋਇਆ ਹੈ, ਗੁਰਾਂ ਦੀ ਕਿਰਪਾ ਬਿਨਾਂ ਕਾਲ ਅਫਾਰ=ਅਮੋੜ ਹੈ, ਭਾਵ ਕਿਸੇ ਦਾ ਹਟਾਇਆ ਹੋਇਆ ਹਟਦਾ ਨਹੀਂ ਹੈ। ਜਿਨ੍ਹਾਂ ਆਦਮੀਆਂ ਨੇ ਦ੍ਵੈਤ ਭਾਵਨਾ ਅਤੇ ਕਾਮ ਆਦਿਕ ਵਿਕਾਰ ਛੱਡ ਦਿਤੇ ਹਨ, ਓਹ ਸੱਚੇ ਵਿੱਚ ਰਤੇ ਹਨ ਅਤੇ ਕਾਲ ਤੋਂ ਬਚ ਗਏ ਹਨ। ਮੈਂ ਓਹਨਾਂ ਤੋਂ ਬਲਿਹਾਰ ਜਾਂਦਾ ਹਾਂ ਜੇਹੜੇ ਸਚੇ ਦੇ ਦਰਵਾਜੇ ਉਤੇ ਸਚੇ ਹਨ।

ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥
ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥
ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥

ਜਿਸਤਰਾਂ ਸੀਚਾਨੇ=ਬਾਜ ਪੰਛੀਆਂ ਨੂੰ ਮਾਰ ਲੈਂਦਾ ਹੈ, ਅਤੇ ਜਿਸਤਰਾਂ ਬਧਿਕ=ਸ਼ਿਕਾਰੀ ਝੀਉਰ ਆਦਿਕ ਚੋਗਾ ਵਿਖਾਕੇ ਜਾਲੀ ਹੱਥਾਂ ਵਿਚ ਲੈਕੇ ਪਸਾਰ ਦੇਂਦਾ ਹੈ, ਓਸੇ ਤਰਾਂ ਕਾਲ ਰੂਪ ਸ਼ਿਕਾਰੀ ਨੇ ਵਿਸ਼ਿਆਂ ਦੀ ਚੋਗ ਖਿਲਾਰੀ ਹੈ, ਅਤੇ ਮੋਹ ਰੂਪ ਫਾਹੀ ਪਸਾਰੀ ਹੈ, ਉਸ ਵਿਚ ਜੀਵ ਰੂਪ ਪੰਛੀ ਫਸਦੇ ਹਨ। ਜੇਹੜੇ ਗੁਰਾਂ ਨੇ ਬਚਾਏ ਹਨ, ਓਹ ਬਚ ਗਏ ਹਨ, ਭਾਵ ਉਸ ਫਾਹੀ ਦੇ ਫਸਣ ਵਲੋਂ, ਓਹੋ ਹੀ ਮੌਤ ਵਲੋਂ ਬਚ ਗਏ ਹਨ, ਅਤੇ ਵਿਸ਼ਿਆਂ ਦੀ ਚੋਗ ਨਾਲ ਮਨਮੁਖ ਫਸ ਗਏ ਹਨ। ਪਰਮੇਸ਼ਰ ਦੇ ਨਾਮ ਤੋਂ ਬਿਨਾਂ ਮਾੜਿਆਂ ਕਰਮਾਂ ਵਾਲੇ ਨੂੰ ਚੁਣ ਚੁਣ ਕਰਕੇ ਨਰਕਾਂ ਵਿਚ ਸੁੱਟਿਆ ਜਾਂਦਾ ਹੈ, ਜਾਂ ਜਾਵੇਗਾ। ਓਹਨਾਂ ਦਾ ਸੰਗੀ ਇਸ ਲੋਕ ਵਿੱਚ ਅਤੇ ਸਾਥੀ ਉਸ ਲੋਕ ਵਿਚ ਕੋਈ ਨਹੀਂ ਹੋਵੇਗਾ ਜਾਂ ਜੇਹੜੇ ਇਥੋਂ ਦੇ ਸੰਗੀ ਹਨ, ਓਹ ਅੱਗੇ ਓਥੋਂ ਦੇ ਸਾਥੀ ਨਹੀਂ ਹੋਣਗੇ।

ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥
ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥

ਦਿਨੇ ਧਰਮ ਧਨ ਨੂੰ ਲੁੱਟੀ ਜਾਂਦੇ ਹਨ, ਲੂਟੇਨਿਸੁ=ਲੁਟਦੇ ਨੇ ਓਹ ਜਾਂ ਰਾਤ ਨੂੰ ਲੁਟਦੇ।

**ਢਾਹਿ ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ ਜਨਾ ॥**

**ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥੩॥**

ਜਦੋਂ ਜਮਾਂ ਨੇ ਦੇਹ ਥਾਂ ਨੂੰ ਆ ਕੇ ਢਾਹਿਆ ਤਾਂ ਦੇਹੁਰਾ ਜੇਹੜਾ ਪ੍ਰਾਣਾਂ ਵਾਲਾ ਸਰੀਰ ਸੀ ਭਾਵ ਲਿੰਗ ਜੀਵ ਪ੍ਰਾਣਾਂ ਵਾਲਾ ਵਿਚੋਂ ਕੱਢ ਲਿਆ, ਓਹ ਜੇਹੜੀ ਜੀਵ ਰੂਪ ਇਸਤ੍ਰੀ ਸੀ, ਓਹ ਏਕਜਨਾ=ਕੱਲੀ ਫੜੀ ਗਈ ਜਾਂ ਜਮ ਦੇ ਜਣਿਆਂ ਨੇ ਕੱਲੀ ਫੜ ਲਈ। ਜਦੋਂ ਜਮਦੂਤ ਡੰਡਾ ਮਾਰਨ ਲੱਗੇ ਅਤੇ ਗਲ ਵਿਚ ਸੰਗਲ ਪਿਆ ਤਾਂ ਜੇਹੜੇ ਪੰਚ ਜਣੇ ਕਾਮ ਆਦਕ ਸੀ ਓਹ ਦੌੜ ਗਏ।

**ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁਖਾਧਾਤਾ ॥ ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮ ਪੁਰਿ ਬਾਧਾਤਾ ॥੪॥੨॥੧੪॥**

ਇਸਤ੍ਰੀ ਸੋਨੇ ਚਾਂਦੀ ਨੂੰ ਚਾਹੁੰਦੀ ਹੈ ਅਤੇ ਮਿਤ੍ਰ ਪਦਾਰਥਾਂ ਨੂੰ ਖਾਇਆ ਲੁੜੇਨਿ=ਚਾਹੁੰਦੇ ਹਨ। ਗੁਰੂ ਜੀ–ਇਹ ਆਦਮੀ ਤਿਨ੍ਹਾਂ ਦੇ ਵਾਸਤੇ ਪਾਪ ਕਰਦੇ ਹਨ, ਉਹ ਸੰਗੀ ਨਹੀਂ ਹੋਣਗੇ, ਇਸ ਲਈ ਪਾਪੀ ਜੀਵ ਜਮ ਦੀ ਪੁਰੀ ਨੂੰ ਬੱਧਾ ਹੋਇਆ ਚਲਾ ਜਾਵੇਗਾ।

(ਜੀਵ ਮਛੀ ਸੰਸਾਰ ਸਮੁੰਦਰ)

## * ਸਿਰੀ ਰਾਗੁ ਮਹਲਾ ੧

**ਮਛਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**

**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**

**ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥**

ਮਛੀ ਨੇ ਜਾਲ ਨੂੰ ਨਹੀਂ ਜਾਣਿਆਂ ਹੈ, ਕਿ ਇਹ ਮੇਰੇ ਫਸਾਉਣ ਵਾਲਾ ਹੈ ਅਤੇ ਸਰ=ਸਮੁੰਦਰ ਖਾਰਾ ਤੇ ਡੂੰਘਾ ਹੈ? ਬੜੀ ਸਿਆਣੀ ਅਤੇ ਸੋਹਣੀ ਸੀ, ਕਿਸਤਰਾਂ ਭਰੋਸਾ ਕੀਤਾ। ਭਰੋਸਾ ਕਰਨ ਦੇ ਸਬਬ ਫੜੀ ਗਈ ਹੈ, ਕਾਲ ਸਿਰ ਉਤੋਂ ਨਹੀਂ ਟਲਦਾ ਹੈ।

**ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥**

---

*ਸੰਸਾਰ ਸਮੁੰਦਰ ਹੈ ਜਿਸ ਦਾ ਨ ਪਤਾ ਹੈ ਕਿ ਆਦ ਕੀ ਹੈ ਅਤੇ ਅੰਤ ਕੀ ਹੈ ਤੇ ਜੀਵ ਮੱਛੀ ਹੈ।

**ਗੁਰ ਕਾ ਸਬਦੁ ਅਪਾਰੁ ॥੭॥**

ਤੂੰਹੀਂ ਸਜਣ ਉਪਕਾਰੀ ਮਿਤ੍ਰ ਹੈਂ, ਤੂੰਹੀ ਸਿਆਣਾ ਹੈਂ ਤੂੰ ਆਪ ਹੀ ਮਿਲਾਉਣ ਵਾਲਾ ਹੈਂ, ਜਿਸਦੇ ਅੰਤ ਦਾ ਪਾਰਾਵਾਰ ਨਹੀਂ ਹੈ, ਉਸ ਨੂੰ ਗੁਰ ਸ਼ਬਦੀਆਂ ਗੁਰਮੁਖਾਂ ਨੇ ਸਲਾਹਿਆ ਹੈ। ਜਿਥੇ ਗੁਰੂ ਦਾ ਉਪਦੇਸ਼ ਲੈਂਦੇ ਅਪਾਰ ਪ੍ਰਮੇਸ਼ਰ ਵਿਚ ਨਿਸ਼ਚਾ ਹੋਯਾ ਹੈ ਓਥੇ ਕਾਲ ਨਹੀਂ ਪੁੱਜ ਸਕਦਾ।

**ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥**

ਪ੍ਰਮੇਸ਼ਰ ਦੇ ਹੁਕਮ ਵਿਚ ਸਾਰੇ ਜੀਵ ਪੈਦਾ ਹੁੰਦੇ ਹਨ ਅਤੇ ਹੁਕਮ ਵਿਚ ਹੀ ਕਾਰ ਕਮਾਉਂਦੇ ਹਨ। ਹੁਕਮੀ ਦੇ ਹੁਕਮ ਨਾਲ ਹੀ ਕਾਲ ਦੇ ਵੱਸ ਹੋਏ ਜੰਮਦੇ ਮਰਦੇ ਹਨ ਅਤੇ ਹੁਕਮ ਨਾਲ ਹੀ ਸਚੇ ਵਿਚ ਮਿਲ ਜਾਂਦੇ ਹਨ। ਗੁਰੂ ਜੀ– ਜੋ ਉਸ ਪ੍ਰਮੇਸ਼ਰ ਨੂੰ ਭਾਉਂਦਾ ਹੈ ਓਹੋ ਹੀ ਹੁੰਦਾ ਹੈ, ਇਹਨਾਂ ਵਿਚਾਰਿਆਂ ਆਦਮੀਆਂ ਦੇ ਵਸ ਕੁਛ ਨਹੀਂ ਹੈ।

(ਪ੍ਰੀਤੀ ਕਰੋ)

## ਸਿਰੀ ਰਾਗੁ ਮਹਲਾ ੧

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥ ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥ ਜਲ ਮਹਿ ਜੀਅ ਉਪਾਇਕੈ ਬਿਨੁ ਜਲ ਮਰਣੁ ਤਿਨੇਹਿ ॥੧॥**

ਹੇ ਮਨ! ਵਾਹਿਗੁਰੂ ਦੇ ਨਾਲ ਇਸ ਤਰਾਂ ਦੀ ਪ੍ਰੀਤੀ ਕਰ ਜਿਸਤਰਾਂ ਪਾਣੀ ਨਾਲ ਕਮਲ ਦੀ ਹੁੰਦੀ ਹੈ। ਪਾਣੀ ਆਪਣੀਆਂ ਲਹਿਰਾਂ ਨਾਲ ਮੁੜ ੨ ਕੇ ਆਪਣੇ ਉਤੇ ਉਲਟਾ ਪੁਲਟਾਕੇ ਮਾਰਦਾ, ਭਾਵ ਡੇਗਦਾ ਸੱਟਾਂ ਲਾਉਂਦਾ ਹੈ ਤਾਂ ਵੀ ਫੁੱਲ ਖਿੜਿਆ ਰਹਿੰਦਾ ਹੈ, ਪਾਣੀ ਦੇ ਨਾਲ ਇਸ ਤਰ੍ਹਾਂ ਦਾ ਪ੍ਰੇਮ ਹੈ। ਪਾਣੀ ਵਿਚ ਕੌਲ ਫੁੱਲਾਂ ਰੂਪ ਜੀਆਂ ਨੂੰ ਪੈਦਾ ਕਰਕੇ ਤੇ ਫਿਰ ਵੀ ਓਹਨਾਂ ਨੂੰ ਜਲ ਵਿਚ ਹੀ ਰਖਦਾ ਹੈ, ਓਹਨਾਂ ਦਾ ਪਾਣੀ ਬਿਨਾਂ ਮਰਨਾ ਹੁੰਦਾ ਹੈ, ਇਕੁਰ ਹੀ ਜੇਹੜੇ ਆਦਮੀ ਵਾਹਿਗੁਰੂ ਦੇ ਨਾਮ ਵਿਚ ਪ੍ਰੀਤੀ ਕਰਦੇ ਹਨ ਓਹਨਾਂ ਨੂੰ ਭਾਵੇਂ ਅਨੇਕਾਂ ਦੁਖ ਵੀ ਹੋਣ ਤੇ ਤਾਂ ਵੀ ਓਹ ਆਪਣੇ ਕਰਮਾਂ ਦਾ ਫਲ ਜਾਣਕੇ ਖੁਸ਼ੀ ਰਹਿੰਦੇ ਹਨ, ਪ੍ਰਮੇਸ਼ਰ ਨੂੰ ਕਿਸੇ ਤਰ੍ਹਾਂ ਦਾ ਦੋਸ਼ ਨਹੀ ਦੇਂਦੇ ਹਨ, ਆਪਣੇ ਜੀਵਣ ਦਾ ਆਸਰਾ ਉਸ ਨੂੰ ਜਾਣਦੇ ਹਨ, ਉਸ ਦੇ ਮਨ ਤੋਂ ਭੁੱਲ ਜਾਣ ਨੂੰ ਮਰਨਾ ਮੰਨਦੇ ਹਨ।

***ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥**

ਉਸ ਪ੍ਰਮੇਸ਼ਰ ਸੱਚੇ ਦਾ ਸੱਚਾ ਨਾਮ ਭਰੋਸਾ ਕਰਕੇ ਜਪੀਏ ਸਦਾ ਆਖਦੇ ਰਹੀਏ ਨਾਮ ਜਪਣ ਨਾਲ ਉਸ ਵਾਹਿਗੁਰੂ ਦਾ ਸੱਚਾ ਥਾਂ ਸੁਰਗ ਜਾਂ ਸੁਖ, ਸਾਧ ਸੰਗਤ, ਮਿਲ ਜਾਂਦਾ ਹੈ। ਜਿਨ੍ਹਾਂ ਨੇ ਸੱਚਾ ਨਾਮ ਮੰਨਿਆਂ ਹੈ, ਓਹਨਾਂ ਦੇ ਮਨ ਵਿਚ ਸਚੇ ਵਾਹਿਗੁਰੂ ਦਾ ਧਿਆਨ ਹੈ। ਜਿਨ੍ਹਾਂ ਨੂੰ ਗੁਰਾਂ ਦੁਆਰੇ ਗਿਆਨ ਹੋਇਆ ਹੈ, ਓਹ ਆਦਮੀ ਮਨ ਕਰਕੇ ਅਤੇ ਮੂੰਹ ਕਰਕੇ ਵੀ ਪਵਿਤਰ ਜਾਣੇ ਜਾਂਦੇ ਹਨ, ਭਾਵ ਮਨ ਵਿਚ ਤੇ ਮੂੰਹ ਵਿਚ ਚੰਗੇ ਖਿਆਲ ਹੁੰਦੇ ਹਨ।

**ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾ ਨਾਉ ਵਸੈ ਮਨਿ ਆਇ ॥੫॥**

ਸਤਿਗੁਰਾਂ ਅੱਗੇ ਬੇਨਤੀ ਕਰ ਜੋ ਤੈਨੂੰ ਪ੍ਰਮੇਸ਼ਰ ਸੱਜਣ ਨਾਲ ਮਿਲਾ ਦੇਣ। ਜਿਨ੍ਹਾਂ ਨੂੰ ਸੱਜਣ ਮਿਲਿਆ ਹੈ, ਓਹਨਾਂ ਨੇ ਸੁਖ ਪਾਇਆ ਹੈ ਓਹਨਾਂ ਵਲੋਂ ਜਮਦੂਤ ਵਿਹੁ ਖਾ ਕੇ ਮਰ ਗਏ ਹਨ, ਭਾਵ ਓਹਨਾਂ ਨੂੰ ਦੁਖ ਹੋਇਆ ਹੈ, ਜਮ ਭਗਤਾਂ ਦੇ ਨੇੜੇ ਨਹੀਂ ਆਉਂਦੇ ਹਨ। ਇਹ ਆਪ ਪਰਮੇਸ਼ਰ ਨੇ ਆਖਿਆ ਹੈ, ਕਿ ਮੈਂ ਨਾਮ ਦੇ ਵਿਚ ਵਸਦਾ ਹਾਂ, ਜੇਕਰ ਆਦਮੀਆਂ ਦੇ ਅੰਦਰ ਮੇਰਾ ਨਾਮ ਆ ਕੇ ਟਿਕ ਜਾਂਦਾ ਹੈ, ਤਾਂ ਮਿਲਦਾ ਹਾਂ।

**ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥ ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥**

ਗੁਰਾਂ ਦੀ ਕਿਰਪਾ ਬਿਨਾਂ ਅਗਯਾਨ ਹਨੇਰਾ ਹੈ, ਉਪਦੇਸ਼ ਬਿਨਾਂ ਸਮਝ ਨਹੀਂ ਪਾਈ ਜਾਂਦੀ ਹੈ, ਜੇਹੜੇ ਗੁਰਸਿਖਿਆ ਲੈਣ ਵਾਲੇ ਹਨ, ਓਹਨਾਂ ਨੂੰ ਚਾਨਣ ਹੋਇਆ ਹੈ, ਭਾਵ ਓਹ ਸਚੇ ਗਿਆਨ ਵਿਚ ਬ੍ਰਿਤੀ ਲਗਾ ਰਹੇ ਹਨ। ਓਥੇ ਓਨਾਂ ਦੇ ਪਾਸ ਕਾਲ ਨਹੀਂ ਸੰਚਰੈ=ਪੁਜ ਸਕਦਾ ਕਿਉਂ ਜੋ ਪ੍ਰਮੇਸ਼ਰ ਦੀ ਜੋਤ ਵਿਚ ਓਹਨਾਂ ਦੀ ਜੋਤਿ ਮਿਲ ਗਈ ਹੈ।

**ਤੂੰ ਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥ ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥ ਤਿਥੈ ਕਾਲੁ ਨ ਅਪੜੈ ਜਿਥੈ**

---

*ਮਨ ਤੇ ਮੂੰਹ ਕਰਕੇ ਸੁੱਚੇ ਹਨ। ਇਸ ਤੋਂ ਸਿਧ ਹੁੰਦਾ ਹੈ ਕਿ ਅਰਥਾਂ ਤੋਂ ਬਿਨਾਂ ਅਖੰਡ ਪਾਠ ਕਰਨਾ ਔਖਾ ਹੈ।

ਬੱਦਲ, ਉਪਦੇਸ਼ ਬਰਖਾ, ਸਤਸੰਗ ਤਾਲ । ਟਿੱਬੇ ਘਰਬਾਰੀ ਲੋਕ ਚੰਗੇ ਸਿਖ, ਸਿਰਾਂ ਧੜਾਂ ਦੀ ਬਾਜ਼ੀ ਲਾਕੇ ਵਾਹਿਗੁਰੂ ਨੂੰ ਮਿਲਨ ਦਾ ਜਤਨ ਕਰਦੇ ਹਨ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥**
**ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥**
**ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥੪॥**

ਹੇ ਮਨ ! ਹਰੀ ਦੇ ਨਾਲ ਇਸਤਰਾਂ ਦੀ ਪ੍ਰੀਤੀ ਕਰ ਜਿਸ ਤਰਾਂ ਦੀ ਪਾਣੀ ਦੀ ਦੁਧ ਦੇ ਨਾਲ ਹੁੰਦੀ ਹੈ। ਪਾਣੀ ਅੱਗ ਦਾ, ਤਾ, ਜੋ ਦੁੱਧ ਦੇ ਕੜ੍ਹਣ ਨਾਲ ਹੁੰਦਾ ਹੈ, ਉਸਦਾ ਦੁਖ ਆਪ ਹੀ ਖਵੈ=ਸਹਾਰਦਾ ਹੈ ਅਤੇ ਦੁਧ ਨੂੰ ਖਪਣ ਨਹੀਂ ਦੇਂਦਾ ਹੈ, ਭਾਵ ਮੁੱਕਣ। ਇਕੁਰ ਹੀ ਭਗਤ ਭਾਣਾ ਮੰਨਕੇ ਦੁਖ ਸਹਾਰਦੇ ਹਨ, ਭਾਣੇ ਨੂੰ ਹਟਾ ਕੇ ਦੁਖ ਦੇ ਸਮੇਂ ਚਿਤ ਦੀ ਸਹਾਇਤਾ ਕਰਨ ਵਾਸਤੇ ਯਾਦ ਨਹੀਂ ਕਰਦੇ ਹਨ, ਭਾਵ ਸੁਖ ਨਹੀਂ ਮੰਗਦੇ ਹਨ। ਭਗਤਾਂ ਦਾ ਗੁਣ ਪੜ੍ਹਕੇ ਦੇਖੋ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦੁਖ ਵੇਲੇ ਸਹਾਇਤਾ ਨਹੀਂ ਮੰਗੀ ਹੈ। ਓਹਨਾਂ ਸਿਖਾਂ ਵਿਛੜਿਆਂ ਹੋਇਆਂ ਨੂੰ ਵਾਹਿਗੁਰੂ ਆਪਣੇ ਨਾਲ ਮੇਲਕੇ ਮੁਕਤੀ ਰੂਪ ਸੱਚੀ ਰੂਪ ਵਡਿਆਈ ਦੇਂਦਾ ਹੈ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ॥**
**ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥**
**ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥੫॥**

ਹੇ ਮਨ ! ਇਸਤਰਾਂ ਦੀ ਹਰੀ ਦੇ ਨਾਲ ਪ੍ਰੀਤੀ ਕਰ ਜਿਸਤਰਾਂ ਦੀ ਚਕਵੀ ਦੀ ਸੂਰਜ ਦੇ ਨਾਲ ਹੁੰਦੀ ਹੈ। ਓਹ ਚਕਵੀ ਥੋੜਾ ਜੇਹਾ ਚਿਰ ਵੀ ਨੀਂਦ ਭਰਕੇ ਨਹੀਂ ਸੌਂਦੀ ਹੈ, ਬੜੀ ਦੁਖੀ ਰਹਿੰਦੀ ਹੈ, ਸੂਰਜ ਚੜ੍ਹਨ ਬਿਨਾਂ ਭਾਵੇਂ ਚਕਵਾ ਪਾਸ ਹੀ ਕਿਤੇ ਪਿੰਜਰੇ ਵਿਚ ਪਿਆ ਹੋਵੇ, ਪਰ ਫਿਰ ਵੀ ਦੋਵੇਂ ਪਿੱਠ ਜੋੜਕੇ ਬੈਠਦੇ ਹਨ ਤੇ ਤਾਂ ਵੀ ਉਸਨੂੰ ਦੂਰ ਜਾਣਦੀ ਹੈ, ਭਾਵ ਪਿੰਜਰੇ ਵਿਚ ਪਿਆਂ ਭੀ ਰਾਮਚੰਦ੍ਰ ਜੀ ਦਾ ਸਰਾਪ ਨਹੀਂ ਟਲਦਾ ਹੈ, ਇਕੁਰ ਹੀ ਸਿਖ ਨੂੰ ਗੁਰੂ ਤੋਂ ਬਿਨਾ ਭਾਵੇਂ ਪ੍ਰਮੇਸ਼ਰ ਪਾਸ ਹੀ ਹੈ, ਫਿਰ ਵੀ ਦੂਰ ਜਾਣਦਾ ਹੈ। ਮਨਮੁਖਾਂ ਨੂੰ ਵਾਹਿਗੁਰੂ ਦੀ ਸਮਝ ਨਹੀਂ ਪੈਂਦੀ ਹੈ, ਗੁਰਮੁਖ ਵਾਹਿਗੁਰੂ ਨੂੰ ਸਦਾ ਪਾਸ ਵੇਖਦੇ ਹਨ।

**ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥ ਤਾਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ॥ ਗੁਰਮਤਿ ਹੋਇ ਤ ਪਾਈਐ**

**ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥ ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥ ੧ ॥ ਰਹਾਉ ॥**

ਹੇ ਮਨ! ਪ੍ਰੇਮ ਤੋਂ ਬਿਨਾਂ ਕਿਸਤਰਾਂ ਛੁੱਟੇਂਗਾ। ਜੇਹੜਾ ਆਦਮੀ ਗੁਰਾਂ ਤੋਂ ਪੁਛ ਕੇ ਮਨ ਦੇ ਅੰਦਰ ਪ੍ਰਮੇਸ਼ਰ ਦਾ ਭਜਨ ਕਰਦਾ ਹੈ, ਜਾਂ ਭਜਨ ਹੀ ਅੰਦਰ ਜਿਸਦੇ ਮਿਲਿਆ ਹੋਇਆ ਹੈ, ਉਸ ਨੂੰ ਵਾਹਿਗੁਰੂ ਆਪਣੀ ਭਗਤੀ ਦਾ ਖਜ਼ਾਨਾ ਬਖਸ਼ਦਾ ਹੈ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥ ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥ ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥੨॥**

ਹੇ ਮਨ! ਹਰੀ ਦੇ ਨਾਲ ਇਸ ਤਰ੍ਹਾਂ ਦੀ ਪ੍ਰੀਤੀ ਕਰ, ਜਿਸਤਰਾਂ ਮੱਛੀ ਦੀ ਪਾਣੀ ਦੇ ਨਾਲ ਹੁੰਦੀ ਹੈ। ਜਿਸ ਜਿਸ ਤਰਾਂ ਪਾਣੀ ਬਹੁਤਾ ਹੁੰਦਾ ਜਾਂਦਾ ਹੈ ਓਸੇ ਓਸੇ ਤਰਾਂ ਸਰੀਰ ਵਿਚ ਬਹੁਤ ਹੀ ਸੁਖ ਮਨ=ਮੰਨਦੀ ਹੈ ਅਤੇ ਅੰਦਰ ਦੇ ਦਿਲ ਵਿਚ ਸ਼ਾਂਤੀ ਮੰਨਦੀ ਹੈ। ਪਾਣੀ ਬਿਨਾਂ ਇਕ ਘੜੀ ਵੀ ਨਹੀਂ ਜਿਊਂਦੀ ਹੈ, ਪਾਣੀ ਬਿਨ ਮੱਛੀ ਦੇ ਵਿਛੋੜੇ ਦੀ ਰਿਦੇ ਦੀ ਪੀੜਾ ਨੂੰ ਪ੍ਰਮੇਸ਼ਰ ਹੀ ਜਾਣਦਾ ਹੈ, ਇਕੁਰ ਹੀ ਗੁਰ ਸਿੱਖਾਂ ਦੀ ਸਤਿਸੰਗਤ ਦੁਆਰਾ ਗੁਰੂ ਪ੍ਰਮੇਸ਼ਰ ਨਾਲ ਪ੍ਰੀਤੀ ਹੈ, ਸਿਖ ਦੀ ਅਕਲ ਮੱਛੀ ਹੈ, ਸਤਸੰਗ ਪਾਣੀ ਹੈ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥ ਸਰਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥ ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥੩॥**

ਹੇ ਮਨ! ਹਰੀ ਦੇ ਨਾਲ ਇਸਤਰਾਂ ਦੀ ਪ੍ਰੀਤੀ ਕਰ ਜਿਸ ਤਰਾਂ ਦੀ ਪਪੀਹਾ ਬੱਦਲ ਨਾਲ ਕਰਦਾ ਹੈ। ਪਾਣੀ ਬਰਸਨ ਨਾਲ ਸਰ=ਤਾਲ ਭਰ ਜਾਂਦੇ ਹਨ, ਬਣ ਦੇ ਉਚੇ ੨ ਟਿਬੇ ਵੀ ਹਰੇ ਹੋ ਜਾਂਦੇ ਹਨ, ਪਰ ਜੇਕਰ ਪਪੀਹੇ ਦੇ ਮੂੰਹ ਵਿਚ ਇਕ ਸ੍ਵਾਂਤੀ ਬੂੰਦ ਨ ਪਵੇ ਤਾਂ ਉਸ ਦੇ ਲੇਖੇ ਕੇਹ=ਕਿਸ ਅਰਥ? ਭਾਵ ਕਿਸ ਕੰਮ ਦੇ ਹਨ, ਭਾਵ ਫ਼ਿਰ ਇਕੁਰ ਦਾ ਮੀਂਹ ਵਰ੍ਹਨਾ ਉਸਦੇ ਭਾਣੇ ਕੁਛ ਨਹੀਂ ਹੈ। ਜੇਕਰ ਵਡੇ ਕਰਮ ਹੋਣ ਤੇ ਤਾਂ ਸ਼ਾਂਤੀ ਨਿਛੱਤ੍ਰ ਦੇ ਮਿਲ ਜਾਣ ਨਾਲ ਸ੍ਵਾਂਤੀ ਬੂੰਦ ਪਾਈ ਜਾਂਦੀ ਹੈ, ਨਹੀਂ ਤਾਂ ਬੱਦਲ ਦੀ ਪ੍ਰੀਤੀ ਨਾਲ ਪਿਆਰ ਪਿਆ ਹੋਣ ਕਰਕੇ ਪਪੀਹੇ ਦੇ ਪੁਕਾਰਦਿਆਂ ਹੋਇਆਂ ਮੱਥੇ ਉਤੇ ਸਿਰਿ ਦੇਹ=ਸਿਰ ਦੇ ਦੇਣ ਦਾ ਕਿਰਤੁ=ਕਰਮ ਪਿਆ ਭਾਵ ਲਿਖਿਆ ਹੈ ਭਾਵ ਦੁਖਦਾਈ ਹੈ। ਵਾਹਿਗੁਰੂ ਦੇ ਪਿਆਰਿਆਂ ਦਾ ਚਿਤ ਪਪੀਹਾ, ਗੁਰੂ

ਹੈ। ਸਬਦਿ=ਗੁਰਾਂ ਦੇ ਉਪਦੇਸ਼ ਦੇ ਭੇਦ=ਜਾਨਣ ਨਾਲ ਨਿਸਚਾ ਹੁੰਦਾ ਹੈ ਤਾਂ ਸੋਹੰ=ਉਸ ਪ੍ਰਮਾਤਮਾਂ ਨੂੰ ਆਪਣੇ ਅੰਦਰ ਵੇਖ ਲਈਦਾ ਹੈ। ਜਿਨ੍ਹਾਂ ਨੇ ਗੁਰਾਂ ਦੁਆਰੇ ਆਪਣੇ ਆਪ ਨੂੰ ਜਾਣਿਆਂ ਹੈ, ਓਹਨਾਂ ਨੇ ਹੋਰ ਕੀ ਕਰਨਾ ਕਰੌਣਾ ਹੈ, ਹੋਰ ਕੰਮ ਕਰਮ ਉਪਾਸ਼ਨਾ ਦੀ ਓਹਨਾਂ ਨੂੰ ਕੋਈ ਲੋੜ ਨਹੀਂ ਹੈ।

**ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੈ ਪਤੀਆਇ ॥**
**ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥**
**ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥੧੦॥੧੧॥**

ਮਿਲਿਆਂ ਹੋਇਆਂ ਦਾ ਫੇਰ ਕੀ ਮੇਲਣਾ ਹੈ ਜੇਹੜੇ ਗੁਰ ਉਪਦੇਸ਼ ਵਿਚ ਪਤਿਆਕੇ, ਭਾਵ ਨਿਸਚਾ ਕਰਕੇ ਮਿਲੇ ਹੋਏ ਹਨ। ਮਨਮੁਖਾਂ ਨੂੰ ਸਰੂਪ ਦੀ ਸਮਝ ਨਹੀਂ ਪੈਂਦੀ ਹੈ, ਇਸ ਲਈ ਓਹ ਵਿਛੜ ਕੇ ਜਮ ਦੀਆਂ ਚੋਟਾਂ ਖਾਂਦੇ ਹਨ। "ਓਹ ਵਾਹਿਗੁਰੂ ਕਿਥੇ ਹੈ ?" ਗੁਰੂ ਜੀ—ਘਰੁ=ਸਰੀਰ ਦੇ ਦਰ=ਅੰਦਰ ਇਕ ਪ੍ਰਮਾਤਮਾਂ ਹੈ ਉਸਦੇ ਬਿਨਾਂ ਹੋਰ ਦੂਸਰੀ ਜਗਾ ਕੋਈ ਨਹੀਂ ਹੈ।

(ਸਭ ਚਲਣਹਾਰ ਹੈ)

## ਸਿਰੀ ਰਾਗੁ ਮਹਲਾ ੧ ਘਰੁ ੨

**ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥ ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥**

{ ਜਦੋਂ ਗੁਰੂ ਨਾਨਕ ਦੇਵ ਜੀ ਮੱਕੇ ਤੋਂ ਹੋਕੇ ਮਦੀਨੇ ਗਏ ਤਾਂ ਓਥੇ ਉਸ ਵੇਲੇ ਮੁਹੰਮਦੀ ਕਬਰ ਨੇ ਗੁਰੂ ਜੀ ਨੂੰ ਝੁਕਕੇ ਸਲਾਮ ਕੀਤੀ, ਉਸ ਵੇਲੇ ਜੋ ਕਾਜ਼ੀਆਂ ਮੁਸਲਮਾਨਾਂ ਨਾਲ ਪ੍ਰਸ਼ਨੋਤ੍ਰੀ ਹੋਈ ਓਹ ਅੱਗੇ ਹੈ। }

ਏਥੇ ਸਦਾ ਬੈਠੇ ਰਹਿਣਾ ਮੰਨਕੇ ਅਤੇ ਆਪਣਾ ਘਰ ਜਾਣਕੇ ਅੰਨ੍ਹੇ ਆਦਮੀ ਚੁੱਪ ਕਰਕੇ ਬਹਿ ਰਹੇ ਹਨ, ਪਰ ਮੈਨੂੰ ਤਾਂ ਰੋਜ ਚੱਲਣ ਦੀ ਬੜੀ ਚਿੰਤਾ ਹੈ, ਭਾਵ ਮਰ ਜਾਣ ਦਾ ਫਿਕਰ ਹੈ। ਟਿਕ ਰਹਿਣਾ ਤਾਂ ਚੰਗੀ ਤਰਾਂ ਜਾਣਿਆਂ ਜਾਂਦਾ ਹੈ ਜੇ ਲੋਕਾਂ ਦੀ ਰਚਨਾ ਇਸਥਤ ਰਹਿੰਦੀ ਹੋਵੇ ਭਾਵ ਜੇ ਦੋਂਦਾਂ ਲੋਕਾਂ ਨੇ ਥਿਰ ਨਹੀਂ ਰਹਿਣਾ ਹੈ, ਤਾਂ ਤੁਹਾਡਾ ਘਰ ਕਿਸਤਰਾਂ ਥਿਰ ਰਹੇਗਾ।

**ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥**

ਦੁਨੀਆਂ ਕਿਸ ਤਰਾਂ ਇਸਥਤ ਰਹੇਗੀ ? ਭਾਵ ਨਹੀਂ ! ਇਸ ਲਈ ਵਾਹਿਗੁਰੂ ਦਾ ਭਰੋਸਾ ਰੱਖਕੇ ਚੰਗੀ ਕਰਨੀ, ਜਪ ਤਪ ਕਰੋ, ਨਾਮ ਨੂੰ ਜਪਣ

**ਸਚਿ ਮਿਲੈ ਸੁਖੁ ਹੋਇ ॥੬॥**

ਮਨਮੁਖ ਗਿਣਤੀ ਗਣਾਉਣੀ ਕਰਦੇ ਹਨ ਕਿ ਮੈਂ ਓਹ, ਇਹ ਭਲਾ ਕੰਮ ਕੀਤਾ ਹੈ, ਪਰ ਜੋ ਕਰਤਾ ਕਰਦਾ ਹੈ, ਓਹੋ ਹੀ ਹੁੰਦਾ ਹੈ। ਉਸ ਕਰਤੇ ਦੀ ਕੀਮਤ ਨਹੀਂ ਪਾਈ ਜਾਂਦੀ ਹੈ, ਜੇਕਰ ਕੋਈ ਮਿਲ ਕੇ ਚਾਹੇ ਵੀ ਤੇ ਤਾਂ ਵੀ। ਜਦੋਂ ਗੁਰਾਂ ਦੀ ਸਿਖਿਆ ਮਿਲੇ ਤੇ ਤਾਂ ਉਸਦੀ ਕੀਮਤ ਪਾਈਦੀ ਹੈ, ਓਹ ਸਚਾ ਹੈ, ਉਸਦੇ ਮਿਲਨ ਨਾਲ ਸੁਖ ਹੁੰਦਾ ਹੈ।

**ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ॥ ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥ ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥੭॥**

ਮਿਲਨ ਦੇ ਵਿਚ ਸਚਾ ਪ੍ਰੇਮ ਹੀ ਕਾਰਣ ਹੈ ਜੇ ਓਹ ਸਤਿਗੁਰੂ ਮਿਲ ਜਾਣ ਤਾਂ ਸੱਚਾ ਪ੍ਰੇਮ ਨਹੀਂ ਟੁੱਟਦਾ ਹੈ। ਸਤਿਗੁਰਾਂ ਤੋਂ ਗਿਆਨ ਰੂਪ ਪਦਾਰਥ ਪਾਈਦਾ ਹੈ, ਉਸ ਗਿਆਨ ਨਾਲ ਤਿੰਨਾਂ ਲੋਕਾਂ ਵਿਚ ਪੂਰਨ ਰੂਪ ਪ੍ਰਮੇਸ਼ਰ ਦੀ ਸੋਝੀ ਹੁੰਦੀ ਹੈ। ਜੇਹੜਾ ਆਦਮੀ ਵਾਹਿਗੁਰੂ ਦੇ ਗੁਣਾਂ ਦਾ ਗਾਹਕ ਹੁੰਦਾ ਹੈ ਉਸ ਨੂੰ ਨਿਰਮਲ ਨਾਮ ਨਹੀਂ ਵਿਸਰਦਾ ਹੈ।

**ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥ ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥ ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥**

ਸਰ=ਸਮੁੰਦਰ, ਤਲਿ=ਥਾਂ, ਥੱਲੇ, ਟਾਪੂ।

ਜੇਹੜੇ ੨ ਜਾਨਵਰ ਸਮੁੰਦਰ ਟਾਪੂਆਂ ਵਿਚ ਚੁਗਦੇ ਸੀ ਸੋ ਓਹ ਰਾਜੇ ਭੋਗ ਬਿਲਾਸ ਕਰਦੇ ਹੋਏ ਚਲੇ ਗਏ, ਭਾਵ ਮਰ ਗਏ। ਇਕ ਘੜੀ ਮੁਹਤਿ=ਅੱਧੀ ਘੜੀ ਨੂੰ ਜ਼ਰੂਰ ਮਰਣਾ ਹੈ, ਅੱਜ ਕੱਲ ਦਾ ਖੇਡਣਾ ਹੈ, ਭਾਵ ਸੰਸਾਰ ਵਿਚ ਥੋੜੇ ਹੀ ਦਿਨ ਰਹਿਣਾ ਹੈ। ਜਿਸ ਨੂੰ ਵਾਹਿਗੁਰੂ ਮੇਲਦਾ ਹੈ ਸਚਾ ਪਿੜ=ਥਾਂ ਮਦਾਨ ਭਾਵ ਵਾਹਿਗੁਰੂ ਦੇ ਰਹਿਣ ਦੀ ਜਗ੍ਹਾ ਵਿਚ ਜਾਕੇ ਮਲਿ=ਮਿਲਦਾ ਹੈ ਜਾਂ ਜਗ੍ਹਾ ਨੂੰ ਜਾ ਮੱਲਦਾ ਹੈ।

**ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥**
**ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥**
**ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥੯॥**

ਗੁਰਾਂ ਬਿਨਾਂ ਨ ਪ੍ਰੀਤ ਪੈਦਾ ਹੁੰਦੀ ਹੈ ਅਤੇ ਨ ਹੰਕਾਰ ਰੂਪ ਮੈਲ ਹੀ ਜਾਂਦੀ

**ਅਲਾਹੁ ਅਲਖੁ ਅਗੰਮ ਕਾਦਰੁ ਕਰਣਹਾਰੁ ਕਰੀਮੁ ॥**
**ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥**

ਓਹ ਅੱਲਾ ਅਲੱਖ ਹੈ, ਅਗੰਮ ਹੈ, ਸਮਰੱਥ ਹੈ, ਕਰਨ ਵਾਲਾ ਹੈ, ਕਿਰਪਾ ਕਰਨ ਵਾਲਾ ਦਾਤਾ ਹੈ। ਸਾਰੀ ਦੁਨੀਆਂ ਆਉਣ ਜਾਣ ਵਾਲੀ ਹੈ, ਇੱਕ ਦਿਆਲੂ ਇਸਥਤ ਰਹਿਣ ਵਾਲਾ ਹੈ।

**ਮੁਕਾਮੁ ਤਿਸਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥**
**ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥**

ਟਿਕਿਆ ਰਹਿਣ ਵਾਲਾ ਉਸ ਨੂੰ ਆਖਿਆ ਜਾਂਦਾ ਹੈ, ਜਿਸ ਦੇ ਸਿਰ ਉਤੇ ਲੇਖ ਨ ਹੋਵੇ, ਸੋ ਪੁੰਨ ਪਾਪ ਤੋਂ ਬਿਨਾਂ ਓਹ ਇੱਕ ਹਰੀ ਹੀ ਹੈ। ਅਕਾਸ਼ ਧਰਤੀ ਚਲੀ ਜਾਵੇਗੀ, ਥਿਰ ਉਹ ਇੱਕ ਅਕਾਲ ਪੁਰਖ ਹੈ।

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥**
**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥**

ਦਿਨ ਤੇ ਸੂਰਜ ਵੀ ਚਲਿਆ ਜਾਵੇਗਾ, ਰਾਤ ਤੇ ਚੰਦ ਵੀ ਚਲਿਆ ਜਾਵੇਗਾ, ਲੱਖਾਂ ਤਾਰੇ ਵੀ ਚਲੇ ਜਾਣਗੇ, ਕੋਈ ਥਿਰ ਨਹੀਂ ਹੈ। ਗੁਰੂ ਜੀ--ਸੱਚ ਆਖਦੇ ਹਨ, ਇਕ ਓਹ ਥਿਰ ਹੈ।

(ਪਤਾ ਨਹੀਂ ਲਗਦਾ ਕਿ ਓਹ ਕਿਹੜੇ ਕਰਮ ਤੇ ਮਿਲਦਾ ਹੈ)

## ਸਿਰੀ ਰਾਗੁ ਮਹਲਾ ੩

**ਮਾਇਆ ਮੋਹ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥ ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥ ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥**

ਸਾਰਿਆਂ ਆਦਮੀਆਂ ਦਾ ਮਾਇਆ ਦੇ ਵਿਚ ਮੋਹ ਮੇਰੇ ਮਾਲਕ ਨੇ ਆਪੇ ਹੀ ਕੀਤਾ ਹੈ, ਮਾਇਆ ਵਿਚ ਲਗਾਕੇ ਆਪੇ ਹੀ ਆਦਮੀ ਭਰਮ ਵਿਚ ਭੁਲਾ ਦਿਤੇ ਹਨ। ਜੇਹੜੇ ਮਨਮੁਖ ਕਰਮ ਕਰਦੇ ਹਨ, ਓਹ ਓਹਨਾਂ ਦੇ ਫਲ ਨੂੰ ਨਹੀਂ ਜਾਣਦੇ ਹਨ, ਅਤੇ ਬਿਅਰਥ ਹੀ ਓਹਨਾਂ ਕਰਮਾਂ ਵਿਚ ਆਪਣੇ ਜਨਮ ਗਵਾਉਂਦੇ ਹਨ। ਇਸ ਲਈ ਗੁਰ ਉਪਦੇਸ਼ ਰੂਪ ਬਾਣੀ ਜੇਹੜੀ ਇਸ ਸੰਸਾਰ ਵਿਚ ਹੈ, ਓਹ ਗਿਆਨ ਰੂਪ ਚਾਨਣ ਦੇ ਕਰਨ ਵਾਲੀ ਹੈ, ਪਰ ਚੰਗਿਆਂ ਕਰਮਾਂ ਕਰਕੇ ਮਨ ਵਿਚ ਆ ਵੱਸਦੀ ਹੈ।

ਵਿਚ ਲੱਗੋ, ਪ੍ਰਲੋਕ ਵਿਚ ਜਾਣ ਦਾ ਇਹ ਖਰਚ ਬੰਨ੍ਹੋ।

**ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥**

**ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥**

ਦੇਵ ਸਥਾਨ=ਸੁਰਗ, ਉਚੀ ਥਾਂ, ਸੁਮੇਰ ਪਰਬਤ।

ਪ੍ਰਾਣਾਂ ਨੂੰ ਚੜ੍ਹਾਉਣ ਉਤਰਾਉਣ ਵਾਲੇ ਤਾਂ ਸਿੱਧ ਪਦਮ ਆਦਕ ਆਸਣ ਲਗਾਕੇ ਬੈਠਦੇ ਹਨ, ਅਤੇ ਇਸਥਤ ਮੰਨਦੇ ਹਨ ਅਤੇ ਮੁੱਲਾਂ ਮਸੀਤ ਵਿਚ ਬੈਠਦੇ ਹਨ। ਪੰਡਿਤ ਪੋਥੀਆਂ ਦਾ ਵਿਖਿਆਨ ਕਰਦੇ ਹਨ, ਗੋਰਖ ਆਦਿਕ ਸਿੱਧ ਆਪਣਾ ਮੁਕਾਮ ਕਰ ਕੇ ਸੁਮੇਰ ਪਰਬਤ ਉਤੇ ਬੈਠਦੇ ਹਨ।

**ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥**

**ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥**

ਦੇਵਤੇ ਸਿੱਧ ''ਸ਼ਿਵਜੀ ਦੇ ਗਣ'' ਗਣ=ਨੰਦੀ, ਭ੍ਰਿੰਗੀ, ਦਾਸ ਆਦਕ ਗੰਧਰਬ=ਤੂੰਬਰ ਆਦਕ ਜੇਹੜੇ ਦੇਵਤਿਆਂ ਦੇ ਰਾਗੀ ਹਨ, ਮੁਨੀ, ਭਗਤ, ਸੇਖ, ਪੀਰ, ਸਰਦਾਰ ਸੋ ਓਹ ਸਾਰੇ ਕੂਚ ਦਰ ਕੂਚ ਕਰਕੇ ਭਾਵ ਇਕ ਦੂਸਰੇ ਦੇ ਮਗਰ ਮਗਰ ਚਲੇ ਗਏ ਹਨ ਹੋਰ ਜੇਹੜੇ ਬਾਕੀ ਹਨ, ਓਹ ਵੀ ਸਾਰੇ ਚੱਲਣ ਵਾਲੇ ਹਨ; ਭਾਵ ਸਾਰੇ ਮਰ ਜਾਣਗੇ।

**ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥**

**ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥**

ਪਾਤਸ਼ਾਹ, ਖ਼ਾਨ, ਚਕਰਵਰਤੀ ਪਾਤਸ਼ਾਹ ਰਾਜਿਆਂ ਦੇ ਅਹਿਲਕਾਰ ਇਹ ਵੀ ਸਾਰੇ ਕੂਚ ਕਰ ਕਰ ਚਲੇ ਗਏ ਹਨ। ਘੜੀ ਦੋ ਘੜੀ ਨੂੰ ਚਲਣਾ ਹੈ, ਤੂੰ ਵੀ ਦਿਲ ਵਿਚ ਸਮਝ ਕਿ ਮੌਤ ਦੇ ਕੰਢੇ ਉਤੇ ਹਾਂ, ਆਪਣੇ ਆਪ ਨੂੰ ਪੁਜਿਆ ਹੋਇਆ ਸਮਝ।

**ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥**

**ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥**

ਸਬਦਾਹ=ਇਸ ਸਬਦ ਵਿਚ ਜਾਂ ਸਾਰਿਆਂ ਸ਼ਬਦਾਂ, ਭਾਵ ਗੁਰਬਾਣੀ ਵਿਚ ਇਸ ਗੱਲ ਨੂੰ ਆਖਿਆ ਹੈ। ਜਾਂ ਸਾਰੀ ਦੁਨੀਆਂ ਸੜ ਜਾਣ ਵਾਲੀ ਹੈ ਇਸ ਗਲ ਨੂੰ ਆਖਿਆ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ ਹੀ ਸਮਝਦਾ ਹੈ। ਗੁਰੂ ਜੀ—ਓਹ ਜੇਹੜਾ ਜਲਾਂ ਥਲਾਂ ਪਤਾਲਾਂ ਧਰਤੀ ਅਕਾਸ਼ ਸਾਰਿਆਂ ਥਾਵਾਂ ਵਿੱਚ ਇਸਥਤ ਵਾਹਿਗੁਰੂ ਹੈ, ਉਸ ਦੇ ਅੱਗੇ ਬੇਨਤੀ ਕਰ ਤੇ ਤਾਂ ਤੂੰ ਮੌਤ ਦੇ ਡਰ ਤੋਂ ਰਹਿਤ ਹੋਵੇਂਗਾ।

ਦੈਂਤ ਦਾ ਪੁੱਤ, ਜੇਹੜੇ ਦੈਂਤ ਜੀਊਂਦਿਆਂ ਆਦਮੀਆਂ ਨੂੰ ਮਾਰਕੇ ਖਾਣ ਵਾਲੇ ਹਨ, ਜੇਹੜਾ ਓਹਨਾਂ ਦਾ ਪੁਤ੍ਰ ਪ੍ਰਹਿਲਾਦ ਭਗਤ ਸੀ, ਓਹ ਕਰਮ ਧਰਮ ਅਤੇ ਸੰਜਮ, ਧਿਆਨ, ਧਾਰਨਾ, ਸਮਾਧੀ ਆਦਕ ਕੁਛਵੀ ਨਹੀਂ ਜਾਣਦਾ ਸੀ, ਓਹ ਨਾਰਦ ਦੇ ਉਪਦੇਸ਼ ਕਰਕੇ ਇਕ ਵਿਸ਼ਨੂੰ ਬਿਨਾਂ ਦੂਜੇ ਭਾਉ ਨੂੰ ਨਹੀਂ ਜਾਣਦਾ ਸੀ ਇਕ ਵਿਸ਼ਨੂ ਦਾ ਹੀ ਧਿਆਨ ਧਰਦਾ ਸੀ, ਇਸ ਤੋਂ ਬਿਨਾਂ ਹੋਰ ਕੁਛ ਨਹੀਂ ਪੜ੍ਹਦਾ ਸੀ। ਸੋ ਇਕੁਰ ਦਾ ਪ੍ਰਹਿਲਾਦ ਭਗਤ ਗੁਰੂ ਨਾਲ ਮਿਲਕੇ ਸ਼ੁਧ ਹੋਇਆ ਰਾਤ ਦਿਨ ਨਾਮ ਦਾ ਹੀ ਉਚਾਰਨ ਕਰਦਾ ਸੀ। ਇਕ ਨਾਮ ਨੂੰ ਹੀ ਪੜ੍ਹਦਾ ਸੀ, ਇਕ ਨਾਮ ਨੂੰ ਹੀ ਸਮਝਦਾ ਸੀ, ਬਿਨਾ ਵਿਸ਼ਨੂ ਦੇ ਹੋਰ ਕਿਸੇ ਦੂਸਰੇ ਨੂੰ ਨਹੀਂ ਜਾਣਦਾ ਸੀ।

**ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ ॥ ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ ॥ ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥੫॥**

੧ ਜੋਗੀ, ੨ ਸੰਨਯਾਸੀ, ੩ ਸਰੇਵੜੇ, ੪ ਵੈਰਾਗੀ, ੫ ਬੋਧੀ, ੬ ਜੰਗਮ ਇਹ ਛੇ ਦਰਸਨ=ਭੇਖ ਗੁਰਾਂ ਬਿਨਾਂ ਭਰਮ ਵਿਚ ਭੁੱਲੇ ਹੋਏ ਹਨ। ਸਤਿਗੁਰਾਂ ਦੀ ਸੇਵਾ ਕਰਨ, ਹਰੀ ਜੀ ਨੂੰ ਮਨ ਵਿਚ ਵਸਾਉਣ ਤਾਂ ਮੁਕਤੀ ਤੇ ਮਰਯਾਦਾ ਨੂੰ ਪੌਣ। ਜਦੋਂ ਗੁਰੂ ਉਪਦੇਸ਼ ਰੂਪ ਸੱਚੀ ਬਾਣੀ ਦੇ ਨਾਲ ਚਿਤ ਲੱਗੇਗਾ, ਭਾਵ ਮਿਲ ਜਾਵੇਗਾ ਤਾਂ ਜਨਮ ਮਰਨ ਤੋਂ ਰਹਿਤ ਹੋ ਜਾਵੇਗਾ।

**ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ॥ ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ॥ ਜਾ ਨਾਉ ਚੇਤੇ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ।੬।**

ਗੁਰਉਪਦੇਸ਼ ਬਿਨਾਂ ਭਰਮ ਵਿਚ ਭੁੱਲੇ ਹੋਏ ਪੰਡਤ ਵੀ ਪੜ੍ਹ ਪੜ੍ਹ ਕੇ ਬਿਅਰਥ ਝਗੜੇ ਹੀ ਕਰਦੇ ਹਨ। ਓਹਨਾਂ ਨੂੰ ਚੁਰਾਸੀ ਲੱਖ ਜੂਨ ਵਿਚ ਜਨਮ ਮਰਨ ਦਾ ਫੇਰਾ ਪਿਆ ਹੋਇਆ ਹੈ, ਗੁਰ ਉਪਦੇਸ਼ ਬਿਨਾਂ ਮੁਕਤੀ ਨਹੀਂ ਪਾਉਂਦੇ ਹਨ। ਜਦੋਂ ਪ੍ਰਮੇਸ਼ਰ ਸਤਿਗੁਰ ਦਾ ਮੇਲ ਮਿਲਾ ਦੇਣ ਤੇ ਤਾਂ ਨਾਮ ਦਾ ਯਾਦ ਕਰਨਾ ਹੁੰਦਾ ਹੈ ਜਦੋਂ ਨਾਮ ਨੂੰ ਯਾਦ ਕਰੇਗਾ ਤੇ ਤਾਂ ਮੁਕਤੀ ਨੂੰ ਪਾ ਲਏਗਾ।

**ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ॥ ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ॥ ਸਦ**

ਮਨ ਰੇ ਨਾਮੁ ਜਪਹੁ ਸੁਖੁ ਹੋਇ ॥ ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥ ੧ ॥ ਰਹਾਉ ॥

ਹੇ ਮਨ! ਤੂੰ ਪ੍ਰਮੇਸ਼ਰ ਦਾ ਨਾਮ ਜਪ, ਤੈਨੂੰ ਸੁਖ ਹੋਵੇਗਾ, ਪਰ ਪੂਰਿਆਂ ਗੁਰਾਂ ਨੂੰ ਪੁੱਛਕੇ ਵਾਹਿਗੁਰੂ ਨੂੰ ਸਲਾਹੀਏ ਤਾਂ ਸੁਭਾਵਕ ਹੀ ਓਹ ਮਾਲਕ ਆ ਮਿਲਦਾ ਹੈ।

ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥ ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥ ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ ॥੨॥

ਉਸ ਗੁਰਬਾਣੀ ਕਰਕੇ ਜਦੋਂ ਹਰੀ ਦੇ ਚਰਨਾਂ ਦਾ ਧਿਆਨ ਚਿਤ ਲਾ ਕੇ ਕਰੀਦਾ ਹੈ, ਤਾਂ ਗਿਆਨ ਪ੍ਰਗਟ ਹੁੰਦਾ ਹੈ, ਤਾਂ ਮਾਇਆ ਦਾ ਭਰਮ ਦੂਰ ਹੋ ਜਾਂਦਾ ਹੈ, ਤਾਂ ਜਨਮ ਮਰਨ ਦਾ ਡਰ ਭੀ ਦੌੜ ਜਾਂਦਾ ਹੈ। ਜਦੋਂ ਗੁਰਮੁਖ ਹੋਕੇ ਗੁਰ ਉਪਦੇਸ਼ ਨੂੰ ਕਮਾਈਏ ਤਾਂ ਹਰੀ ਮਨ ਵਿਚ ਆ ਵਸਦਾ ਹੈ। ਸਰੀਰ ਵਿਚ ਭਾਵ ਮਨੁਖਾ ਜਨਮ ਕਰਕੇ ਵਾਹਿਗੁਰੂ ਵਿਚ ਸਮਾ ਜਾਈਦਾ ਹੈ, ਫਿਰ ਜਮ ਕਾਲ ਖਾ ਨਹੀਂ ਸਕਦਾ ਹੈ।

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥ ਸੁਰਿ ਨਰ ਤਿਨਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥

ਨਾਮਦੇਵ ਛੀਂਬਾ, ਕਬੀਰ ਜੁਲਾਹਾ, ਪੂਰਿਆਂ ਗੁਰਾਂ ਦੇ ਨਾਲ ਮਿਲਕੇ ਇਹਨਾਂ ਵੀ ਮੁਕਤੀ ਪਾਈ ਹੈ। ਪ੍ਰਮੇਸ਼ਰ ਦੇ ਜਸ ਨੂੰ ਉਚਾਰਨ ਵਾਲੇ ਹੋ ਗਏ ਹਨ ਤੇ ਪ੍ਰਮੇਸ਼ਰ ਨੂੰ ਪਛਾਨਣ ਵਾਲੇ ਹੋ ਗਏ ਹਨ, ਭਰਮ ਹੰਕਾਰ ਦੂਰ ਹੋ ਗਏ, ਊਚ ਨੀਚ ਜਾਤੀਆਂ ਵੀ ਦੂਰ ਹੋ ਗਈਆਂ। ਦੇਵਤੇ ਆਦਮੀ ਓਹਨਾਂ ਦੀ ਬਾਣੀ ਨੂੰ ਗੌਂਦੇ ਹਨ, ਓਹਨਾਂ ਦੇ ਜਸ ਨੂੰ ਕੋਈ ਵੀ ਮਿਟਾ ਨਹੀਂ ਸਕਦਾ ਹੈ ਜਾਂ ਸੁਰ ਨਰ ਆਪਣੇ ੨ ਸਭਾ ਵਿਚ ਓਹਨਾਂ ਦੀਆਂ ਬਾਣੀਆਂ ਦੇ ਪ੍ਰਮਾਣ ਦੇ ਕੇ ਉਚਾਰਨ ਕਰਦੇ ਹਨ, ਕੋਈ ਵੀ ਓਹਨਾਂ ਦੇ ਪ੍ਰਮਾਣਾਂ ਨੂੰ ਮਿਟਾ ਨਹੀਂ ਸਕਦਾ ਹੈ।

ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ ॥ ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥ ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥

**ਨਿਬਾਹਿ ਜੀਉ ॥੩॥**

ਮੈਂ ਗੁਰਾਂ ਨੂੰ ਮਿਲਕੇ ਇੱਕ ਤੈਨੂੰ ਹੀ ਪਛਾਣਦਾ ਹਾਂ। ਮੈਂ ਤੈਥੋਂ ਬਿਨਾਂ ਦੂਸਰਾ ਕਾ = ਕੋਈ ਵੀ ਗਲ = ਬਚਨ ਚਿਤ ਵਿੱਚ ਨਹੀਂ ਜਾਣਦਾ ਹਾਂ। ਜਾਂ ਦ੍ਵੈਤ ਭਾਵਣਾ ਵਾਲਾ ਕਾ.ਗਲ = ਕਾਗ਼ਜ਼ ਚਿਤ ਵਿੱਚ ਲਿਖਣ ਹੀ ਨਹੀਂ ਜਾਣਦਾ ਹਾਂ। ਹੇ ਮਹਾਰਾਜ! ਤੂੰ ਮੈਨੂੰ ਇੱਕ ਭਗਤੀ ਰੂਪ ਕਾਰ ਵਿੱਚ ਲਾਇਆ ਹੈ, ਸੋ ਜਿਸਤਰਾਂ ਤੈਨੂੰ ਚੰਗਾ ਲਗਦਾ ਹੈ, ਉਸ ਤਰਾਂ ਹੀ ਮੇਰਾ ਨਿਰਬਾਹ ਕਰੋ।

**ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥ ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥**

ਹੋਰਨਾਂ ਨੂੰ ਮੈਂ ਇਕੁਰ ਉਪਦੇਸ਼ ਕਰਦਾ ਹਾਂ, ਹੇ ਭਰਾਵੋ, ਗੁਰਮੁਖੋ! ਤੁਸੀਂ ਵੀ ਪ੍ਰੇਮ ਅੰਮ੍ਰਿਤ ਨੂੰ ਜਾਂ ਪ੍ਰਮੇਸ਼ਰ ਦੇ ਅਨੰਦ ਨੂੰ ਆਪ ਖਾਓ, ਹੋਰਨਾਂ ਨੂੰ ਖਵਾਓ। ਭਾਵ ਆਪ ਭਜਨ ਕਰੋ, ਹੋਰਨਾਂ ਨੂੰ ਕਰਾਓ। ਗੁਰਾਂ ਨੇ ਮੈਨੂੰ ਸਤਿਸੰਗ ਰੂਪ ਸਭਾ ਵਿੱਚ ਭਗਤੀ ਰੂਪ ਪੁਸ਼ਾਕ ਪਹਿਨਾਈ ਹੈ। ਮੈਂ ਸਰੀਰ ਰੂਪ ਪਿੰਡ ਦਾ ਚੌਧਰੀ ਹੋਇਆ ਹਾਂ ਅਤੇ ਪੰਜਾਂ ਕਾਮ, ਕਰੋਧ, ਲੋਭ, ਮੋਹ, ਹੰਕਾਰ ਸ਼ਰੀਕਾਂ ਨੂੰ ਬੰਨ੍ਹਕੇ ਲਿਆਇਆ ਹਾਂ, ਭਾਵ ਪਹਿਲੇ ਮੇਰੇ ਨਾਲ ਸ਼ਰੀਕਾ ਕਰਦੇ ਸੀ, ਹੁਣ ਵੱਸ ਹੋ ਗਏ ਹਨ।

**ਹਉ ਆਇਆ ਸਾਮੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥ ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥ ੫ ॥**

ਹੇ ਮਾਲਕ! ਮੈਂ ਆਪ ਦੀ ਸ਼ਰਣ ਆਇਆ ਹਾਂ। ਜੇਹੜੇ ਪੰਜ ਗਿਆਨ ਇੰਦ੍ਰੇ ਰੂਪ ਕਿਰਸਾਣ ਹਨ, ਸੋ ਓਹ ਆਪਨੇ ਮਿਹਡਿਆ = ਮੇਰੇ, ਮੁਜੇਰੇ = ਗ਼ੈਰ ਮਰੂਸੀ ਕਰ ਦਿੱਤੇ ਹਨ ਭਾਵ ਮੇਰੇ ਵਸ। ਹੁਣ ਓਹਨਾਂ ਵਿੱਚੋਂ ਕੰਨ = ਮੋਢਾ ਕੋਈ ਵੀ ਕੱਢ ਨਹੀਂ ਸਕਦਾ ਹੈ; ਭਾਵ ਜੇਹੜੇ ਪੰਜੇ ਗਿਆਨ ਇੰਦ੍ਰੇ ਮੇਰੇ ਨਾਲ ਵੈਰ ਕਰਦੇ ਸਨ. ਓਹ ਹੁਣ ਮੇਰੇ ਵੱਸ ਹੋ ਗਏ ਹਨ ਅਤੇ ਹੁਣ ਮੇਰੇ ਉਤੇ ਕੋਈ ਵੀ ਜ਼ੋਰ ਨਹੀਂ ਪਾ ਸਕਦਾ ਹੈ। ਗੁਰੂ ਜੀ- ਹੁਣ ਵੱਸਿਆ ਹੈ ਘੁਘ = ਬੜਾ ਭਰਿਆ ਹੋਇਆ ਸੰਘਣੀ ਵਸੋਂ ਵਾਲਾ ਮੇਰੇ ਦਿਲ ਰੂਪ ਪਿੰਡ ਭਾਵ ਮੇਰੇ ਰਿਦੇ ਵਿਚ ਚੰਗੇ ਗੁਣ ਆਏ ਹਨ। ਮੈਂ ਸੁਖੀ ਹੋਇਆ ਹਾਂ।

**ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥ ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥**

**ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ ।੭।**

ਹਰੀ ਦਾ ਨਾਮ ਸਤਸੰਗਤ ਵਿਚ ਪੈਂਦਾ ਹੁੰਦਾ ਹੈ ਭਾਵ ਰਿਦੇ ਵਿਚ ਪ੍ਰਗਟ ਹੋ ਜਾਂਦਾ ਹੈ, ਜਦੋਂ ਸਤਿਗੁਰੂ ਮਿਲਦੇ ਹਨ ਤੇ ਤਾਂ ਸਿਖ ਸੋਹਣਾ ਹੁੰਦਾ ਹੈ।

(ਸਾਰੇ ਸਾਕਾਂ ਨਾਲੋਂ ਮੈਨੂੰ ਰਬ ਮਿਠਾ ਹੈ)

## ਸਿਰੀ ਰਾਗੁ ਮਹਲਾ ੫

**ਪੈ ਪਾਇ ਮਨਾਈ ਸੋਇ ਜੀਉ ॥ ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥**

ਹੇ ਵਾਹਿਗੁਰੂ ! ਮੈਂ ਗੁਰਾਂ ਦੇ ਚਰਨਾਂ ਵਿਚ ਪੈਕੇ ਓਹਨਾਂ ਨੂੰ ਮਨਾਉਂਦਾ ਹਾਂ, ਭਾਵ ਰਾਜ਼ੀ ਪ੍ਰਸੰਨ ਕਰਦਾ ਹਾਂ। ਜੇਹੜਾ ਸਤਿਗੁਰੂ ਸੱਤ ਪੁਰਖ ਹੈ, ਉਸ ਨੇ ਵਾਹਿਗੁਰੂ ਨਾਲ ਮੈਨੂੰ ਮਿਲਾ ਦਿੱਤਾ ਹੈ, ਇਸ ਲਈ ਗੁਰੂ ਜਿਡਾ ਵਡਾ ਹੋਰ ਕੋਈ ਨਹੀਂ ਹੈ।

**ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥ ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥**

ਇਠੜਾ = ਪਿਆਰਾ, ਅੰਮ = ਮਾਤਾ, ਅਬੇ = ਪਿਓ।

ਮੇਰਾ ਮਾਲਕ ਬੜਾ ਪਿਆਰਾ ਹੈ, ਮਾਂ ਪਿਓ ਇਹਨਾਂ ਸਾਰਿਆਂ ਥਾਵਾਂ ਨਾਲੋਂ ਮੈਨੂੰ ਬੜਾ ਮਿਠੜਾ = ਮਿਠਾ, ਭਾਵ ਪਿਆਰਾ ਹੈ। ਭੈਣ ਭਰਾ ਅਤੇ ਸਾਰਿਆਂ ਸਾਕਾਂ ਨਾਲੋਂ, ਭਾਵ ਜੇਹੜੇ ਮੇਰੇ ਮਿਤ੍ਰ ਹਨ ਓਹਨਾਂ ਸਾਰਿਆਂ ਵਿਚ ਉਸ ਵਾਹਿਗੁਰੂ ਵਰਗਾ ਪਿਆਰਾ ਕੋਈ ਨਹੀਂ ਹੈ।

**ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥ ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥**

ਤੇਰੇ ਹੁਕਮ ਕਰਕੇ ਮਨੁੱਖਾ ਜਨਮ ਜਾਂ ਪ੍ਰੇਮ ਰੂਪ ਸੌਣ ਦਾ ਮਹੀਨਾ ਆਇਆ ਹੈ। ਜੇਹੜਾ ਸੱਚ ਬੋਲਣ ਦਾ ਜਾਂ ਸਤਸੰਗ ਕਰਨ ਦਾ ਕੰਮ ਕਰਨਾ ਹੈ, ਇਹ ਮੈਂ ਹਲ ਜੋਇਆ ਹੈ। ਹਰੀ ਦਾ ਨਾਮ ਜਪਣਾ ਇਹ ਬੀ ਬੀਜਣ ਲੱਗਾ ਹਾਂ, ਹੇ ਮਹਾਰਾਜ ! ਤੇਰੇ ਭਰੋਸੇ ਕਰਕੇ ਆਪਣੀ ਬਖਸ਼ਸ਼ ਰੂਪ ਅੰਨ ਦਾ ਬੋਹਲ ਜਮ੍ਹਾ ਕੀਤਾ ਹੈ।

**ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥ ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ**

**ਦਿੜਾਇਆ ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥**

ਮੈਂ ਵਾਹਿਗੁਰੂ ਨੂੰ ਮਿਲਨ ਦੀਆਂ ਗੱਲਾਂ ਬਾਤਾਂ ਗੁਰਾਂ ਪਾਸੋਂ ਸੁਣਕੇ ਜਾਂ ਸੁਣਨ ਵਾਸਤੇ ਘਰ ਵਿਚ ਆਇਆ ਹਾਂ। ਗੁਰਾਂ ਨੇ ਮੈਨੂੰ ਨਾਮ ਦਾਨ ਇਸ਼ਨਾਨ ਕਰਨਾ ਦ੍ਰਿੜ੍ਹ ਕਰਾਇਆ ਹੈ, ਭਾਵ ਚੰਗਾ ਦਸਿਆ ਹੈ ਜਾਂ ਜਦੋਂ ਮੈਂ ਗੁਰਾਂ ਪਾਸੋਂ ਉਪਦੇਸ਼ ਸੁਣਕੇ ਆਯਾ ਤਾਂ ਮੈਨੂੰ ਹੋਰ ਵੀ ਨਾਮ ਜਪਨਾ, ਦਾਨ ਕਰਨਾ, ਦ੍ਰਿੜ੍ਹ ਕਰਾਇਆ ਹੈ। ਗੁਰੂ ਜੀ–ਸਾਰਾ ਸੰਸਾਰ ਮੇਰੇ ਪਾਸੋਂ ਜਾਂ ਗੁਰਾਂ ਦੁਆਰੇ ਸੱਚੀ ਬੇੜੀ ਉਤੇ ਚੜ੍ਹਕੇ ਸੰਸਾਰ ਤੋਂ ਮੁਕਤ ਹੋਇਆ ਹੈ ਭਾਵ ਭਗਤੀ ਕਰਕੇ ਪਾਰ ਹੋ ਗਿਆ ਹੈ।

**ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਨਹੁ ਅਰਦਾਸਿ ਜੀਉ ॥ ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥**

ਸਾਰੀ ਦੁਨੀਆਂ ਰਾਤ ਦਿਨ ਤੇਰੀ ਸੇਵਾ ਕਰਦੀ ਹੈ। ਇਸ ਲਈ ਮੇਰੀ ਬੇਨਤੀ ਕੰਨ ਦੇਕੇ ਸੁਣੋ। ਹੋਰ ਸਾਰੀ ਦੁਨੀਆਂ ਮੈਂ ਠੋਕ ਵਜਾਕੇ ਵੇਖ ਲਈ ਹੈ, ਜਿਨ੍ਹਾਂ ਉਤੇ ਗੁਰੂ ਰਾਜ਼ੀ ਹੋਇਆ ਹੈ ਓਹਨਾਂ ਨੂੰ ਆਪ ਹੀ ਸੰਸਾਰ ਦੇ ਬੰਧਨਾਂ ਤੋਂ ਛੁੜਾ ਲਿਆ ਹੈ।

**ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥ ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥**

ਹੁਣ ਕਿਰਪਾ ਕਰਨ ਵਾਲੇ ਵਾਹਿਗੁਰੂ ਦਾ ਹੁਕਮ ਮੇਰੇ ਦਿਲ ਵਿਚ ਟਿਕ ਗਿਆ ਹੈ, ਭਾਵ ਮੈਂ ਮੰਨ ਲਿਆ ਹੈ। ਹੁਣ ਜ਼ੋਰ ਨਾਲ ਮਗਰ ਪੈਕੇ ਕੋਈ ਵੀ ਕਿਸੇ ਨੂੰ ਰਞਾਣਦਾ=ਦਬਾ ਜਾਂ ਦੁਖੀ ਨਹੀਂ ਕਰ ਸਕਦਾ ਹੈ, ਭਾਵ ਜੇਹੜੇ ਪਹਿਲੇ ਮਾੜੇ ਗੁਣ ਚੰਗਿਆਂ ਗੁਣਾਂ ਨੂੰ ਘੇਰ ਲੈਂਦੇ ਸਨ, ਹੁਣ ਉਹ ਕੰਮ ਨਹੀਂ ਹੈ, ਹੁਣ ਓਹ ਭਗਤ ਗੁਣਾਂ ਵਾਲੇ ਸੁੱਖ ਨਾਲ ਵੱਸਦੇ ਹਨ। ਇਹ ਗਰੀਬੀ ਦਾ ਰਾਜ ਹੋਇਆ ਹੈ, ਭਾਵ ਨਿਮ੍ਰਤਾ ਧਾਰਨ ਵਾਲਿਆਂ ਨੂੰ ਸੁਖ ਹੋਇਆ ਹੈ।

**ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ॥ਬੋਲਾਇਆ ਬੋਲੀ ਖਸਮ ਦਾ ॥ ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ॥**

ਗੁਰੂ ਰੂਪ ਬੱਦਲ ਲਗਾਤਾਰ ਨਾਮ 'ਉਪਦੇਸ਼' ਰੂਪ ਅੰਮ੍ਰਿਤ ਨੂੰ ਬਰਸਦਾ ਹੈ। ਮੈਂ ਮਾਲਕ ਪ੍ਰਮੇਸ਼ਰ ਦਾ ਬੁਲਾਇਆ ਹੋਇਆ ਬੋਲਦਾ ਹਾਂ, ਮੈਂ ਆਪ ਦੇ ਉਤੇ ਬਹੁਤ ਮਾਣ ਕੀਤਾ ਹੈ, ਤੂੰ ਆਪੇ ਹੀ ਮੇਰਿਆ ਕਰਮਾਂ ਨੂੰ ਲੇਖੇ ਵਿਚ ਪੌਂਦਾ ਹੈਂ।

ਹੇ ਮਹਾਰਾਜ! ਮੈਂ ਤੇਰੇ ਉਤੋਂ ਦੀ ਮਨ ਬਾਣੀ ਸਰੀਰ ਕਰਕੇ ਬਲਿਹਾਰ ਸਦਕੇ ਜਾਂਦਾ ਹਾਂ। ਇਕ ਸਾਹਾ = ਦ੍ਵੈਤ ਤੋਂ ਬਿਨਾਂ ਪਾਤਸ਼ਾਹ ਵਾਹਿਗੁਰੂ ਜਾਂ ਲਗਾਤਾਰ ਸਾਹ ਨਹੀਂ ਲੈਂਦਾ ਹਾਂ, ਮੈਂ ਤੈਨੂੰ ਯਾਦ ਕਰਦਾ ਹਾਂ। ਤੂੰ ਉਜੜਿਆ ਹੋਇਆ ਪਿੰਡ ਵਸਾਉਣ ਵਾਲਾ ਹੈਂ, ਭਾਵ ਮੇਰਾ ਦਿਲ ਚੰਗੇ ਗੁਣਾਂ ਤੋਂ ਖਾਲੀ ਸੀ, ਤੂੰ ਚੰਗੇ ਗੁਣ ਦੇਕੇ ਵਸਾ ਦਿੱਤਾ ਹੈ, ਏਸੇ ਕਰਕੇ ਮੈਂ ਤੈਥੋਂ ਬਲਿਹਾਰ ਜਾਂਦਾ ਹਾਂ।

**ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥**
**ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥**

ਹੇ ਹਰੀ ਪਿਆਰੇ ਮੈਂ ਤੈਨੂੰ ਰੋਜ਼ ਹੀ ਯਾਦ ਕਰਦਾ ਹਾਂ, ਜੋ ਮਨ ਵਿਚ ਚਾਹੁੰਦਾ ਹਾਂ, ਫਲ ਪਾ ਲੈਂਦਾ ਹਾਂ। ਆਪ ਨੇ ਮੇਰੇ ਸਾਰੇ ਕੰਮ ਸਵਾਰ ਦਿਤੇ ਹਨ ਅਤੇ ਮੇਰੇ ਮਨ ਦੀ ਤ੍ਰਿਸਨਾ ਰੂਪ ਭੁਖ ਵੀ ਸਾਰੀ ਲਾਹ ਦਿੱਤੀ ਹੈ।

**ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥ ਨਉਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥੮॥**

ਮੈਂ ਸੰਸਾਰ ਦਾ ਸਾਰਾ ਧੰਧਾ ਛੱਡ ਦਿੱਤਾ ਹੈ, ਮੈਂ ਸੱਚੇ ਮਾਲਕ ਦੀ ਸੇਵਾ ਕਰਦਾ ਹਾਂ। ਹਰੀ ਮਾਲਕ ਦਾ ਨਾਮ ਖਜ਼ਾਨਾ ਨੌ ਨਿੱਧੀਆਂ ਦੇ ਦੇਣ ਵਾਲਾ ਹੈ। ਸੋ ਮੈਂ ਖਿਚ ਕਰਕੇ ਭਾਵ ਦਿਲ ਵਿਚ ਨਿਸਚਾ ਕਰਕੇ ਪੱਲੇ ਬੰਨ੍ਹਿਆਂ ਹੈ, ਭਾਵ ਧਾਰਨ ਕੀਤਾ ਹੈ।

**ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥**
**ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿਕੈ ਹਥੁ ਜੀਉ ॥੯॥**

ਜੇਹੜਾ ਸਾਰਿਆਂ ਸੁਖਾਂ ਵਿਚੋਂ ਉਤਮ ਸੁਖ ਆਤਮ ਸੁਖ ਹੈ ਓਹ ਮੈਂ ਪਾਇਆ ਹੈ। ਗੁਰਾਂ ਨੇ ਮੇਰੇ ਰਿਦੇ ਵਿਚ ਉਪਦੇਸ਼ ਵਸਾਇਆ ਹੈ। ਹੇ ਅਕਾਲ ਪੁਰਖ! ਸਤਿਗੁਰਾਂ ਨੇ ਮੱਥੇ ਉਤੇ ਕਿਰਪਾ ਰੂਪ ਹੱਥ ਨੂੰ ਰੱਖ ਕੇ ਤੈਨੂੰ ਵਿਖਾਲ ਦਿਤਾ ਹੈ।

**ਮੈ ਬਧੀ ਸਚੁ ਧਰਮਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥**
**ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥**

ਮੈਂ ਨਿਸਚੇ ਕਰਕੇ ਭਗਤੀ ਰੂਪ ਸੱਚੀ ਧਰਮਸਾਲਾ ਬੱਧੀ ਹੈ। ਗੁਰ ਸਿਖਾਂ ਨੂੰ ਸੇਵਾ ਕਰਨ ਵਾਸਤੇ ਖੋਜਕੇ ਲੱਭ ਲੈਂਦਾ ਹਾਂ ਜਾਂ ਗੁਰ ਸਿਖਾਂ ਨੂੰ ਲੱਭਕੇ ਸਿਖਿਆ ਲੈਂਦਾ ਹਾਂ। ਗੁਰ ਸਿਖਾਂ ਦੇ ਚਰਨਾਂ ਨੂੰ ਧੋਂਦਾ ਹਾਂ ਅਤੇ ਪੱਖਾ ਫੇਰਦਾ ਹਾਂ। ਝੁਕ ਝੁਕ ਕੇ ਓਹਨਾਂ ਦੀ ਪੈਰੀਂ ਲਗਦਾ ਹਾਂ।

**ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ**

ਹਨ, ਭਾਵ ਛੋਟਿਆਂ ਵਡਿਆਂ ਨਗਾਰਿਆਂ ਦਾ ਅਰਥ ਠੀਕ ਹੈ। ਭਲਵਾਨ ਅਖਾੜੇ ਵਿਚ ਉਤਰੇ ਹੋਏ ਦਾਅ ਲਾਉਣ ਨੂੰ ਫੇਰੀਆਂ ਲੈਂਦੇ ਹਨ। ਜਦੋਂ ਮੈਂ ਪੰਜ ਕਾਮ ਆਦਕ ਬੜੇ ਜੁਆਨ ਆਦਮੀ ਨਿਹਤੇ=ਦਬਾ ਭਾਵ ਵੱਸ ਕਰ ਲਏ ਤਾਂ ਗੁਰਾਂ ਨੇ ਮੇਰੀ ਪਿੱਠ ਉਤੇ ਥਾਪੀ ਦਿਤੀ, ਭਾਵ ਗੁਰੂ ਬਹੁਤ ਹੀ ਪ੍ਰਸੰਨ ਹੋਏ।

**ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ॥ ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥**

ਸਾਰਾ ਗੁਰਮੁਖਾਂ ਮਨਮੁਖਾਂ ਦਾ ਸੰਗ ਕੱਠਾ ਹੋਕੇ ਆਇਆ ਹੈ, ਭਾਵ ਮਨੁੱਖ ਜਨਮ ਤਾਂ ਸਾਰਿਆਂ ਨੂੰ ਬਰਾਬਰ ਹੀ ਮਿਲਿਆ ਹੈ। ਪਰ ਜਦੋਂ ਪ੍ਰਲੋਕ ਰੂਪ ਘਰ ਨੂੰ ਜਾਣਗੇ ਤਾਂ ਰਸਤਾ ਬਦਲਿਆ ਜਾਵੇਗਾ। ਜਿਸ ਤਰਾਂ ਜੇਹੜੇ ਭਲਵਾਨ ਹਾਰ ਜਾਂਦੇ ਹਨ, ਓਹ ਜਿੱਤਣ ਵਾਲਿਆਂ ਤੋਂ ਵਖਰੇ ਹੋਕੇ ਹੋਰ ਰਸਤੇ ਵਿਚ ਜਾਂਦੇ ਹਨ, ਭਾਵ ਗੁਰਮੁਖ ਮੁਕਤੀ ਦੇ ਰਸਤੇ ਜਾਂਦੇ ਹਨ ਅਤੇ ਮਨਮੁਖ ਜਮ ਰਸਤੇ ਵਿਚ ਜਾਂਦੇ ਹਨ। ਜੇਹੜੇ ਗੁਰਮੁਖ ਹਨ ਓਹ ਤਾਂ ਆਪਣੇ ਜਨਮ ਦਾ ਲਾਭ ਲੈ ਗਏ ਹਨ ਅਤੇ ਮਨਮੁਖ ਆਪਣੇ ਜਨਮ ਦੀ ਸਾਸਾਂ ਰੂਪ ਰਾਸ ਨੂੰ ਵੀ ਗਵਾ ਗਏ ਹਨ।

**ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥ ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥**

ਹੇ ਮਹਾਰਾਜ! ਤੂੰ ਚਹੁੰ ਵਰਨਾਂ ਚਿੰਨ੍ਹਾਂ, ਭਾਵ ਰੰਗਾਂ ਨਿਸ਼ਾਨਾਂ ਚੱਕਰਾਂ ਆਦਿਕਾਂ ਤੋਂ ਬਾਹਰਾ ਹੈਂ। ਤੂੰ ਪ੍ਰਗਟ ਹੀ ਪ੍ਰਮੇਸ਼ਰ ਪਾਸ ਦੀਹਦਾ ਹੈਂ। ਹੇ ਗੁਣਤਾਸ= ਗੁਣਾਂ ਦੇ ਸਮੁੰਦਰ! ਤੇਰੇ ਭਗਤ ਤੈਨੂੰ ਤੇ ਤੇਰੇ ਜਸ ਨੂੰ ਸੁਣਕੇ ਤੇਰੇ ਵਿਚ ਹੀ ਰੱਤੇ ਰਹਿੰਦੇ ਹਨ ਅਤੇ ਹਰ ਵੇਲੇ ਤੈਨੂੰ ਹੀ ਯਾਦ ਕਰਦੇ ਰਹਿੰਦੇ ਹਨ।

**ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥ ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥**

ਹੇ ਵਾਹਿਗੁਰੂ! ਮੈਨੂੰ ਜੁੱਗਾਂ ੨ ਵਿਚ ਆਪਣੀ ਸੇਵਾ ਦੇਹ ਗੁਰਾਂ ਨੇ ਮੇਰੀ ਵਾਸ਼ਨਾ ਜਾਂ ਜਨਮ ਮਰਨ ਦੀ ਫਾਹੀ ਕਟ ਦਿਤੀ ਹੈ। ਗੁਰੂ ਜੀ-ਮੈਂ ਫੇਰ ਸੰਸਾਰ ਰੂਪ ਛਿੰਝ ਵਿਚ ਨਹੀਂ ਨੱਚਾਂਗਾ, ਭਾਵ ਫੇਰ ਨਹੀਂ ਜੰਮਾਂਗਾ, ਇਸ ਮਨੁੱਖਾ ਜਨਮ ਸਮੇਂ ਵਿਚ ਮੈਂ ਤੈਨੂੰ ਗੁਰੂ ਦੁਆਰਾ ਖੋਜਕੇ ਲੱਭਿਆ ਹੈ, ਭਾਵ

**ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥ ਦੇਹੁ ਦਰਸੁ ਸੁਖ ਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥੧੫॥**

ਤੇਰਿਆਂ ਭਗਤਾਂ ਨੂੰ ਸਦਾ ਤੇਰੀ ਭੁੱਖ ਰਹਿੰਦੀ ਹੈ, ਤੂੰ ਮੇਰੀਆਂ ਇੱਛਾਂ ਪੂਰੀਆਂ ਕਰਨ ਵਾਲਾ ਹੈਂ। ਹੇ ਸੁਖਾਂ ਦਿਆ ਦਾਤਿਆ! ਮੈਨੂੰ ਦਰਸ਼ਨ ਦੇਹ ਅਤੇ ਮੈਨੂੰ ਗਲ ਨਾਲ ਮਿਲਾ ਲੈ, ਭਾਵ ਆਪਣੇ ਵਰਗਾ ਕਰ ਲੈ।

**ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ ॥ ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥**

ਮੈਂ ਤੇਰੇ ਜਿੱਡਾ ਹੋਰ ਕੋਈ ਨਹੀਂ ਲੱਭਿਆ ਜਾਂ ਵੇਖਿਆ ਹੈ। ਤੂੰ ਸੱਤਾਂ ਦੀਪਾਂ, ਸੱਤਾਂ ਪਤਾਲਾਂ ਵਿਚ ਪ੍ਰਕਾਸ਼ਦਾ ਹੈਂ, ਭਾਵ ਸਾਰਿਆਂ ਥਾਵਾਂ ਵਿੱਚ ਮਿਲਿਆ ਹੋਇਆ ਹੈਂ। ਗੁਰੂ ਜੀ—ਤੂੰ ਸਾਰਿਆਂ ਥਾਵਾਂ ਦੇ ਅੰਦਰਾਂ ਵਿੱਚ ਮਿਲਿਆ ਹੋਇਆ ਹੈਂ। ਹੇ ਸੱਚੇ ਪ੍ਰਮੇਸ਼ਰਾ! ਭਗਤਾਂ ਨੂੰ ਤੇਰਾ ਹੀ ਆਸਰਾ ਹੈ।

**ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰਮਿਲਿ ਉਚ ਦੁਮਾਲੜਾ ॥ ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥**

ਮੈਂ ਵਾਹਿਗੁਰੂ ਮਾਲਕ ਦਾ ਪਹਿਲਵਾਨ ਹਾਂ। ਮੈਂ ਗੁਰਾਂ ਦੇ ਨਾਲ ਮਿਲਕੇ ਪ੍ਰੇਮ ਰੂਪ ਉਚਾ ਦੁਮਾਲਾ ਬੰਨ੍ਹਿਆਂ ਹੈ, (ਭਾਵ ਪਹਿਲਵਾਨਾਂ ਦੇ ਅਖਾੜੇ ਵਿੱਚ ਜੇਹੜਾ ਵਾਂਸ ਦੇ ਉਤੇ ਜਿੱਤ ਦਾ ਸਿਰੋ ਪਾਉ ਬੰਨ੍ਹਿਆਂ ਹੋਇਆ ਹੁੰਦਾ ਹੈ ਅਤੇ ਓਹ ਝੂਲਾ ੨ ਕੇ ਵਿਖਾਉਂਦੇ ਹਨ, ਉਸਦਾ ਨਾਮ ਦੁਮਾਲਾ ਹੈ।) ਗੁਰਮੁਖ ਅਤੇ ਮਨਮੁਖ ਸਾਰੇ ਸੰਸਾਰ ਰੂਪ ਅਖਾੜੇ ਵਿਚ ਦੋਹਾਂ ਪਾਸਿਆਂ ਦੇ ਪਹਿਲਵਾਨਾਂ ਦੀ ਕਤਾਰ ਕੱਠੀ ਹੋਈ ਹੋਈ ਹੈ। ਜੇਹੜਾ ਦਯੁ=ਵਾਹਿਗੁਰੂ ਸਾਰਿਆਂ ਦਾ 'ਪ੍ਰੇਰਕ' ਸੱਦਣ ਬੁਲਾਉਣ ਵਾਲਾ ਤੇ ਛਿੰਝ ਪਾਉਣ ਵਾਲਾ ਹੈ ਸੋ ਓਹ ਆਪ ਵਖਰਾ ਹੋਕੇ ਬੈਠਾ ਵੇਖਦਾ ਹੈ।

**ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥ ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥**

ਮੂੰਹ ਨਾਲ ਜੇਹੜੇ ਸ਼ਬਦ, ਅਵਾਜ਼, ਬਚਨ ਹੁੰਦੇ ਹਨ, ਏਹੋ ਹੀ ਟੰਮਕ ਭੇਰੀਆ=ਤੂਤੀਆਂ ਆਦਕ ਚੰਮ ਦੇ ਮੜ੍ਹੇ ਹੋਏ ਢੋਲ ਆਦਕ ਵਾਜੇ ਵੱਜਦੇ

ਨਾਮਿ ਹਰਿ ਰਾਤੇ ॥ ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥ ਤਿਨਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ ਤਿਨਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥ ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੯॥

(ਜੋਗ ਦੀ ਹਾਲਤ ਹੈ)

ਸੋਰਠਿ ਘਰੁ ੩ ॥ ਅਣਮੜਿਆ ਮੰਦਲੁ* ਬਾਜੈ ॥ ਬਿਨੁ ਸਾਵਨ ਘਨਹਰੁ ਗਾਜੈ ॥ † ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥

ਮੰਦਲੁ=ਢੋਲ। ਘਨਹਰੁ=ਬੱਦਲ। ਇਕੁਰ ਇਹੁ ਸੰਸਾਰ ਝੂਠਾ ਹੈ ।

ਮੋਕਉ ਮਿਲਿਓ ਰਾਮ ਸਨੇਹੀ ॥ ਜਿਹ ਮਿਲਿਐ ਦੇਹ ਸੁ ਦੇਹੀ ॥

ਸਨੇਹੀ=ਪ੍ਰੇਮੀ ਪਿਆਰਾ। ਮੈਨੂੰ ਪਿਆਰਾ ਵਾਹਿਗੁਰੂ ਮਿਲਿਆ ਹੈ ਜਿਸ ਦੇ ਮਿਲਣੇ ਕਰਕੇ ਇਹ ਦੇਹੀ ਸਫਲ ਹੁੰਦੀ ਹੈ।

ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥ ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ

---

*ਜਦੋਂ ਆਦਮੀ ਸੁਆਸਾਂ ਨੂੰ ਰੋਕਦਾ ਮਨ ਨੂੰ ਇਕਾਗਰ ਕਰਦਾ ਹੈ ਤਾਂ ਲਗਾਤਾਰ ਇਕ ਰਸ ਸਬਦ ਦੀ ਆਵਾਜ਼ ਆਉਂਦੀ ਹੈ, ਇਹ ਬਿਨਾਂ ਮੜ੍ਹੇ ਤੋਂ ਢੋਲ ਵਜਦਾ ਹੈ ਅਤੇ ਸਾਉਣ ਦੇ ਮਹੀਨੇ ਤੋਂ ਬਿਨਾਂ ਮਿੱਠੀਆਂ ਵਾਜਾਂ ਵਾਲੇ ਬੱਦਲ ਗਜਦੇ ਹਨ। ਇਹ ਜੋਗੀਆਂ ਦੀ ਕਠਨ ਕਿਰਿਆ ਕਬੀਰ ਜੀ ਵੀ ਇਕਰ ਦੀ ਕਿਰਿਆ ਕਰਨ ਵਾਲੇ ਇਕ ਜੋਗੀ ਪਾਸ ਜਾਇਆ ਕਰਦੇ ਸੀ ਇਕ ਦਿਨ ਉਹ ਇਹ ਕੰਮ ਕਰਦਾ ੨ ਮਰ ਗਿਆ ਤਾਂ ਕਬੀਰ ਜੀ ਆਖਿਆ- ਜਹ ਕਿਛੁ ਅਹਾ ਤਹਾ ਕਿਛੁ ਨਾਹੀ ॥

†ਐਸੀ ਹਾਲਤ ਵਾਲੇ ਨੂੰ ਬਦਲ ਤੋਂ ਬਿਨਾਂ ਨਾਮ ਅੰਮ੍ਰਿਤ ਦੀ ਬਰਖਾ ਹੁੰਦੀ ਹੈ, ਜੇਹੜਾ ਕੋਈ ਇਕੁਰਦੇ ਤੱਤ ਠੀਕ ਵਿਚਾਰ ਨੂੰ ਵਿਚਾਰਦਾ

ਸਹਜਿ ਸਮਾਉ ॥ ੪ ॥
ਹੇ ਭਰਾ ਮੈਂ ਵਾਰੀ ਜਾਵਾਂ ਮੈਂ ਵਾਰੀ ਜਾਵਾਂ ਮੈਂ ਸਤਿਗੁਰਾਂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ। ਹੇ ਭਰਾ ਜਿਨਾਂ ਸਤਿਗੁਰਾਂ ਨੇ ਮੈਨੂੰ ਨਾਮ ਦਾ ਖਜ਼ਾਨਾ ਦਿਤਾ ਹੈ ਮੈਂ ਓਨਾਂ ਗੁਰਾਂ ਦੀ ਸਿਖਿਆ ਲੈਕੇ ਸਹਜੇ ਹੀ ਪ੍ਰਮੇਸਰ ਨਾਲ ਮਿਲ ਗਿਆ ਹਾਂ।

ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥
ਹੇ ਭਰਾ ਗੁਰੂ ਤੋਂ ਬਿਨਾ ਗਿਆਨ ਨਹੀਂ ਪ੍ਰਗਟ ਹੁੰਦਾ ਹੈ ਬੇਸ਼ਕ ਤੁਸੀਂ ਗਿਆਨ ਵਾਨਾਂ ਤੋਂ ਜਾਕੇ ਪੁਛ ਲਓ, ਹੇ ਭਰਾ ਦਿਲ ਵਿਚੋਂ ਹੰਕਾਰ ਨੂੰ ਗਵਾਕੇ ਸਦਾ ਹੀ ਸਤਿਗੁਰਾਂ ਦੀ ਸੇਵਾ ਕਰ।

ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥ ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥ ੬ ॥
ਹੇ ਭਰਾ ਗੁਰ ਸਿਖਿਆ ਕਰਕੇ ਪਰਮੇਸ਼ਰ ਦਾ ਡਰ ਪ੍ਰਗਟ ਹੁੰਦਾ ਹੈ ਅਤੇ ਜੇਹੜੀ ਕਰਨੀ ਪਰਮੇਸਰ ਦਾ ਡਰ ਮੰਨ ਕੇ ਕਰੀਦੀ ਹੈ ਓਹ ਸਚੀ ਤੇ ਚੰਗੀ ਹੈ, ਹੇ ਭਰਾ ਜੇ ਪਰਮੇਸਰ ਰੂਪ ਪਦਾਰਥ ਨੂੰ ਪਾਈਏ ਤੇ ਤਾਂ ਸਚੇ ਨਾਮ ਦਾ ਅਧਾਰ ਹੁੰਦਾ ਹੈ।

ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥ ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥ ੭ ॥
ਹੇ ਭਰਾ ਜੇਹੜੇ ਆਪਣੇ ਸਤਿਗੁਰੂ ਨੂੰ ਸੇਵਿਆ ਕਰਦੇ ਹਨ ਮੈਂ ਓਨਾਂ ਦੇ ਚਰਨੀ ਲੱਗਦਾ ਹਾਂ, ਹੇ ਭਰਾ ਮੈਂ ਅਪਣਾ ਜਨਮ ਵੀ ਸਵਾਰ ਲਵਾਂਗਾ ਅਤੇ ਕੁਲ ਵੀ ਬਖਸ਼ਾ ਲਵਾਂਗਾ।

ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ।੮।੨।
ਗੁਰਾਂ ਦੀ ਬਾਣੀ ਵੀ ਸੱਚੀਹੈ ਉਪਦੇਸ਼ ਵੀ ਸਚਾਹੈ ਹੇਭਰਾ! ਓਹ ਉਪਦੇਸ਼ ਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ, (ਗੁਰੂ ਜੀ) ਹੇ ਭਰਾ ਜਿਸ ਦੇ ਮਨ ਵਿਚ ਪਰਮੇਸਰ ਦਾ ਨਾਮ ਆ ਵਸਦਾ ਹੈ ਉਸ ਨੂੰ ਕੋਈ ਵਿਘਨ ਨਹੀਂ ਲਗਦਾ ਹੈ।

ਪਉੜੀ॥ ਤਿਨਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ

ਭੁਖ ਉਸ ਦੀ ਨਹੀਂ ਰਹਿੰਦੀ ਹੈ। ਕਿਉਂਕਿ ਹੋਰ ਕੋਈ ਰਸ ਉਸਦੇ ਚਿੱਤ ਵਿਚ ਨਹੀਂ ਵਸਿਆ ਹੈ।

**ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ॥**
**ਬਰਨਿ ਨ ਸਾਕਉ ਉਸਤਤਿ ਤਾਕੀ ਕੀਮਤਿ ਕਹਣੁ ਨ ਜਾਈ।੨।**

ਉਨ੍ਹਾਂ ਦਾ ਮਨ ਤਨ ਪਰਫੁਲਤ ਹੋਕੇ ਹਰਿਆ ਹੋਇਆ ਹੈ ਭਾਵ ਮਨ ਚੰਗਿਆਂ ਗੁਣਾਂ ਵਾਲਾ ਅਤੇ ਤਨ ਸਫਲਾ ਹੋਇਆ ਹੈ, ਜਿਨ੍ਹਾਂ ਨੇ ਇਕ ਨਾਮ ਦੀ ਸ਼ਾਂਤੀ ਬੂੰਦ ਗੁਰਾਂ ਤੋਂ ਪਾਈ। ਉਨ੍ਹਾਂ ਦੀ ਉਸਤਤੀ ਮੈ ਵਰਨਨ ਨਹੀਂ ਕਰ ਸਕਦਾ ਹਾਂ ਅਤੇ ਉਨ੍ਹਾਂ ਦੇ ਗੁਣਾਂ ਦੀ ਕੀਮਤ ਵੀ ਨਹੀਂ ਆਖੀ ਜਾਂਦੀ ਹੈ।

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥**
**ਜਾਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋਮੰਤਾ॥**

ਜੇਹੜਾ ਪਰਮੇਸ਼ਰ ਵਡਿਆਂ ਵਡਿਆਂ ਜਪਾਂ ਤਪਾਂ ਆਦਿਕਾਂ ਦੇ ਸਾਧਨਾਂ ਦੀ ਘਾਲ=ਕਮਾਈ ਨਾਲ ਨਹੀਂ ਮਿਲਿਆ ਸੀ ਅਤੇ ਦੇਵੀ ਦੇਵਤਿਆਂ ਦੀ ਸੇਵਾ ਨਾਲ ਵੀ ਨਹੀਂ ਮਿਲਿਆ ਸੀ, ਸੋ ਓਹ ਪਰਮੇਸਰ ਗੁਰਾਂ ਦੀ ਕਿਰਪਾ ਨਾਲ ਓਨ੍ਹਾਂ ਭਗਤਾਂ ਨੂੰ ਸੁਭਾਵਕ ਹੀ ਆ ਮਿਲਿਆ ਹੈ। ਪਰ ਜਿਸ ਉਤੇ ਮੇਰੇ ਮਾਲਕ ਨੇ ਕਿਰਪਾ ਕੀਤੀ ਹੈ, ਉਸ ਨੇ ਗੁਰਾਂ ਦਾ ਨਾਮ ਮੰਤ੍ਰ ਕਮਾਇਆ ਹੈ, ਇਸੇ ਲਈ ਉਸ ਨੂੰ ਪਰਮੇਸਰ ਨਾਮ ਮਿਲਿਆ ਹੈ।

**ਦੀਨ ਦਇਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ॥**
**ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੁੋਪਾਲਾ॥**

ਗਰੀਬਾਂ ਦਾ ਦਿਆਲੂ ਜੇਹੜਾ ਪਰਮੇਸਰ ਸਦਾ ਹੀ ਕਿਰਪਾਲੂ ਹੋਕੇ ਸਾਰਿਆਂ ਜੀਆਂ ਦੀ ਪਾਲਣਾ ਕਰਦਾ ਹੈ। ਗੁਰੂ ਜੀ-ਓਹ ਅਕਾਲ ਪੁਰਖ ਪਰਮੇਸਰ ਦੇ ਭਗਤਾਂ ਨਾਲ ਤਾਣੇ ਪੇਟੇ ਵਾਂਗ ਰਵਿਆ=ਮਿਲਿਆ ਹੋਇਆ ਅਤੇ ਜਿਕੁਰ ਮਾਂ ਬੱਚੇ ਦੀ ਰਖਿਆ ਕਰਦੀ ਹੈ, ਉਕਰ ਹੀ ਗੁਪਾਲ ਸਾਡਾ ਸਹਾਈ ਹੈ।

[ਮਾਇਆ ਦਾ ਜ਼ੋਰ ਕੀ ਹੈ ?]

## ਧਨਾਸਰੀ ਮਹਲਾ ੫ ॥

**ਜਿਨਿ ਕੀਨੇ ਵਸਿ ਅਪੁਨੈ ਤ੍ਰੈਗੁਣ ਭਵਣ ਚਤੁਰ ਸੰਸਾਰਾ॥**
**ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ॥੧॥**

ਜਿਸ ਮਾਇਆ ਨੇ ਤਿੰਨਾਂ ਗੁਣਾਂ ਰਜੋ ਸਤੋ ਤਮੋ ਵਾਲੇ ਸਾਰੇ ਆਦਮੀ ਆਪਣੇ ਵੱਸ ਕਰ ਲਏ ਹਨ ਅਤੇ ਚੌਦਾਂ ਲੋਕਾਂ ਰੂਪ ਸਾਰੇ ਸੰਸਾਰ ਨੂੰ ਵੀ ਵੱਸ ਕਰ

ਪਤੀਆਗਾ ॥ ੨ ॥

ਕੰਚਨ=ਸੋਨਾ। ਜਿਕੁਰ ਲੋਹਾ ਪਾਰਸ ਨਾਲ ਛੋਹਕੇ ਸੋਨਾ ਹੋ ਜਾਂਦਾ ਹੈ, ਜਿੱਕੁਰ ਰਤਨ ਧਾਗੇ ਵਿਚ ਪਰੋਏ ਜਾਂਦੇ ਹਨ ਇੱਕੁਰ ਹੀ ਗੁਰਾਂ ਨਾਲ ਮਿਲਕੇ ਅਸੀਂ ਸ਼ੁੱਧ ਹੋਏ ਹਾਂ ਮੁਖ ਅਤੇ ਮਨ "ਸੋ" ਇਸਨੂੰ ਵਾਹਿਗੁਰੂ ਦੇ ਨਾਮ ਰਤਨ ਨਾਲ ਪਰੋਇਆ ਹੈ ਭਾਵ ਵਾਹਿਗੁਰੂ ਦਾ ਨਾਮ ਮਨ ਧਾਗੇ ਵਿਚ ਪਰੋਤਾ ਹੈ। ਨਿਜ=ਆਪ। ਭਾਉ=ਪ੍ਰੇਮ, ਪਿਆਰ। ਜਦ ਆਪਣੇ ਆਪ ਵਿਚ ਚਾਨਣ ਹੋਇਆ ਤਾਂ ਭਰਮ ਦੂਰ ਹੋ ਗਿਆ ਗੁਰਾਂ ਪਾਸੋਂ ਪੁਛਿਆ ਤਾਂ ਮਨ ਭਰੋਸੇ ਵਾਲਾ ਹੋਇਆ।

ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥ ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੇ ਤਤੁ ਪਛਾਨਿਆ ॥ ੩ ॥ ੩ ॥

ਭੀਤਰਿ=ਵਿਚ। ਕੁੰਭ=ਘੜਾ। ਜਿਕੁਰ ਪਾਣੀ ਵਿਚ ਘੜਾ ਸਮਾਇਆ ਹੁੰਦਾ ਹੈ ਭਾਵ ਪਾਣੀ ਦਾ ਭਰਿਆ ਹੋਇਆ ਘੜਾ ਪਾਣੀ ਵਿਚ ਟਿਕ ਜਾਂਦਾ ਹੈ, ਅਥਵਾ ਜਿੱਕੁਰ ਘੜੇ ਦਾ ਪਾਣੀ ਸਮੁੰਦਰ ਆਦਿਕ ਦੇ ਪਾਣੀ ਨਾਲ ਮਿਲ ਜਾਂਦਾ ਹੈ ਇਕੁਰ ਹੀ ਮੈਂ ਸਾਰੇ ਸੰਸਾਰ ਵਿਚ ਇਕ ਵਾਹਿਗੁਰੂ ਕਰਕੇ ਜਾਣਿਆਂ ਹੈ। ਗੁਰੂ ਵਿਚ ਦਾਸ ਦਾ ਮਨ ਮੰਨਿਆਂ ਹੈ, ਦਾਸ ਨਾਮੇ ਨੇ ਤਤ ਸਰੂਪ ਵਾਹਿਗੁਰੂ ਨੂੰ ਪਛਾਣ ਲਿਆ ਹੈ।

## ਧਨਾਸਰੀ ਮਃ ੫ ॥

ਲਵੈ ਨ ਲਾਗਨ ਕਉ ਹੈ ਕਛੂਐ ਜਾਕਉ ਫਿਰਿ ਇਹੁ ਧਾਵੈ ॥ ਜਾਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸਹੀ ਕਉ ਬਨਿ ਆਵੈ॥੧।

ਜਿਸ ਅਸਲੀ ਸੁਖ ਦੇ ਲਵੈ=ਬਰਾਬਰ ਲੱਗਣ ਲਈ ਜਾਂ ਹੋਣ ਵਾਲਾ ਹੋਰ ਕੋਈ ਕੁਛ ਸੁਖ ਨਹੀਂ ਹੈ, ਜਿਸ ਸੁਖ ਨੂੰ ਵੱਡਾ ਜਾਣਕੇ ਫਿਰ ਉਲਟਕੇ ਇਹ ਮਨ ਦੌੜਨਾ ਕਰਦਾ ਹੈ। ਜਿਸ ਨੂੰ ਸਤਿਗੁਰਾਂ ਨੇ ਇਹ ਨਾਮ ਅੰਮ੍ਰਿਤ ਦਿਤਾ ਹੈ, ਉਸ ਨੂੰ ਇਹ ਅਸਲੀ ਰਸ ਬਣ ਆਉਂਦਾ ਹੈ ਭਾਵ ਇਹ ਸੁਖ ਓਸੇ ਨੂੰ ਹੀ ਆਕੇ ਮਿਲਦਾ ਹੈ।

ਜਾਕਉ ਆਇਓ ਏਕੁ ਰਸਾ ॥ ਖਾਨ ਪਾਨ ਆਨ ਨਹੀ ਖੁਧਿਆ ਤਾਕੈ ਚਿਤਿ ਨ ਬਸਾ ॥ ਰਹਾਉ ॥

ਜਿਸ ਆਦਮੀ ਨੂੰ ਇਕ ਨਾਮ ਦਾ ਰਸ ਆਇਆ ਹੈ, ਹੋਰ ਖਾਣ ਪੀਣ ਦਾ

**ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥ ਹਰਿ ਹਰਿ ਨਾਮੁ ਨਾਨਕ ਧਨੁ ਪਾਇਆ ਅਪੁਨੈ ਘਰਿ ਲੈ ਆਇਆ ਖਾਟੇ ॥ ੫ ॥ ੧੧ ॥**

ਅਸਾਂ ਸੰਤਾਂ ਦੀ ਕਿਰਪਾ ਨਾਲ ਵੱਡਾ ਸੁਖ ਪਾਇਆ ਹੈ, ਜਨਮਾਂ ਜਨਮਾਂ ਦੇ ਸਾਰੇ ਬੰਧਨ ਕੱਟੇ ਗਏ ਹਨ। ਗੁਰੂ ਜੀ--ਅਸਾਂ ਹਰਿ ਹਰਿ ਧਨ ਸਤਿਗੁਰਾਂ ਤੋਂ ਪਾਇਆ ਹੈ, ਓਹੋ ਹੀ ਖੱਟ ਕੇ ਭਾਵ ਲਾਭ ਲੈਕੇ ਅਸੀਂ ਆਪਣੇ ਸਰੂਪ ਵਿਚ ਮਨ ਨੂੰ ਲੈ ਆਂਦਾ ਹੈ ਜਾਂ ਸਾਡਾ ਮਨ ਲੈ ਆਇਆ ਹੈ ਜਾਂ ਭਗਤ ਆਪਣੇ ਮਨ ਨੂੰ ਲੈ ਆਇਆ ਹੈ।

**ਜੈਤਸਰੀ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥**

**ਕੋਈ ਜਾਣੈ ਕਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾਕੀ ਨਿਰਮਲ ਰੀਤਿ ॥ ੧ ॥ ਰਹਾਉ ॥**

ਹੇ ਭਰਾ! ਕੋਈ ਇਸ ਗੱਲ ਨੂੰ ਜਾਣਦਾ ਹੈ ਕਿ ਕੋਈ ਆਦਮੀ ਜਾਂ ਕੌਣ ਇਸ ਆਦਮੀ ਦਾ ਜਗਤ ਵਿਚ ਮਿੱਤ੍ਰ ਹੈ ਭਾਵ ਕੋਈ ਨਹੀਂ ਹੈ। ਜਿਸਦੇ ਉਤੇ ਪ੍ਰਮੇਸਰ ਦਿਆਲੂ ਹੁੰਦਾ ਹੈ ਓਹ ਇਸ ਰੀਤੀ ਨੂੰ ਸਮਝਦਾ ਹੈ ਅਤੇ ਓਸੇ ਦੀ ਹੀ ਨਿਰਮਲ ਰੀਤੀ ਹੈ।

**ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥ ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥**

ਇਹ ਮਾਂ, ਪਿਓ, ਇਸਤ੍ਰੀ, ਪੁਤ੍ਰ, ਸਰਬੰਧੀ, ਪਿਆਰੇ ਭਰਾਵਾਂ ਵਰਗੇ ਮਿਤ੍ਰ ਅਤੇ ਹੋਰ ਭਰਾਵ ਆਦਕ ਜਿਤਨੇ ਹਨ, ਇਹ ਸਾਰੇ ਪਿਛਲੇ ਜਨਮ ਦੇ ਮੇਲ ਕਰਕੇ ਆਕੇ ਮਿਲੇ ਹਨ ਪਰ ਅੰਤ ਨੂੰ ਕੋਈ ਵੀ ਸਹਾਈ ਨਹੀਂ ਹੁੰਦਾ ਹੈ।

**ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥ ਹਾਹਾ ਕਰਤ ਬਿਹਾਨੀ ਅਵਧਹਿ ਤਾਮਹਿ ਸੰਤੋਖੁ ਨ ਪਾਇਆ॥੨।**

ਰੰਜਨ=ਪ੍ਰਸੰਨ, ਖੁਸ਼ੀ ॥

ਮੋਤੀਆਂ ਦੀ ਮਾਲਾ, ਸੋਨਾ, ਲਾਲ, ਹੀਰੇ ਆਦਕ ਜਿਤਨੀ ਚੀਜ ਵਸਤੂ ਹੈ ਸੋ ਇਹ ਤਾਂ ਏਥੇ ਮਨ ਨੂੰ ਖੁਸ਼ ਕਰਨ ਵਾਲੀ ਮਾਇਆ ਹੈ। ਹੈ ਹੈ ਭਾਵ ਹੰਕਾਰ ਮੇਰੀ ਮੇਰੀ ਕਰਦਿਆਂ ਹੀ ਇਸ ਆਦਮੀ ਦੀ ਸਾਰੀ ਉਮਰ ਬੀਤ ਗਈ ਹੈ। ਇਸ ਸਮੱਗਰੀ ਵਿਚ ਸੰਤੋਖ ਨਹੀਂ ਪਾਇਆ ਹੈ ਭਾਵ

ਲਿਆ ਹੈ। ਜਗ, ਇਸ਼ਨਾਨ ਤਪ ਆਦਕ ਸਾਰੇ ਸਾਧਨ ਅਤੇ ਪਵਿਤ੍ਰ ਪਵਿਤ੍ਰ ਸਾਰੇ ਅਸਥਾਨ ਇਸਨੇ ਖੰਡੇ=ਨਾਸ ਭਾਵ ਅਪਵਿਤ੍ਰ ਕਰ ਦਿਤੇ ਹਨ, ਇਕੁਰ ਦੀ ਮਾਇਆ ਅੱਗੇ ਇਹ ਜੀਵ ਵਿਚਾਰਾ ਕੀ ਚੀਜ਼ ਹੈ?

**ਪ੍ਰਭ ਕੀ ਓਟ ਗਹੀ ਤਉ ਛੂਟੋ ॥ ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ ਹੂਟੇ ॥੧॥ਰਹਾਉ॥**

ਹੇ ਭਰਾ! ਅਸਾਂ ਤਾਂ ਮਾਲਕ ਦੀ ਓਟ ਫੜੀ ਹੈ ਤਾਂ ਇਸ ਮਾਇਆ ਤੋਂ ਛੁਟੇ ਹਾਂ ਜਦੋਂ ਤੁਸੀਂ ਮਾਲਕ ਦੀ ਸ਼ਰਨ ਫੜੋਗੇ ਤੇ ਤਾਂ ਮਾਇਆ ਤੋਂ ਛੁਟੋਗੇ। ਸੰਤਾਂ ਦੀ ਕਿਰਪਾ ਨਾਲ ਜਦੋਂ ਪਰਮੇਸਰ ਦਾ ਨਾਮ ਗਾਓਗੇ ਤਾਂ ਵਿਸ਼ਿਆਂ ਦੀ ਵਿਆਧੀ ਤੋਂ ਹਟੋਗੇ ਭਾਵ ਇਸ ਰੋਗ ਤੋਂ ਬਚੋਗੇ।

**ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹੁ ਡੀਠੀ॥ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ॥ ੨ ॥**

ਇਹ ਮਾਇਆ ਨਾ ਤਾਂ ਕਿਸੇ ਥਾਂ ਵਿਚ ਉਤਰੀ ਹੋਈ ਸੁਣੀਦੀ ਹੈ ਅਤੇ ਨ ਮੂੰਹ ਤੋਂ ਬੋਲਦੀ ਹੀ ਸੁਣੀਦੀ ਹੈ ਅਤੇ ਨ ਹੀ ਸ਼ਕਲ ਧਾਰਕੇ ਜੀਆਂ ਨੂੰ ਮੋਂਹਦੀ ਹੋਈ ਕਿਸੇ ਨੇ ਵੇਖੀ ਹੈ। ਇਹ ਮਾਇਆ ਇੱਕੁਰ ਦੀ ਠੱਗ ਬੂਟੀ ਪਾਕੇ ਸਾਰਿਆਂ ਜੀਆਂ ਨੂੰ ਭੁਲਾਂਦੀ ਹੈ, ਜੋ ਸਾਰਿਆਂ ਦੇ ਮਨ ਵਿਚ ਮਿੱਠੀ ਲਗਦੀ ਹੈ।

**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥ ਕਿਸਹੀ ਵਾਧਿ ਘਾਟਿ ਕਿਸਹੀ ਪਹਿ ਸਗਲੇ ਲਰਿ ਲਰਿ ਮੂਆ॥੩॥**

ਮਾਤਾ, ਪਿਤਾ, ਪੁੱਤਰ, ਹਿਤ=ਮਿੱਤਰ, ਭਰਾ ਆਦਿਕ ਬਹੁਤਿਆਂ ਹੀ ਪਿਆਰਿਆਂ ਸਾਰਿਆਂ ਸਾਕਾਂ ਵਿਚ ਅਤੇ ਸਾਰਿਆਂ ਘਰਾਂ ਘਰਾਂ ਵਿਚ ਇਸ ਨੇ ਦ੍ਵੈਤ ਭਾਵਣਾ ਨੂੰ ਮੇਲਿਆ ਹੋਇਆ ਹੈ। ਕਿਸੇ ਪਾਸ ਵੱਧ ਕਿਸੇ ਪਾਸ ਘੱਟ ਹੋਣ ਨਾਲ ਸਾਰਿਆਂ ਜੀਆਂ ਦਾ ਅਕੱਠ ਇਸ ਵਾਸਤੇ ਲੜ ਲੜਕੇਮਰਦਾ ਹੈ।

**ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁਦਿਖਾਇਆ ॥ ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥੪॥**

ਮੈਂ ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸਨੇ ਮੈਨੂੰ ਇਹ ਮਾਇਆ ਦਾ ਤਮਾਸ਼ਾ ਵਿਖਾਇਆ ਹੈ ਭਾਵ ਛਲ ਜਾਣ ਵਾਲੀ ਦਸਿਆ ਹੈ। ਇਹ ਢੱਕੀ ਛਪੀ ਹੋਈ ਅੱਗ ਵਿਚ ਸਾਰਾ ਸੰਸਾਰ ਸੜਦਾ ਹੈ, ਪਰ ਪਰਮੇਸਰ ਦੇ ਭਗਤਾਂ ਨੂੰ ਇਸ ਮਾਇਆ ਦਾ ਬਲ ਨਹੀਂ ਪੁਜ ਸਕਦਾ ਭਾਵ ਮਾਇਆ ਜ਼ੋਰ ਨਹੀਂ ਪਾ ਸਕਦੀ ਹੈ।

ਕੋਈ ਆਖਦਾ ਹੈ ਸਾਰਿਆਂ ਦੇ ਵਿਚ ਹੈ । ਜਿਸ ਪ੍ਰਮੇਸਰ ਦਾ ਕੋਈ ਰੰਗ ਨਜ਼ਰ ਨਹੀਂ ਆਉਂਦਾ ਹੈ ਅਤੇ ਨਾ ਹੀ ਕੋਈ ਨਿਸ਼ਾਨ ਵੇਖਿਆ ਜਾਂਦਾ ਹੈ ਹੇ ਸੁਹਾਗਣੀਓ ! ਮੈਨੂੰ ਇਹ ਸ਼ਾਂਤੀ ਨਾਲ ਜਾਂ ਸੱਚ ਸੱਚ ਸਮਝਾ ਦਿਓ ।

ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥੨॥

ਉਤਰ--ਜੇਹੜਾ ਬਾਹਰ ਬਣਾਂ ਤ੍ਰਿਣਾਂ ਅਤੇ ਘਟਾਂ ਘਟਾਂ ਵਿਚ ਰਹਿੰਦਾ ਹੈ ਜਿਸ ਨੂੰ ਕੋਈ ਕਿਸੇਤਰਾਂ ਦਾ ਲੇਪ ਜਾਂ ਦੋਸ਼ ਨਹੀਂ ਹੈ ਅਤੇ ਸਦਾ ਹੀ ਸਾਰਿਆਂ ਤੋਂ ਵਖਰਾ ਰਹਿੰਦਾ ਹੈ। ਗੁਰੂ ਜੀ--ਸੁਣੋ ਹੇ ਭਰਾਓ ਲੋਕੋ ! ਓਹ ਪ੍ਰਮੇਸਰ ਸੰਤਾਂ ਦੀ ਰਸਨਾ ਉਤੇ ਵਸਦਾ ਹੈ ਭਾਵ ਸੰਤ ਜੋ ਆਖਦੇ ਹਨ ਸੱਚ ਹੋ ਜਾਂਦਾਹੈ।

ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥ ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥ ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ ॥ ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ ॥ ਸ੍ਰੀ ਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥ ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ ॥੩॥

## ਟੋਡੀ ਮਹਲਾ ੫॥

ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥ ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥

ਇਹ ਆਦਮੀ ਪ੍ਰਮੇਸਰ ਨੂੰ ਸਮਝਿਆਂ ਬਿਨਾ ਇਸ ਮਨੁੱਖ ਦੇਹ ਵਿਚ ਬਿਰਥਾ ਹੀ ਆਇਆ ਹੈ, ਅਨੇਕ ਤਰਾਂ ਦੇ ਕਪੜਿਆਂ ਗਹਿਣਿਆਂ ਨੂੰ ਸਾਜਕੇ ਜੇਹੜਾ ਸ਼ਿੰਗਾਰ ਕਰਦਾ ਹੈ ਓਹ ਸ਼ਿੰਗਾਰ ਇਕੁਰ ਹੈ ਜਿਕੁਰ ਮੁਰਦੇ ਉਤੇ ਕਪੜਾ ਪਾਇਆ ਹੋਇਆ ਹੈ ਭਾਵ ਜਿੱਕੁਰ ਓਹ ਕਪੜਾ ਬਿਰਥਾ ਹੈ ਇਕੁਰ ਹੀ ਪ੍ਰਮੇਸਰ ਨੂੰ ਸਮਝਿਆਂ ਬਿਨਾਂ ਸ਼ਿੰਗਾਰ ਬਿਰਥਾ ਹੈ ।

ਧਾਇ ਧਾਇ ਕ੍ਰਿਪਨ ਸੂਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥
ਦਾਨੁ ਪੁੰਨ ਨਹੀ ਸੰਤਨ ਸੇਵਾ ਕਿਤਹੀ ਕਾਜਿ ਨ ਆਇਆ॥੧॥

ਸੂਮਤਾ ਨੂੰ ਧਾਰਕੇ ਦੌੜ ਦੌੜ ਕੇ ਬਹੁਤ ਹੀ ਦੁਖ ਸਹਾਰਕੇ ਮਾਇਆ ਕੱਠੀ ਕੀਤੀ ਹੈ ਉਸ ਧਨ ਦੇ ਨਾਲ ਨ ਤਾਂ ਦਾਨ ਪੁੰਨ ਕੀਤਾ ਨ ਸੰਤਾਂ ਦੀ ਸੇਵਾ

ਰਜਿਆ ਨਹੀਂ ਹੈ।

**ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਗਾ ॥ ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥**

ਹਾਥੀ, ਰਥ, ਪੌਣ ਦੇ ਬਰਾਬਰ ਤੇਜ ਚਲਣ ਵਾਲੇ ਘੋੜੇ ਅਤੇ ਜੇਹੜਾ ਇਹਨਾਂ ਦਾ ਧਣੀ=ਮਾਲਕ ਹੈ ਭੂਮਨ=ਧਰਤੀ ਜਾਂ ਧਰਤੀ ਤੇ ਮਣੀਆਂ ਵੀ ਹੋਣ, ਅਤੇ ਚਾਰ ਤਰਾਂ ਦੀ ਸੈਨਾ ਵੀ ਹੋਵੇ ਭਾਵ ਭਾਵੇਂ ਇਕੁਰ ਦੀ ਹੋਰ ਵੀ ਬਿਅੰਤ ਸਮੱਗਰੀ ਹੋਵੇ, ਫਿਰ ਭੀ ਇਸ ਜੀਅ ਦੇ ਨਾਲ ਕੁਛ ਵੀ ਨਹੀਂ ਚਲਦਾ ਹੈ ਜਦੋਂ ਓੜਕ ਦੇ ਸਮੇ ਜਾਣਾ ਬਣਿਆਂ ਤਾਂ ਉਠ ਕੇ ਨੰਗਾ ਹੀ ਤੁਰ ਪੈਂਦਾ ਹੈ।

**ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾਕੈ ਹਰਿ ਹਰਿ ਗਾਈਐ ॥ ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ॥**

ਇਸ ਲਈ ਪ੍ਰਮੇਸਰ ਮਾਲਕ ਪਿਆਰੇ ਦੇ ਜੇਹੜੇ ਪਿਆਰੇ ਸੰਤ ਹਨ ਓਨ੍ਹਾਂ ਦੇ ਨਾਲ ਮਿਲਕੇ ਜਦੋਂ ਪ੍ਰਮੇਸਰ ਦੇ ਗੁਣਾਂ ਨੂੰ ਗਾਈਏ। ਗੁਰੂ ਜੀ—ਹੇ ਭਣਾ! ਤਦੋਂ ਇਸ ਲੋਕ ਵਿਚ ਵੀ ਸੁਖ ਹੁੰਦਾ ਹੈ ਅਤੇ ਅੱਗੇ ਵੀ ਮੂੰਹ ਪ੍ਰਕਾਸ਼ ਵਾਲਾ ਹੁੰਦਾ ਹੈ ਪਰ ਏਹਨਾਂ ਗੱਲਾਂ ਦਾ ਹੋਣਾ ਸੰਤਾਂ ਦੇ ਸੰਗ ਕਰਕੇ ਹੀ ਪਾਈਦਾ ਹੈ।

**ਜੈਤਸਰੀ ਮਹਲਾ ੫ ਘਰੁ ੩ ਦੁਪਦੇ**

**੧ ਓ ਸਤਿਗੁਰ ਪ੍ਰਸਾਦਿ ॥**

**ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥ ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥੧॥ ਰਹਾਉ ॥**

ਪ੍ਰਿਅ=ਪਿਆਰੇ। ਬਿਸਮ=ਅਸਚਰਜ।ਸਹੀਅਉ=ਸਖੀਓ ਜਾਂ ਸੋਚ ਕੇ ਸਚੋਸੱਚ। ਪ੍ਰਸ਼ਨ—ਹੇ ਸੁਹਾਗਣੀਓ ਇਸਤ੍ਰੀਓ ਭਾਵ ਗਿਆਨ ਵਾਨ ਮਿਤ੍ਰੋ! ਮੈਂ ਬਹੁਤ ਤਰਾਂ ਨਾਲ ਸੁਣਦਿਆਂ ਸੁਣਦਿਆਂ ਅਚਰਜ ਹੋਈ ਹਾਂ, ਇਸ ਲਈ ਤੁਸੀਂ ਮੈਨੂੰ ਮੇਰੇ ਮਾਲਕ ਦਾ ਸੁਨੇਹਾ ਆਖ ਕੇ ਦਿਓ ਫੇਰ ਆਖਕੇ ਦਿਓ ਜਾਂ ਮੇਰਾ ਮਾਲਕ ਕਿਥੇ ਕਿਥੇ ਰਹਿੰਦਾ ਹੈ। ਮੈਂ ਬਹੁਤੀਆਂ ਰੀਤੀਆਂ ਸੁਣਦਿਆਂ ਸੁਣਦਿਆਂ ਅਚਰਜ ਹੋਈ ਹਾਂ ਇਸ ਲਈ ਹੇ ਸੁਹਾਗਣੀ ਸੰਤੋ! ਮੈਨੂੰ ਪਤੀ ਦਾ ਸੁਨੇਹਾ ਸਚਾ ਸਚਾ ਆਖਕੇ ਦਸ ਦਿਓ।

**ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥ ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥**

ਕੋਈ ਤਾਂ ਆਖਦਾ ਹੈ ਪ੍ਰਮੇਸਰ ਸਾਰਿਆਂ ਤੋਂ ਬਾਹਰ ਭਾਵ ਬਹੁਤ ਪਰੇ ਹੈ

ਜਲੁ ਛਾਇਆ ਰਾਮ ॥ ਅੰਮ੍ਰਿਤਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕੁ ਨਾਮੁ ਧਿਆਇਆ *॥੧॥

ਸੰਤਾਂ ਦੇ ਕੰਮ ਕਰਨ ਲਈ ਮਾਲਕ ਆਪ ਆਕੇ ਖੜੋਤਾਹੈ ਵਾਹਿਗੁਰੂ ਸਾਰਿਆਂ ਦੇਵਤਿਆਂ ਨੂੰ ਨਾਲ ਲੈ ਕੇ ਆਪ ਕੰਮ ਕਰਾਉਣ ਵਾਸਤੇ ਆਇਆ ਹੈ ਜਾਂ ਸਤ ਸੰਗ ਵਿਚ ਚੰਗੇ ਕੰਮ ਕਰਨ ਕਰਾਉਣ ਗੁਰੂ ਰੂਪ ਹੋਕੇ ਮਾਲਕ ਆਇਆ ਹੈ। ਧਰਤੀ ਬੜੀ ਸੋਹਣੀ ਹੈ ਤਾਲ ਵੀ ਬੜਾ ਸੋਹਣਾ ਹੈ ਅਤੇ ਵਿਚ ਅੰਮ੍ਰਿਤ ਜਲ ਟਿਕਿਆ ਹੋਇਆ ਵੀ ਬੜਾ ਸੋਹਣਾ ਹੈ ਜਾਂ ਧਰਤੀ ਸੰਤਾਂ ਦਾ ਸਰੀਰ ਹੈ ਤਾਲ ਦਿਲ ਹੈ। ਅਮ੍ਰਿਤ ਜਲ ਨਾਮ ਹੈ। ਅਮ੍ਰਿਤ ਜਲ ਟਿਕਿਆ ਹੋਇਆ ਹੈ ਮਾਲਕ ਨੇ ਸਾਰਾ ਪੂਰਾ ਬਣਾਉ ਬਣਾਇਆ ਹੋਇਆ ਹੈ ਭਾਵ ਅਮ੍ਰਿਤਸਰ ਤਾਲ ਦਾ ਸਾਰਾ ਸਾਜ ਚੰਗਾ ਬਣਿਆਂ ਹੈ ਆਇਆਂ ਸਿਖਾਂ ਦੇ ਸਾਰੇ ਮਨੋਰਥ ਪੂਰੇ ਹੁੰਦੇ ਹਨ। ਅਮ੍ਰਿਤਸਰ ਜਾਂ ਸਤਸੰਗ ਵਿਚ ਜੈ ਜੈ ਕਾਰ ਸ਼ਬਦ ਹੁੰਦਾ ਰਹਿੰਦਾ ਹੈ, ਸਿਖਾਂ ਸੰਤਾਂ ਦੇ ਸਾਰੇ ਝੋਰੇ ਦੁਖ ਦੂਰ ਹੋ ਜਾਂਦੇ ਹਨ। ਓਹ ਮਾਲਕ ਪੂਰਨ ਪ੍ਰਮੇਸਰ ਨ ਜੰਮਣ ਵਾਲਾ ਨ ਮਰਨ ਵਾਲਾ ਹੈ ਉਸਦਾ ਜਸ ਵੇਦਾਂ ਪੁਰਾਣਾ ਵਾਲਿਆਂ ਨੇ ਅਨੇਕਾਂ ਤਰਾਂ ਕਰਕੇ ਗਾਇਆ ਹੈ । ਗੁਰੂ ਜੀ, ਅਸਾਂ ਉਸੇ ਦਾ ਨਾਮ ਧਿਆਇਆ ਹੈ ਜਿਸ ਮਾਲਕ ਨੇ ਆਪਣਾ ਜਾਣਕੇ ਦਾਸਾਂ ਦਾ ਬਿਰਦ ਰਖਿਆ ਹੈ ਭਾਵ ਲਾਜ ਰਖੀ ਹੈ ਹਰ ਤਰਾਂ ਨਾਲ ਰਖਿਆ ਕੀਤੀ ਹੈ ਸ੍ਰੀ ਅਮ੍ਰਿਤਸਰ ਜਾਂ ਸਤਸੰਗ ਦੇ ਕਾਰਜ ਚੰਗੇ ਪੂਰੇ ਹੋ ਗਏ ਹਨ।

(ਮਾਲਕ ਦਾ ਲੱਛਣ ਕੀ ਹੈ)

ਰਾਗੁ ਸੂਹੀ ਮਹਲਾ ੫ ਛੰਤ

੧ ਓ ਸਤਿਗੁਰ ਪ੍ਰਸਾਦਿ ॥

ਮਿਠਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ਹਉ ਸੰਮਲਿ ਥਕੀ

*ਜਦੋਂ ੧੯੨੩ ਈਸਵੀ ਜੂਨ ਦੇ ਮਹੀਨੇ ਸ੍ਰੀ ਅਮ੍ਰਿਤਸਰ ਦੀ ਕਾਰ ਸੇਵਾਹੋਈ ਪਿਪਲੀਸਾਹਿਬਤੋਂ ਦਰਬਾਰਸਾਹਿਬਤਕ ਸੰਗਤ ਸਾਰੇ ਬਜ਼ਾਰਾਂਵਿਚ ਉਮੰਗ ਭਰੀ ਖੜੀ ਸੀ ਕਿ ਕਦੋਂ ਸੁਭਾਗ ਸਮਾਂ ਆਏ ਜੋ ਸਾਡੀ ਵਾਰੀ ਆਵੇ ਤੇ ਅਸੀਂ ਸਿਰ ਤੇ ਟੋਕਰੀ ਚੁਕੀਏ ਧੰਨਭਾਗ।

ਕੀਤੀ ਇਸ ਲਈ ਇਕੁਰ ਦੇ ਚੰਗਿਆਂ ਕਰਮਾਂ ਤੋਂ ਬਿਨਾ ਇਹ ਧਨ ਕਿਸੇ ਕੰਮ ਨਹੀਂ ਆਇਆ ਬਿਰਥਾ ਹੀ ਗਿਆ ਹੈ।

**ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥ ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥**

ਆਭਰਣ = ਗਹਿਣੇ ॥

ਜਿਕੁਰ ਗਹਿਣਿਆਂ ਨੂੰ ਪਾਕੇ ਇਸਤਰੀ ਨੇ ਸੇਜਾ ਸਵਾਰੀ ਅਤੇ ਕਾਮ ਦੇ ਸੁਖ ਦਾ ਬਣਾਉ ਸਾਰਾ ਹੀ ਬਣਾਇਆ। ਪਰ ਉਸ ਇਸਤ੍ਰੀ ਨੇ ਜਦੋਂ ਆਪਣੇ ਮਾਲਕਦਾ ਸੰਗ ਨ ਪਾਇਆ ਭਾਵ ਪਤੀ ਨ ਮਿਲਿਆਤਾਂ ਉਸ ਅਕੱਠ ਨੂੰ ਵੇਖ ਵੇਖ ਕੇ ਉਸਨੇ ਬੜਾ ਹੀ ਦੁਖ ਪਾਇਆ ਹੈ।

**ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ ॥ ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥**

ਜਿਕੁਰ ਮਜੂਰ ਸਾਰਾ ਦਿਨ ਮਜੂਰੀ ਕਰਦਾ ਹੈ ਓਹ ਦੌਲਾਂ ਦੇ ਤੁਹਿਆਂ ਨੂੰ ਮੂੰਗਲੀਆਂ ਨਾਲ ਛੜਨ ਆਇਆ ਹੈ ਭਾਵ ਜੇਹੜੇ ਜੇਹੜੇ ਆਦਮੀ ਕੰਮ ਕਰਦਾ ਹੈ ਓਹ ਸਾਰੇ ਸੁਖ ਵਾਸਤੇ ਕਰਦਾ ਹੈ ਪਰ ਪ੍ਰਮੇਸਰ ਮਿਲਿਆਂ ਬਿਨਾਸੁਖ ਨਹੀਂ ਹੁੰਦਾ ਹੈ ਸੁਖ ਦਾ ਕਾਰਨ ਪ੍ਰਮੇਸਰ ਹੀ ਹੈ ਇਸ ਲਈ ਸਾਰੇ ਕੰਮ ਬਿਰਥਾ ਹਨ। ਜਿੱਕੁਰ ਵਿਗਾਰੀ ਨੂੰ ਭਾਰ ਚੁਕਣ ਦਾ ਬੜਾ ਦੁਖ ਹੁੰਦਾ ਹੈ ਇਕੁਰ ਹੀ ਇਸ ਜੀਵ ਨੂੰ ਦੁਖ ਹੋਇਆ ਹੈ ਭਾਵ ਧਨ ਨੂੰ ਕੱਠਾ ਕਰਦਾ ਹੈ ਫੇਰ ਰਖਿਆ ਕਰਨ ਦਾ ਦੁਖ ਹੁੰਦਾ ਹੈ ਪਰ ਓਹ ਧਨ ਪਰਾਏਭਾਰ ਵਾਂਗ ਘਰ ਦੇ ਕੰਮ ਨਹੀਂ ਆਉਂਦਾ ਹੈ ਭਾਵ ਅੱਗੇ ਲਈ ਸਹੈਤਾ ਨਹੀਂ ਕਰਦਾ ਹੈ।

**ਭਇਓ ਅਨੁਗ੍ਰਹੁ ਜਾਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ ॥ ਸਾਧ ਸੰਗਤਿ ਕੈ ਪਾਛੈ ਪਰਿਓ ਜਨ ਨਾਨਕ ਹਰਿ ਰਸੁ ਪਾਇਆ ॥੪॥੨॥੪॥**

{ਜਦੋਂ ਸਾਰੀਆਂ ਸੰਗਤਾਂ ਸ੍ਰੀ ਅਮ੍ਰਿਤਸਰ ਦੀ ਕਾਰ ਸੇਵਾ ਕਰਦੀਆਂ ਸਨ ਉਸ ਵੇਲੇ ਆਪ ਪ੍ਰਮੇਸਰ ਨੇ ਆਕੇ ਸੇਵਾ ਕੀਤੀ ਤਦੋਂ ਗੁਰੂ ਜੀ ਸਬਦ} ਉਚਾਰਿਆ।

## ਸੂਹੀ ਮਹਲਾ ੫

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ**

ਜਿਸ ਹਾਲ ਵਿਚ ਤੂੰ ਪਿਆ ਹੋਇਆ ਹੈਂ ਛੇਤੀ ਚਲ ਵਾਹਿਗੁਰੂ ਦੇ ਵਡੇ ਦੀਵਾਨ ਸਾਹਿਬ ਨੇ ਤੈਨੂੰ ਬੁਲਾਇਆ ਹੈ। ਕੇਵਲ ਤੈਨੂੰ ਧਰਮ ਰਾਜਾ ਨੇ ਹੀ ਨਹੀਂ ਬੁਲਾਇਆ ਖਾਸ ਵਾਹਿਗੁਰੂ ਦੀ ਦਰਗਾਹ ਦਾ ਨਾਲ ਫੁਰਮਾਨ ਆਇਆ ਹੈ।

**ਕਰਹੁ ਅਰਦਾਸਿ ਗਾਵ ਕਿਛੁ ਬਾਕੀ ॥ ਲੇਉ ਨਿਬੇਰਿ ਆਜੁ ਕੀ ਰਾਤੀ॥ ਕਿਛੁਭੀ ਖਰਚੁ ਤੁਮਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥੨॥**

(ਜੀਵ)ਮੈਂ ਬੇਨਤੀ ਕਰਦਾ ਹਾਂ ਕਿ ਇਸ (ਸਰੀਰ ਰੂਪ) ਪਿੰਡ ਵਿਚ ਮੇਰਾ ਕੁਝ ਲੇਖਾ ਲੋਕਾਂ ਵਲ ਬਾਕੀ ਲਗ ਦਾ ਹੈ, ਉਹ ਮੈਨੂੰ ਅਜ ਦੀ ਰਾਤ ਵਿਚ ਨਿਬੇੜ ਲੈਣ (ਖਾ ਲੈਣ) ਦਿਓ। ਕੁਝ ਥੋੜਾ ਜੇਹਾ ਖਰਚ ਉਸ ਵਿਚੋਂ ਤੁਹਾਡੇ ਵੀ ਪੇਸ਼ ਕਰਾਂਗਾ, ਭਾਵ ਤੁਹਾਨੂੰ ਦਿਆਂਗਾ ਅਤੇ ਸਵੇਰ ਦੀ ਨਿਮਾਜ ਰਸਤੇ ਦੀ ਸਰਾਇ ਵਿਚ ਕਰਾਂਗਾ। ਭਾਵੇਂ ਇਕੁਰਦੀ ਬੇਨਤੀ ਵੀ ਕਰੇਂਗਾ ਪਰ ਫਿਰ ਵੀ ਜਮਦੂਤਾਂ ਨਹੀਂ ਛਡਣਾ ਵਾ ਜੇਹੜੀ ਨਿਮਾਜ ਸਵੇਰ ਦੀ ਹੁੰਦੀ ਹੈ ਓਹ ਮੈਂ ਤੁਹਾਡੇ ਨਾਲ ਉਸ ਸਰਾਂ ਵਿਚ ਪੜ੍ਹਾਂਗਾ ਦੂਤ ਕਹਿੰਦੇ ਹਨ ਅਸਾਂ ਓਥੇ ਨਿਮਾਜ ਪੜ੍ਹਨੀ ਹੈ।

**ਸਾਧ ਸੰਗਿ ਜਾਕਉ ਹਰਿ ਰੰਗੁ ਲਾਗਾ ॥ ਧਨੁ ਧਨੁ ਸੋ ਜਨੁ ਪੁਰਖੁ ਸੁਭਾਗਾ ॥ ਈਤ ਊਤ ਜਨ ਸਦਾ ਸੁਹੇਲੇ ॥ ਜਨਮ ਪਦਾਰਥ ਜੀਤਿ ਅਮੋਲੇ ॥ ੩ ॥**

ਸੰਤਾਂ ਦੇ ਕਰਕੇ ਜਿਸ ਆਦਮੀ ਨੂੰ ਵਾਹਿਗੁਰੂ ਦਾ ਪ੍ਰੇਮ ਲਗਾ ਹੈ ਓਹ ਸ੍ਰੇਸ਼ਟ ਭਾਗਾਂ ਵਾਲਾ ਆਦਮੀ ਧੰਨ ਧੰਨਤਾ ਯੋਗ ਹੈ। ਇਧਰ ਉਧਰ (ਲੋਕ ਪ੍ਰਲੋਕ) ਵਿਚ ਉਹ ਭਗਤ ਜਨ ਸਦਾ ਹੀ ਸੁਖੀ ਹਨ ਕਿਉਂਕਿ ਉਨਾਂ ਨੇ ਅਮੋਲਕ ਰੂਪ ਪਦਾਰਥ ਜਿਤ ਲਿਆ ਹੈ।

**ਜਾਗਤੁ ਸੋਇਆ ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ ਭਇਆ ਪਰਾਇਆ ॥ ਕਹੁ ਕਬੀਰ ਤੇਈ ਨਰ ਭੂਲੇ ॥ ਖਸਮ ਬਿਸਾਰਿ ਮਾਟੀ ਸੰਗਿ ਰੂਲੇ ॥ ੪ ॥ ੩ ॥**

ਜੇਹੜਾ ਜਾਗਦਾ ਹੋਇਆ ਹੀ ਸਉਂ ਗਿਆ ਹੈ ਉਸਨੇ ਜਨਮ ਗਵਾ ਲਿਆ ਹੈ ਓਹ ਜੇਹੜਾ ਮਾਲ (ਡੰਗਰ ਵੱਛਾ) ਧਨ ਕੱਠਾ ਕੀਤਾ ਸੀ। ਸੋ ਸਭ ਪਰਾਇਆ ਹੋ ਗਿਆ। ਕਬੀਰ ਜੀ ਕਹਿੰਦੇ ਹਨ ਓਹੋ ਹੀ ਆਦਮੀ ਭੁਲੇ ਹਨ ਜੇਹੜੇ ਪਿਛੇ ਕਹੇ ਹਨ ਸੋ ਓਹ ਵਾਹਿਗੁਰੂ ਨੂੰ ਭੁਲਾਕੇ ਮਿਟੀ ਨਾਲ ਰੁਲ

ਜੀ ਓਹੁ ਕਦੇ ਨ ਬੋਲੈ ਕਉਰਾ ॥ ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗੁਣੁ ਕੋ ਨ ਚਿਤਾਰੇ ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥ ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥ ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥ ੧ ॥

ਮੇਰਾ ਪ੍ਰਮੇਸਰ ਮਾਲਕ ਮਿੱਠਾ ਬੋਲਣ ਵਾਲਾ ਹੈ। ਮੈਂ ਤਾਂ ਸੰਭਾਲਕੇ ਵੇਖ ੨ ਕੇ ਥਕ ਗਈ ਹਾਂ ਓਹ ਕਦੀ ਵੀ ਕੌੜਾ ਨਹੀਂ ਬੋਲਦਾ ਹੈ ॥ ਪੂਰਨ ਭਗਵਾਨ ਓਹ ਕਦੀ ਵੀ ਕੌੜਾ ਬੋਲਣਾ ਨਹੀਂ ਜਾਣਦਾ ਹੈ ਫਿਰ ਓਹ ਦਾਸਾਂ ਦਾ ਔਗੁਣ ਵੀ ਕੋਈ ਚੇਤੇ ਨਹੀਂ ਰਖਦਾ ਹੈ। ਉਸ ਮਾਲਕ ਦਾ ਧਰਮ ਪਾਪੀਆਂ ਨੂੰ ਪਵਿਤਰ ਕਰਨਾ ਸਦਾਂਦਾ ਹੈ ਅਤੇ ਇਕ ਤਿਲ ਮਾਤਰ ਵੀ ਕਮਾਈ ਨੂੰ ਨਹੀਂ ਤੋੜ ਦਾ ਭਾਵ ਬਿਅਰਥ ਗਵਾਂਦਾ ਹੈ। ਦਿਲ ਦਿਲ ਦਾ ਵਾਸੀ ਹੈ ਅਤੇ ਸਾਰਿਆਂ ਥਾਵਾਂ ਵਿਚ ਰਹਿੰਦਾ ਹੈ ਨੇੜੇ ਤੋਂ ਵੀ ਨੇੜੇ ਹੈ। ਗੁਰੂ ਜੀ, ਮੇਰਾ ਮਾਲਕ ਅਮ੍ਰਿਤ ਵਰਗਾ ਮਿੱਠਾ ਹੈ ਮੈਂ ਦਾਸ ਉਸ ਦੀ ਸਦਾ ਸਰਣਾਗਤ ਹਾਂ।

## ਸੂਹੀ ਕਬੀਰ ਜੀਉ

ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥ ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ ਦੀਬਾਨਿ ਬੁਲਾਇਆ ॥ ੧ ॥

ਅਮਲੁ=ਚੰਗੇ ਕੰਮ। ਸਿਰਾਨੋ = ਪੂਰੇ ਹੋਏ, ਮੁਕ ਗਏ ਬੀਤ ਗਏ। ਚੰਗੇ ਕੰਮ ਕੀਤੇ ਹੋਏ ਮੁਕ ਗਏ ਹਨ ਇਸ ਲਈ ਹੁਣ ਲੇਖਾ ਦੇਣਾ ਪਵੇਗਾ ਬੁਰਾ ਹਾਲ ਕਰਨ ਵਾਲੇ ਜਮਦੂਤ ਲੈਣ ਵਾਸਤੇ ਆਏ ਹਨ। (ਕਹਿੰਦੇ ਹਨ) ਕੀ ਤੂੰ ਖਟਿਆ ਹੈ ਅਤੇ ਕਿਥੇ ਓਹ ਗਵਾ ਦਿਤਾ ਹਈ, ਭਾਵ ਮਨੁਖਾ ਜਨਮ ਜੇਹੜਾ ਤੈਨੂੰ ਮਿਲਿਆ ਸੀ ਉਸ ਵਿਚ ਤੂੰ ਕੀ ਖਟਿਆ ਹੈ ਅਤੇ ਓਹ ਕਿਥੇ ਗਵਾਇਆ ਈ ? ਭਾਵ ਵਿਸ਼ਿਆਂ ਵਿਚ ਸਮਾ ਬਿਤਾਇਆ ਹੈ, ਇਸ ਲਈ ਤੂੰ ਹੁਣ ਉਠ ਤੁਰ ਛੇਤੀ ਦੀਵਾਨ ਧਰਮ ਰਾਜਾ ਨੇ ਤੈਨੂੰ ਬੁਲਾਇਆ ਹੈ ਵਾ ਧਰਮ ਰਾਜਾ ਦੇ ਦੀਵਾਨ ਵਿਚ ਚਿਤ੍ਰ ਗੁਪਤਾਂ ਸਦਿਆ ਹੈ।

ਚਲੁ ਦਰਹਾਲੁ ਦੀਵਾਨ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥ ੧ ॥ ਰਹਾਉ ॥

ਦਰਹਾਲ = ਛੇਤੀ, ਜਿਸ ਹਾਲ ਵਿਚ ਪਿਆ ਹੈਂ।

ਜੇਹੜੇ ਆਦਮੀ ਵਾਹਿਗੁਰੂ ਨੂੰ ਅਵਿਗਤ ਜਾਣ ਕਰ ਯਾਦ ਕਰਦੇ ਹਨ ਉਨਾਂ ਦਾ ਕੁਝ ਨਹੀਂ ਨਾਸ ਹੁੰਦਾ ਹੈ। ਕਬੀਰ ਜੀ ਕਹਿੰਦੇ ਹਨ ਉਹ ਆਦਮੀ ਇਸ ਸੰਸਾਰ ਰੂਪ ਬਾਜੀ ਵਿਚੋਂ ਕਦੀ ਵੀ ਨਹੀਂ ਹਾਰਦੇ ਜੇਹੜੇ ਪਾਸਾ ਢਾਲਣ ਜਾਣਦੇ ਹਨ।

## ਸੂਹੀ ਲਲਿਤ ਕਬੀਰ ਜੀਉ

ਸਿਕਦਾਰਾ=ਸਰਦਾਰ। ਬੋਈ = ਬੀਜੀ। ਦੁਖਾਲਾ = ਔਖਾ ॥

**ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥ ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥੧॥**

ਇਕ ਸਰੀਰ ਰੂਪ ਕਿਲਾ ਹੈ ਜਿਸ ਵਿਚ ਪੰਜ ਕਾਮਾਦਿਕ ਸਰਦਾਰ ਹਨ, ਪੰਜ ਹੀ ਮਾਮਲਾ ਮੰਗਦੇ ਹਨ, ਪਰ ਮੈਂ ਤਾਂ ਜ਼ਮੀਨ ਕਿਸੇ ਦੀ ਵੀ ਨਹੀਂ ਬੀਜੀ ਭਾਵ "ਮੈਂ ਤਾਂ ਕਿਸੇ ਨੂੰ ਵੀ ਆਦਰ ਨਹੀਂ ਦੇਂਦਾ" ਇਸ ਲਈ ਮੈਨੂੰ ਐਸਾ ਮਾਮਲਾ ਦੇਣਾ ਔਖਾ ਹੈ।

**ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ ॥ ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ॥**

ਭੁਜਾ = ਬਾਹਾਂ। ਡਸੈ = ਮਾਰੇ ॥

ਹੇ ਵਾਹਿਗੁਰੂ ਦੇ ਲੋਕੋ! ਮੈਨੂੰ ਰੋਜ ਹੀ ਧਰਮ ਰਾਜਾ 'ਪਟਵਾਰੀ' ਦੁਖ ਦੇਂਦਾ ਸੀ, ਮੈਂ ਉਚੀਆਂ ਬਾਹਾਂ ਕਰਕੇ ਗੁਰਾਂ ਪਾਸ ਪੁਕਾਰਿਆ ਓਨਾਂ ਨੇ ਮੈਨੂੰ ਰੱਖ ਲਿਆ।

**ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ॥ ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ ॥੨॥**

ਡਾਡੀ = ਮਿਣਨ ਵਾਲਾ, ਡੰਡਿਆਂ ਵਾਲਾ ॥

ਮਾਪਹਿ = ਮਿਣਦੇ। ਬਿਸਟਾਲਾ = ਵੱਢੀ, ਭੇਟਾ ॥

ਨੌਂ ਮਿਣਨ ਵਾਲੇ (ਗੋਲਕਾਂ) ਦਸ ਇਨਸਾਫ ਕਰਨ ਵਾਲੇ (ਇੰਦਰੇ) ਦੌੜਦੇ ਹਨ ਚੰਗੇ ਗੁਣਾਂ ਰੂਪ ਰੱਯਤ ਨੂੰ ਵੱਸਣ ਨਹੀਂ ਦੇਂਦੇ ਪੂਰੀ ਡੋਰੀ ਰਖਕੇ ਮਿਣਦੇ ਨਹੀਂ (ਭਾਵ ਆਪਣੇ ਕਰਮਾਂ ਤੇ ਸ਼ਾਕਰ ਨਹੀਂ ਰਹਿੰਦੇ) ਬਹੁਤ ਹੀ ਮਾਮਲਾ ਲੈਂਦੇ ਹਨ (ਭਾਵ ਅਧਰਮ ਕਰਦੇ ਹਨ, ਦੁਖ ਦੇਂਦੇ ਹਨ)।

**ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਖਾਈ ॥ ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥੩॥**

ਗਏ ਹਨ ।

## ਸੂਹੀ ਕਬੀਰ ਲਲਿਤ

ਲਲਿਤ=ਜਾਤੀ, ਸੁੰਦਰ । ਜਰਾ=ਬੁਢੇਪਾ । ਸ੍ਰਵਨ=ਕੰਨ ॥

**ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥ ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥**

ਹੇ ਲੋਕੋ ! ਤੁਹਾਡੇ ਨੇਤਰ ਵੀ ਥੱਕ ਗਏ ਹਨ, ਕੰਨ ਵੀ ਸੁਣ ਸੁਣਕੇ ਥਕ ਗਏ ਹਨ, ਸੁੰਦਰ ਕਾਇਆਂ ਵੀ ਥੱਕ ਗਈ ਹੈ ਅਤੇ ਬੁਢੇਪੇ ਵਾਲੀ ਉਮਰ ਵੀ ਵਾਜਾਂ ਮਾਰਦੀ ਚਲੀ ਆਉਂਦੀ ਹੈ, ਅਤੇ ਸੁਆਦ ਲੈਣ ਵਲੋਂ ਸਾਰੀ ਅਕਲ ਵੀ ਥਕ ਗਈ ਹੈ ਵਾ ਬੁਢੇਪੇ ਦੀ ਉਮਰ ਨੂੰ ਹਿੱਕਦੀ ਵਧੌਂਦੀ ਅਕਲ ਸਾਰੀ ਥਕ ਗਈ ਹੈ ਪਰ ਅਫਸੋਸ ਮਨ ਤੋਂ ਇਕ ਮਾਇਆ ਨਹੀਂ ਥਕੀ ।

**ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥**

ਹੇ ਬੌਰੇ ਤੂੰ ਗਿਆਨ ਦੇਣ ਵਾਲਾ ਵਿਚਾਰ ਨਾ ਪਾਇਆ ਅਤੇ ਬਿਅਰਥ ਹੀ ਜਨਮ ਗਵਾ ਲਿਆ ।

**ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥ ਜਾ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ।੨।**

ਸਰੇਵਹੁ=ਸੇਵੋ । ਭਾਉ=ਪ੍ਰੇਮ । ਘਟ=ਘੜਾ, ਸਰੀਰ

ਹੇ ਪ੍ਰਾਣੀ ! ਓਨਾਂ ਚਿਰ ਵਾਹਿਗੁਰੂ ਨੂੰ ਸੇਂਵਦੇ ਰਹੋ ਜਿੰਨਾ ਚਿਰ ਸਰੀਰ ਵਿਚ ਸਵਾਸ ਹਨ । ਜੇ ਸਰੀਰ ਚਲਿਆ ਜਾਵੇ ਤਾਂ ਬੇਸ਼ਕ ਜਾਣ ਦੇਣਾ ਪਰ ਪਰੇਮ ਨਾ ਜਾਵੇ, ਵਾਹਿਗੁਰੂ ਦੇ ਚਰਨਾ ਵਿਚ ਹੀ ਨਿਵਾਸ ਕਰਦੇ ਰਹਿਣਾ ।

**ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥ ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥੩॥**

ਜਿਣਿ=ਜਿਤ ॥

ਜਿਸਦੇ ਅੰਦਰ ਗੁਰਾਂ ਦੇ ਉਪਦੇਸ਼ ਨੂੰ ਵਾਹਿਗੁਰੂ ਵਸਾਏ ਉਸਦੀ ਪਿਆਸ ਦੂਰ ਹੋ ਜਾਂਦੀ ਹੈ । ਵਾਹਿਗੁਰੂ ਦਾ ਹੁਕਮ ਮੰਨੇ "ਏਹੋ ਹੀ ਚੌਪੜ ਖੇਡੋ" ਮਨ ਨੂੰ ਜਿਤੇ "ਏਹ ਪਾਸਾ ਢਾਲੇ" ।

**ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ ॥ ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ ॥**

ਹੇ ਸੰਤ ਸਖੀਓ ਸੁਣੋ ਇਹ ਵਿਸ਼ਿਆਂ ਦਾ ਰਸ ਰੂਪ ਬਨ = ਪਾਣੀ ਬੜਾ ਫਿਕਾ ਹੈ ਇਸ ਲਈ ਇਸ ਰਸ ਨੂੰ ਛਡ ਦਿਓ ਅਤੇ ਜੇਹੜਾ ਨਾਮ ਵਡਾ ਰਸ ਅੰਮ੍ਰਿਤ ਵਰਗਾ ਮਿੱਠਾ ਸਵਾਦੀ ਹੈ ਉਸ ਨੂੰ ਪੀਓ ਜਾਂ ਸੰਸਾਰ ਵਿਸ਼ਿਆਂ ਦਾ ਜੰਗਲ ਹੈ ਇਸ ਵਿਚ ਨਾਮ ਜਪਕੇ ਬਚੋ। ਨਾਮ ਰਸ ਦੇ ਚਖਿਆਂ ਬਿਨਾ ਸਾਰੀ ਹੀ ਦੁਨੀਆਂ ਸੰਸਾਰ ਸਮੁੰਦਰ ਵਿਚ ਡੁਬ ਗਈ ਹੈ ਇਸ ਵਿਚ ਲਗਣ ਨਾਲ ਕੋਈ ਆਦਮੀ ਵੀ ਸੁਖੀ ਨਹੀਂ ਹੁੰਦਾ ਹੈ। ਇਸ ਲਈ ਮਾਨ, ਵਡਿਆਈ, ਸ਼ਕਤੀ ਭਾਵ ਤਾਕਤ ਦਾ ਹੰਕਾਰ ਕੋਈ ਨ ਕਰੋ ਅਤੇ ਸੰਤਾਂ ਦੀ ਦਾਸੀ ਹੋ ਜਾਹ। ਗੁਰੂ ਜੀ, ਓਹ ਮਾਲਕ ਦੇ ਦਰਵਾਜ਼ੇ ਸਾਧ ਸੰਗਤ ਜਾਂ ਸੰਸਾਰ ਉਤੇ ਸੋਭਾ ਵਾਲੇ ਹਨ ਜੇਹੜੇ ਆਦਮੀ ਮਾਲਕ ਨੇ ਆਪਣੇ ਦਾਸ ਬਣਾ ਲਏ ਹਨ।

(ਜਗਤ ਨਾਸਵੰਤ ਹੈ।)

## ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ

### ੧ ੴ ਸਤਿਗੁਰ ਪ੍ਰਸਾਦਿ ॥

**ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥**
**ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥**
**ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖਿ ਬੀਚਾਰ ॥**
**ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰਬਾਰ ॥੧॥ਰਹਾਉ॥**

ਇਹ ਜੇਹੜਾ ਜਗਤ ਹੈ ਇਹ ਮੰਡਲਾ ਅਕਾਰ ਭਾਵ ਗੋਲ ਮੋਲ ਹੈ ਅਤੇ ਪੰਜਾਂ ਤੱਤਾਂ ਦਾ ਬਣਾਇਆ ਹੋਇਆ ਹੈ ਸੋ ਛੇਤੀ ਨਾਲ ਹੀ ਨਾਸ ਹੋ ਜਾਣ ਵਾਲਾ ਹੈ। ਜਿਕੁਰ ਰੇਤ ਦਾ ਘਰ ਬਾਰ = ਪਾਣੀ ਵਿਚ ਹੁੰਦਾ ਹੈ ਜਾਂ ਬਾਲਕ ਬਣਾਂਦੇ ਹਨ। ਜਿਸਤਰਾਂ ਉਸ ਰੇਤ ਦੇ ਘਰ ਨੂੰ ਨਾਸ ਹੁੰਦਿਆਂ ਬਾਰ = ਚਿਰ ਨਹੀਂ ਲਗਦਾ ਹੈ ਓਸੇ ਤਰਾਂ ਇਹ ਸੰਸਾਰ ਹੈ ਜਿਸਤਰਾਂ ਕਾਗਜ਼ ਉਤੇ ਪਾਣੀ ਦੀ ਛਿਟ ਕਾਗਜ ਦੀ ਵੈਰਨ ਹੈ ਭਾਵ ਪਾਣੀ ਦੀ ਛਿਟ ਪੈਂਦਿਆਂ ਹੀ ਕਾਗਜ਼ ਗਲ ਜਾਂਦਾ ਹੈ ਓਸੇ ਤਰਾਂ ਇਸ ਸੰਸਾਰ ਦੇ ਨਾਸ ਹੋਣ ਵਿਚ ਚਿਰ ਨਹੀਂ ਲਗਦਾ ਹੈ। ਹੇ ਭਾਈ ਸਾਡੀ ਮਨਸਾ = ਸਿਖਿਆ ਨੂੰ ਸੁਣ ਅਤੇ ਮਨ ਵਿਚ ਵਿਚਾਰਕੇ ਸੱਚ ਨੂੰ ਵੇਖ ਅਤੇ ਝੂਠ ਨੂੰ ਛੱਡ ਦੇਹ। ਜੇਹੜੇ ਜਗਤ ਦਾ ਨ ਹੋਣਾ ਦਸਦੇ ਹਨ। ਸਿਧੀਆਂ ਕਰਨ ਵਾਲੇ ਸਿਧ, ਸਾਧਨਾ ਕਰਨ ਵਾਲੇ ਸਾਧਨ, ਜੋਗੀ ਗ੍ਰਹਿਸਤੀ, ਇਕੁਰ ਦੇ ਜਿਤਨੇ ਜਗਤ ਵਿਚ ਦੇਹ ਧਾਰੀ ਆਦਮੀ

ਰਿਜਮ = ਰੰਚਕ, ਥੋੜਾ ॥

ਬਹਤ੍ਰ ਕੋਠੜੀਆਂ ਵਾਲੇ ਸਰੀਰ ਵਿਚ ਇਕ ਪੁਰਸ਼ ਸਮਾਯਾ ਹੋਯਾ ਹੈ, ਉਸਦਾ ਮੈਨੂੰ ਗੁਰਾਂ ਨੇ ਨਾਮ ਦਸ ਦਿਤਾ ਹੈ ਫਿਰ ਮੈਂ ਧਰਮ ਰਾਜੇ ਦਾ ਦਫਤਰ ਸੋਧ ਲਿਆ ਓਥੋਂ ਮੇਰੇ ਵੱਲ ਕੋਈ ਰਿਜਮ ਵੀ ਬਾਕੀ ਨਾ ਨਿਕਲੀ।

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾਕਾ ਨਾਉ ਬਿਬੇਕੋੁ॥੪॥੫॥

ਸੰਤਾਂ ਨੂੰ ਮਤ ਕੋਈ ਨਿੰਦੋ ਕਿਉਂਕਿ ਸੰਤ ਤੇ ਵਾਹਿਗੁਰੂ ਦੋਵੇਂ ਇਕ ਹਨ, ਕਬੀਰ ਜੀ ਕਹਿੰਦੇ ਹਨ ਮੈਂ ਸੋ ਗੁਰੂ ਪਾਇਆ ਹੈ ਜਿਸਦਾ ਨਾਮ ਦੋ ਤੋਂ ਇਕ ਹੈ ।

*ਊਚ ਅਪਾਰ ਬੇਅੰਤੁ ਸੁਆਮੀ ਕਉਣੁ ਜਾਣੈ ਗੁਣ ਤੇਰੇ॥ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸੇ ਪਾਪ ਘਨੇਰੇ ॥ ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੇ ॥ ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੇ ॥੪॥੧॥੪॥

ਹੇ ਉਚੇ ਵਡੇ ਬਿਅੰਤ ਮਾਲਕ ਤੇਰਿਆਂ ਗੁਣਾਂ ਨੂੰ ਕੌਣ ਜਾਣ ਸਕਦਾ ਹੈ। ਤੈਨੂੰ ਗੌਣ ਸੁਣਨ ਵਾਲੇ ਸਾਰੇ ਤਰ ਜਾਂਦੇ ਹਨ ਅਤੇ ਪਾਪੀਆਂ ਦੇ ਅਨੇਕਾਂ ਪਾਪ ਦੂਰ ਹੋ ਜਾਂਦੇ ਹਨ। ਚੰਗਿਆਂ ਆਦਮੀਆਂ ਦੀ ਕੀ ਗਿਣਤੀ ਹੈ ਬੜੇ ਬੜੇ ਨਖਿੱਧ ਜੂਨੀਆਂ ਵਾਲੇ ਪਸੂ ਪਰੇਤ ਮੂਰਖ, ਪੱਥਰਾਂ ਵਰਗੇ ਜੜ ਸਾਰੇ ਹੀ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦਿਤੇ ਹਨ ਸਾਰੀ ਕਿਰਪਾ ਤੇਰੇ ਨਾਮ ਦੀ ਹੈ। ਗੁਰੂ ਜੀ, ਮੈਂ ਦਾਸ ਤੇਰੀ ਸ਼ਰਨ ਹਾਂ ਤੇ ਸਦਾ ਸਦਾ ਬਲਿਹਾਰ ਹਾਂ।

## ਬਿਲਾਵਲੁ ਮਹਲਾ ੪

(ਸੰਸਾਰ ਨੂੰ ਫਿਕਾ, ਝੂਠਾ ਦਸਦੇ ਹੋਏ ਉਪਦੇਸ਼ ਕਰਦੇ ਹਨ)

ਬਿਖੈਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾਰਸੁ ਪੀਓ ॥ ਬਿਨੁ ਰਸੁ ਚਾਖੇ ਬੁਡਿਗਈ ਸਗਲੀ ਸੁਖੀ ਨ ਹੋਵਤ ਜੀਓ॥ਮਾਨੁ ਮਹਤੁ ਨ ਸਕਤਿਹੀ ਕਾਈ ਸਾਧਾ ਦਾਸੀ ਥੀਓ ॥ ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥੧॥

---

*ਇਹ ਪਰਸਿਧ ਸਬਦ ਜੋਟੀਆਂ ਦੀ ਧਾਰਨਾ ਨਾਲ ਪੜਨ ਵਾਲਾ ਹੈ ਦਿਲ ਤੇ ਬੜਾ ਅਸਰ ਕਰਦਾ ਹੈ। ਸੁਣਕੇ ਗੁਰਬਾਣੀ ਪਸੂ ਤਰ ਗਏ ਪਰੇਤ ਤਰ ਜਾਣਗੇ। ਸੁਣਕੇ:

ਜੇ ਮਾਲਕ ਦਿਆਲੂ ਹੋਣ ਤਾਂ ਮੈਂ ਓਨਾਂ ਦੀ ਭਗਤੀ ਵਿਚ ਲਗਾਂ। ਜੇਹੜਾ ਮਨ ਵਾਸ਼ਨਾ ਦੇ ਵਿਚ ਚੰਬੜਿਆ ਹੋਇਆ ਹੈ ਇਹਨਾਂ ਵਾਸ਼ਨਾਂ ਨੂੰ ਮੈਂ ਗੁਰਾਂ ਨਾਲ ਮਿਲਕੇ ਛਡ ਦਿਆਂ।

**ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥ ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥੨॥**

ਮੈਂ ਗੁਰਾਂ ਅਗੇ ਬਹੁਤ ਹੀ ਪ੍ਰੇਮ ਵਾਲੀ ਬੇਨਤੀ ਕਰਾਂ ਅਤੇ ਆਪਣੇ ਇਸ ਜੀਅ ਨੂੰ ਅੱਗ ਵਿਚ ਹੋਮਾਗਉ=ਸਾੜਦਿਆਂ ਭਾਵ ਇਸਦੀਆਂ ਵਾਸ਼ਨਾਂ ਦੂਰ ਕਰਾਂ। ਜਿਤ ਨੇ ਮਨ ਦੇ ਅਰਥ = ਜਤਨ ਜਾਂ ਖਿਆਲ ਹਨ ਅਤੇ ਹੋਰ ਕੰਮ ਜਿਤਨੇਕੂ ਹਨ ਸਾਰਿਆਂ ਨੂੰ ਇਕ ਥੋੜਾ ਜੇਹਾ ਚਿਰ ਮਾਲਕ ਦੇ ਸੁਹਾਗ ਭਾਵ ਸੁਖ ਦੇ ਉਤੋਂ ਦੀ ਵਾਰ ਦਿਆਂ ਭਾਵ ਮਾਲਕ ਦੇ ਥੋੜੇ ਚਿਰ ਦੇ ਸੁਖ ਦਾ ਅਨੰਦ ਬਹੁਤ ਚਿਰ ਹੈ ਤੇ ਸਾਰਿਆਂ ਰਾਜ ਭਾਗ ਦੇ ਪਦਾਰਥਾਂ ਦਾ ਬਹੁਤਾ ਸੁਖ ਕੁਛ ਨਹੀਂ ਹੈ।

**ਪੰਚ ਸੰਗੁ ਗੁਰ ਤੇ ਛੁਟੇ ਦੋਖ ਅਰੁ ਰਾਗਉ ॥ ਰਿਦੈ ਪ੍ਰਗਾਸੁ ਪ੍ਰਗਟ ਭਇਆ ਨਿਸਿ ਬਾਸੁਰ ਜਾਗਉ ॥ ੩ ॥**

ਗੁਰਾਂ ਦੇ ਬਚਨ ਦੁਆਰਾ ਕਾਮ ਕ੍ਰੋਧ ਆਦਿਕ ਪੰਜਾਂ ਦਾ ਸੰਗ ਅਤੇ ਰਾਗ ਦ੍ਵੈਖ ਆਦਕ ਸਾਰੇ ਵਿਕਾਰ ਛੁਟ ਗਏ ਹਨ। ਗਿਆਨ ਰੂਪ ਦੀਵੇ ਦੇ ਚਾਨਣ ਨਾਲ ਮਾਲਕ ਦਾ ਰੂਪ ਦਿਸ ਪਿਆ ਹੈ ਜਿਸ ਕਰਕੇ ਹੁਣ ਮੈਂ ਰਾਤ ਦਿਨ ਜਾਗਦਾ ਰਹਿੰਦਾ ਹਾਂ।

**ਸਰਣਿ ਸੋਹਾਗਨਿ ਆਇਆ ਜਿਸੁ ਮਸਤਕਿ ਭਾਗਉ ॥ ਕਹੁ ਨਾਨਕ ਤਿਨਿ ਪਾਇਆ ਤਨੁ ਮਨੁ ਸੀਤਲਾਗਉ॥੪॥੨॥੩੨॥**

ਹੇ ਮਾਲਕਾ ਓਹ ਸਿਖ ਇਸਤ੍ਰੀ ਤੇਰੀਆਂ ਸੁਹਾਗਣਾਂ ਸੰਤਾਂ ਦੀ ਸ਼ਰਨ ਵਿਚ ਆਈ ਹੈ ਜਿਸ ਦੇ ਮਥੇ ਉਤੇ ਭਾਗ ਹਨ, ਗੁਰੂ ਜੀ- ਓਨਾਂ ਹੀ ਗੁਰਮੁਖਾਂ ਨੇ ਮਾਲਕ ਨੂੰ ਪਾਇਆ ਹੈ ਏਸੇ ਕਰਕੇ ਓਨਾਂ ਦਾ ਤਨ ਮਨ ਠੰਢਾ ਹੋ ਗਿਆ ਹੈ।

## ਬਿਲਾਵਲੁ ਮਹਲਾ ੫

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥ ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥**

ਪਿਆਰੇ ਦਾ ਪਰੇਮ ਉਸ ਨੂੰ ਲਗਾ ਹੈ ਜਿਸ ਦੇ ਵਡੇ ਭਾਗ ਹਨ ਭਾਵ ਪਰੇਮ ਦਾ ਰੰਗ ਲਾਲ ਹੀ ਆਖਿਆ ਜਾਂਦਾ ਹੈ ਇਹ ਰੰਗ ਨ ਕਦੀ ਮੈਲਾ ਹੁੰਦਾ ਹੈ ਨਾਂ ਇਸਨੂੰ ਕੋਈ ਦਾਗ ਹੀ ਲੱਗਦਾ ਹੈ ਭਾਵ ਕਾਮ ਆਦਕ ਤੇ ਪਾਪ ਓਨਾਂ ਨੂੰ ਕੁਛ ਨਹੀਂ ਕਰ ਸਕਦੇ।

ਸਨ ਸਾਰੇ ਹੀ ਮਰਕੇ ਘਰਾਂ ਨੂੰ ਛਡਕੇ ਬਾਹਰ ਉਜਾੜ ਭਾਵ ਮਸਾਣਾਂ ਵਿਚ ਚਲੇ ਗਏ ਹਨ ਜਾਂ ਘਰ ਬੂਹੇ ਛਡ ਗਏ ਹਨ।

**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥ ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥**

ਜਿਸਤਰਾਂ ਰਾਤ ਦਾ ਸੁਫਨਾ ਸੱਚਾ ਨਹੀਂ ਹੁੰਦਾ ਹੈ ਇਕੁਰ ਹੀ ਇਹ ਸੰਸਾਰ ਝੂਠਾ ਹੈ। ਜਿਤਨੇ ਨਜ਼ਰ ਆਉਣ ਵਾਲੇ ਪਦਾਰਥ ਹਨ ਸਾਰੇ ਹੀ ਨਾਸ ਹੋ ਜਾਣ ਵਾਲੇ ਹਨ। ਹੇ ਗਵਾਰ ਮੂਰਖ! ਇਹਨਾਂ ਝੂਠਿਆਂ ਪਦਾਰਥਾਂ ਵਿਚ ਕਿਉਂ ਲਗਦਾ ਹੈਂ।

**ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥ ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥੩॥**

ਤੇਰੇ ਭਰਾ ਤੇ ਛੋਟੀ ਉਮਰ ਦੇ ਮਿੱਤ੍ਰ ਕਿਥੇ ਹਨ ਆਪਣੇ ਵਿਚਾਰ ਵਾਲੇ ਨੇਤਰਾਂ ਨੂੰ ਖੋਹਲਕੇ ਵੇਖ ਇਕ ਮਰਕੇ ਚਲੇ ਗਏ ਹਨ ਇਕ ਚਲਣ ਨੂੰ ਤਿਆਰ ਹਨ ਅਤੇ ਇਕ ਆਪਣੀ ਵਾਰੀ ਓੜਕ ਨੂੰ ਮਰਕੇ ਚਲੇ ਜਾਣਗੇ ਸਾਰੇ ਵਾਰੋ ਵਾਰੀ ਆਪਣੀ ਆਪਣੀ ਵਾਰੀ ਮਰਕੇ ਚਲੇ ਜਾਣਗੇ।

**ਜਿਨਿ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿਦੁਆਰ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ॥੪॥੧॥੩੧॥**

ਜਿਨਾਂ ਨੇ ਪੂਰਾ ਗੁਰੂ ਸੇਵਿਆ ਹੈ ਓਹ ਪ੍ਰੇਮ ਕਰਕੇ ਬੂਹੇ ਉਤੇ ਟਿਕ ਗਏ ਹਨ ਭਾਵ ਜਨਮ ਮਰਨ ਤੋਂ ਰਹਿਤ ਹੋ ਗਏ ਹਨ। ਗੁਰੂ ਜੀ-ਜੇਹੜਾ ਮਾਲਕ ਦਾ ਦਾਸ ਹੈ ਉਸਦੀ ਇੱਜ਼ਤ ਆਪ ਮੁਰਾਰੀ=ਮੁਰਦੈਂਤ ਦਾ ਵੈਰੀ ਪ੍ਰਮੇਸਰ ਰੱਖਦਾਹੈ।

(ਮਾਲਕ ਦੇ ਮਿਲਾਪ ਦਾ ਅਨੰਦ)

**ਬਿਲਾਵਲੁ ਮਹਲਾ ੫**

**ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥ ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ ॥੧॥**

ਲੋਕਾਂ ਦੀਆਂ ਵਡਿਆਈਆਂ ਅੱਗ ਵਿਚ ਪਾ ਦਿਆਂ ਜਿਸ ਤਰਾਂ ਮੇਰਾ ਆਪਣਾ ਪਿਆਰਾ ਮਾਲਕ ਮਿਲ ਜਾਵੇ ਮੈਂ ਓਸੇ ਤਰ੍ਹਾਂ ਦੇ ਤਰਨਾਂ ਨੂੰ ਮੂੰਹ ਤੋਂ ਬੋਲਣਾਂ ਕਰਾਗਉ=ਕਰਾਂ।

**ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥ ਲਪਟਿ ਰਹਿਓ ਮਨੁ ਬਾਸਨਾ ਗੁਰਮਿਲਿ ਇਹ ਤਿਆਗਉ ।੧।**

ਵਿਸ਼ਿਆਂ ਦੇ ਸਵਾਦ ਅਤੇ ਹੰਕਾਰ ਦੇ ਝਗੜਿਆਂ ਵਿਚ ਲਗਕੇ ਮਰ ਜਾਣਾ ਨਹੀਂ ਸੁਝਦਾ ਹੈ।

**ਸਤਿਗੁਰੁ ਸੇਵਹ ਆਪਨਾ ਕਾਹੇ ਫਿਰਹੁ ਅਭਾਗੇ ॥ ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥੧॥ ਰਹਾਉ ॥**

ਹੇ ਅਭਾਗੇ ਆਦਮੀਓਂ ਜਨਮਾਂ ਵਿਚ ਦੁਖ ਪਾਂਦੇ ਕਿਉਂ ਫਿਰਦੇ ਹੋ ਅਪਣੇ ਗੁਰੂ ਦੀ ਸੇਵਾ ਕਰੋ। ਕਸੁੰਭੇ ਦੇ ਰੰਗ ਨੂੰ ਰੰਗਲਾ = ਸੁੰਦਰ ਵੇਖਕੇ ਕਿਉਂ ਭੁਲਕੇ ਉਸ ਰੰਗ ਵਿਚ ਲਗੇ ਹੋ।

**ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥ ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥ ੨ ॥**

ਅਪਣੇ ਵਰਤਣ ਲਈ ਭਾਵ ਖਾਣ ਪੀਣ ਵਾਸਤੇ ਪਾਪ ਕਰਕੇ ਧਨ ਕੱਠਾ ਕੀਤਾ ਹੈ ਬਸ ਫੇਰ ਪਿਛੋਂ ਪ੍ਰਾਣ ਨਿਕਲ ਜਾਂਦੇ ਹਨ ਫੇਰ ਇਹ ਮਿੱਟੀ ਦੀ ਦੇਹ ਮਿਟੀ ਵਿਚ ਹੀ ਰਲ ਜਾਂਦੀ ਹੈ ਅਤੇ ਇਹ ਜੀਵ ਮਾਇਆ ਨੂੰ ਛਡਕੇ ਨੰਗਾ ਹੀ ਉਠਕੇ ਚਲਿਆ ਜਾਂਦਾ ਹੈ।

**ਜਾਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥ ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥ ੩ ॥**

ਜਿਨਾਂ ਸਰਬੰਧੀਆਂ ਦੇ ਪਾਲਣ ਵਾਸਤੇ ਬੜਾ ਥਕੇਵਾਂ ਕਰਦਾ ਹੈ ਭਾਵ ਕਮਾਂਦਾ ੨ ਥੱਕ ਜਾਂਦਾ ਹੈ ਓਹ ਸਰਬੰਧੀ ਬੁਢੇਪੇ ਜਾਂ ਮਰਨ ਵੇਲੇ ਵੈਰੀ ਵਿਰੋਧੀ ਬਣ ਜਾਂਦੇ ਹਨ। ਓਹ ਅੰਤ ਸਮੇਂ ਦੁਖੀ ਦੇਖਕੇ ਦੌੜ ਜਾਂਦੇ ਹਨ ਹੇ ਮੂਰਖੋ ਸਮਝੋ ਤੁਸੀਂ ਕਰੋਧੀ ਹੋਕੇ ਕਿਉਂ ਸੜਦੇ ਹੋ ਜਾਂ ਓਹ ਆਦਮੀ ਕਰੋਧੀ ਹੋਕੇ ਕਿਉਂ ਸੜਦਾ ਹੈ ਇਹਨਾਂ ਸਰਬੰਧੀਆਂ ਤੇ ਸਹਾਇਤਾ ਨਹੀਂ ਕਰਨੀ ਹੈ।

**ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥ ਕਹੁ ਨਾਨਕ ਬੰਧਨ ਛੂਟੇ ਸਤਿਗੁਰ ਕੀ ਸਰਨਾ ॥੪॥੬॥੩੬॥**

ਓਹੋ ਆਦਮੀ ਸੰਤਾਂ ਦੇ ਚਰਨਾਂ ਦੀ ਧੂੜੀ ਦਾ ਦਾਸ ਹੋਇਆ ਹੈ ਜਿਸਦੇ ਮਥੇ ਉਤੇ ਵਡੇ ਭਾਗ ਹਨ । ਗੁਰੂ ਜੀ, ਸਤਿਗੁਰੂ ਦੀ ਸਰਨ ਜਾਣ ਨਾਲ ਸਾਰੇ ਬੰਧਨ ਛੁਟ ਜਾਂਦੇ ਹਨ ।

(ਸਤਸੰਗ)

## ਬਿਲਾਵਲੁ ਮਹਲਾ ੫

**ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥ ਅੰਧੁਲੇ**

ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥ ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥ ੧ ॥ ਰਹਾਉ ॥

ਹੇ ਸੁਖਦਾਈ ਮਾਲਕ ਜਿਨ੍ਹਾਂ ਨੂੰ ਸੁਖਲਾ ਹੀ ਪੂਰਾ ਗੁਰੂ ਆ ਮਿਲਿਆ ਹੈ ਓਨਾਂ ਦਾ ਮਨ ਸੁਭਾਵਕ ਹੀ ਤੇਰੇ ਅੰਦਰ ਮਿਲ ਗਿਆ ਹੈ ਹੁਣ ਓਨਾਂ ਤੋਂ ਤੇਰਾ ਮਿਲਾਪ ਇਕ ਪਲ ਭਰ ਵੀ ਛਡਿਆ ਨਹੀਂ ਜਾਂਦਾ ਹੈ।

ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥ ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰ ਕਰਾਇਆ ॥ ੨ ॥

ਓਨਾਂ ਨੂੰ ਬੁਢੇਪਾ, ਮਰਨਾ ਆਦਿਕ ਕੋਈ ਦੁਖ ਨਹੀਂ ਚੰਬੜ ਸਕਦਾ ਹੈ ਤੇ ਓਨਾਂ ਹੋਰ ਕੋਈ ਦੁਖ ਵੀ ਨਹੀਂ ਪਾਇਆ ਹੈ। ਓਹ ਨਾਮ ਅਮ੍ਰਿਤ ਨੂੰ ਪੀਕੇ ਬਹੁਤ ਹੀ ਰੱਜ ਗਏ ਹਨ, ਗੁਰਾਂ ਨੇ ਉਪਦੇਸ਼ ਦੇਕੇ ਮਰਨ ਤੋਂ ਰਹਿਤ ਕਰ ਦਿਤਾ ਹੈ।

ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥
ਕੀਮਤ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥ ੩ ॥

ਅਜੇਹੇ ਪ੍ਰਮੇਸਰ ਦਾ ਅਮੋਲਕ ਨਾਮ ਰਸ ਜੇਹੜਾ ਹੈ ਓਸ ਨੂੰ ਓਹੋ ਹੀ ਜਾਣਦਾ ਹੈ ਜਿਸ ਨੇ ਸਵਾਦ ਚਖਿਆ ਹੈ ਭਾਵ ਗੁਰਾਂ ਪਾਸੋਂ ਮੰਤਰ ਲੈ ਕੇ ਜਪਿਆ ਹੈ ਓਹੋ ਹੀ ਅਨੰਦ ਸਮਝਦਾ ਹੈ। ਨਾਮ ਰਸ ਦੀ ਕੀਮਤ ਨਹੀਂ ਆਖੀ ਜਾਂਦੀ ਹੈ ਮੈਂ ਕੀ ਮੂੰਹੋਂ ਆਖਕੇ ਜਸ ਨੂੰ ਬੋਲਾਂ।

ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣਨਿਧਿ ਤੇਰੀ ਬਾਣੀ ॥ ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥੪॥੩॥੩੩॥

ਹੇ ਮਾਲਕ ਤੇਰਾ ਦਰਸ਼ਨ ਸਫਲ ਹੈ ਤੇਰੀ ਬਾਣੀ ਦਾ ਜਾਪ ਗੁਣਾ ਦਾ ਸਮੁੰਦਰ ਹੈ ਗੁਰੂ ਜੀ-ਮੈਂ ਤੇਰੇ ਪਾਸੋਂ ਇਹ ਦਾਨ ਮੰਗਦਾ ਹਾਂ ਜੋ ਤੇਰਿਆਂ ਦਾਸਾਂ ਦੀ ਚਰਨ ਧੂੜ ਪਰਸਕੇ ਵਾਰਨੇ ਜਾਵਾਂ।

(ਵੈਰਾਗ ਵਾਲਾ ਉਪਦੇਸ਼ ਹੈ)

ਬਿਲਾਵਲੁ ਮਹਲਾ ੫

ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥ ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥

ਮੌਤ ਸਿਰ ਉਤੇ ਖੜੋਤੀ ਹੱਸਦੀ ਹੈ ਪਰ ਪਸ਼ੂ ਆਦਮੀ ਨਹੀਂ ਸਮਝਦਾ ਹੈ।

ਕਿ ਹੇ ਸੰਤੋ ਕਿਰਪਾ ਕਰਕੇ ਸਾਨੂੰ ਪਰਮੇਸ਼ਰ ਦਾ ਨਾਮ ਦਿਓ ਏਹੋ ਹੀ ਆਪਦੇ ਦਰਸ਼ਨ ਦੀ ਰੀਤੀ ਹੈ ਜਾਂ ਮੈਂ ਦਰਸ਼ਨ ਤੋਂ ਖਾਲੀ ਹਾਂ ਮੈਨੂੰ ਦਰਸ਼ਨ ਕਰਾ ਦਿਓ ।

ਪਉੜੀ ॥

ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ ॥ ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ ॥ ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ ॥ ਹਰਿ ਹਰਿ ਕਿਰਪਾਲ ਹੋਆ ਭਗਤਿ ਜਨਾ ਉਪਰਿ ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ ॥ ੬ ॥

ਜਿਤਨੇ ਪਾਤਸ਼ਾਹ ਸ਼ਾਹੂਕਾਰ ਰਾਜੇ, ਖਾਨ, ਉਮਰਾਵ ਠਾਣੇਦਾਰ ਤਿਤਨੇ ਸਭ ਵਾਹਿਗੁਰੂ ਦੇ ਕੀਤੇ ਹੋਏ ਹਨ । ਜੋ ਕੁਝ ਵਾਹਿਗੁਰੂ ਕਰਾਉਂਦਾ ਹੈ ਸੋ ਓਹ ਕਰਦੇ ਹਨ ਸਭ ਵਾਹਿਗੁਰੂ ਦੇ ਮੰਗਤੇ ਹਨ । ਸੋ ਇਸ ਤਰਾਂ ਦਾ ਵਾਹਿਗੁਰੂ ਸਾਰਿਆਂ ਦਾ ਮਾਲਕ ਸਤਿਗੁਰੂ ਸਤਿਗੁਰਾਂ ਦੇ ਵਲਦਾ ਹੈ ਤਿਸਨੇ ਸਾਰੇ ਚਾਰੇ ਖਾਣੀਆਂ ਸਾਰੇ ਦੁਨੀਆਂ ਦੇ ਆਦਮੀ ਨੌਕਰ ਬਣਾਕੇ ਸਤਿਗੁਰਾਂ ਦੇ ਅਗੇ ਕਾਰ ਕਮਾਉਣ ਨੂੰ (ਖੜੇ ਕਰ) ਦਿਤੇ ਹਨ । ਹੇ ਵਾਹਿਗੁਰੂ ਦੇ ਪਿਆਰਿਓ ਸੰਤੋ ਦੇਖੋ ਵਾਹਿਗੁਰੂ ਦੇ ਸੇਵਨ ਦੀ ਐਸੀ ਵਡਿਆਈ ਹੈ ਕਿ ਜਿਸਨੇ ਇਸ ਕਾਇਆਂ ਰੂਪ ਨਗਰੀ ਵਿਚੋਂ ਸਾਰੇ ਦੁਸ਼ਮਨ ਦੂਤ ਕਾਮ ਕਰੋਧ ਆਦਿਕ ਮਾਰਕੇ ਬਾਹਰ ਕਢ ਦਿਤੇ ਹਨ । ਵਾਹਿਗੁਰੂ ਹਰ ਤਰਾਂ ਭਗਤ ਜਨਾਂ ਉਤੇ ਕਿਰਪਾਲੂ ਹੋਇਆ ਹੈ ਵਾਹਿਗੁਰੂ ਨੇ ਆਪਣੀ ਕਿਰਪਾ ਕਰਕੇ ਹਰ ਇਕ ਦੁਖ ਵਲੋਂ ਆਪਣੇ ਦਾਸ ਆਪ ਰੱਖ ਲਏ ਹਨ ।

ਪਉੜੀ ॥

ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥ ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ

## ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥

ਪਿੰਗਲੇ ਪਹਾੜ ਤੋਂ ਪਾਰ ਹੋ ਗਏ ਭਾਵ ਭੈੜਿਆਂ ਕੰਮਾਂ ਵਾਲੇ ਦੁਨੀਆਂ ਤੋਂ ਤਰ ਗਏ। ਸਤਿਸੰਗ ਨੇ ਵਡਿਆਂ ਮੂਰਖਾਂ ਨੂੰ ਸਿਆਣਿਆਂ ਕਰ ਦਿਤਾ। ਗੁਰੂ ਪਵਿਤਰ ਦੇ ਮਿਲਣ ਨਾਲ ਅੰਨੇ ਨੂੰ ਤਿੰਨ ਲੋਕ ਸੁਝ ਪਿਆ ਭਾਵ ਤਿੰਨਾਂ ਲੋਕਾਂ ਦਾ ਚਾਨਣ ਹੋ ਗਿਆ।

## ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥ ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ ਰਹਾਉ॥

ਹੇ ਮੇਰੇ ਮਿਤਰ ਸੰਤਾਂ ਦੇ ਸੰਗ ਦੀ ਮਹਿਮਾਂ ਸੁਣੋ। ਰਾਗ ਦਵੇਖ ਮੈਲ ਨਾਸ ਹੋ ਗਈ ਕਰੋੜਾਂ ਪਾਪ ਦੂਰ ਹੋ ਗਏ ਅਤੇ ਸਾਰਿਆਂ ਸਾਥੀਆਂ ਦੇ ਚਿਤ ਵੀ ਨਿਰਮਲ ਹੋ ਗਏ।

## ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥ ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥ ੨ ॥

ਮਾਲਕ ਦੀ ਭਗਤੀ ਇਕੁਰ ਦੀ ਸ਼ਕਤੀ ਵਾਲੀ ਹੈ ਕਿ ਕੀੜੀ ਨੇ ਹਾਥੀ ਨੂੰ ਜਿਤ ਲਿਆ ਹੈ ਭਾਵ ਨਿੰਮਰਤਾ ਨੇ ਮਨ ਨੂੰ ਵਸ ਕੀਤਾ ਹੈ। ਜਿਸ ਜਿਸ ਨੂੰ ਮਾਲਕ ਨੇ ਆਪਣਾ ਦਾਸ ਕਰ ਲਿਆ ਹੈ ਉਸ ਉਸਨੂੰ ਸੰਤਾਂ ਨੇ ਨਾਂ ਡਰਨ ਵਾਲਾ ਪਦ ਦਾਨ ਦਿਤਾ ਹੈ ਭਾਵ ਡਰ ਤੋਂ ਰਹਿਤ ਕਰ ਦਿਤਾ ਹੈ।

## ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥ ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥

ਸ਼ੇਰ ਬਿਲੀ ਵਰਗਾ ਹੋ ਗਿਆ ਜਾਂ ਹੰਕਾਰ ਦੂਰ ਹੋ ਗਿਆ ਜਾਂ ਬਿਲੀ ਤੋਂ ਸ਼ੇਰ ਹੋ ਗਿਆ ਭਾਵ ਜੀਵ ਉਚਿਆਂ ਖਿਆਲਾਂ ਵਾਲਾ ਹੋ ਗਿਆ। ਜੇਹੜਾ ਸੰਸਾਰ ਸੁਮੇਰ ਪਰਬਤ ਵਰਗਾ ਦੀਂਹਦਾ ਸੀ ਓਹ ਤ੍ਰਿਣ ਵਰਗਾ ਤੁੱਛ ਦਿਸਣ ਲੱਗ ਪਿਆ। ਜਾਂ ਜੇਹੜਾ ਤ੍ਰਿਣਾਂ ਵਾਂਗ ਡੋਲਦਾ ਫਿਰਦਾ ਸੀ ਓਹ ਪਹਾੜ ਵਰਗਾ ਅਡੋਲ ਹੋ ਗਿਆ ਜੇਹੜਾ ਅੱਧੇ ਪੈਸੇ ਵਾਸਤੇ ਥੱਕ ਦੇ ਫਿਰਦੇ ਸੀ ਭਾਵ ਦੁਖ ਪਾਂਦੇ ਸੀ ਕੌਡੀ ਕੌਡੀ ਵਾਸਤੇ ਓਹ ਆਦਮੀ ਬੜੇ ਬੜੇ ਧਨੀ ਗਿਣੇ ਗਏ ਭਾਵ ਧਨੀ ਹੋ ਗਏ।

## ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ॥ ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰਸਰੀਤਾ ॥੪॥੭॥੩੭॥

ਮੈਂ ਸੰਤਾਂ ਦੀ ਕੀ ਵਡਿਆਈ ਆਖ ਸਕਾਂ ਭਾਵ ਆਖੀ ਨਹੀਂ ਜਾਂਦੀ ਹੈ ਓਹ ਸੰਤ ਬਿਅੰਤ ਗੁਣਾਂ ਵਾਲੇ ਹਨ। ਗੁਰੂ ਜੀ, ਸੰਤਾਂ ਪਾਸ ਇਹ ਬੇਨਤੀ ਕਰੋ

ਪ੍ਰਮੇਸ਼ਰ ਦਾ ਦਰਸ਼ਨ ਕਰਨ ਵਾਸਤੇ ਮੇਰਾ ਮਨ ਬਹੁਤ ਤਪਤੈ=ਸੜਦਾ ਭਾਵ ਦੁਖੀ ਹੁੰਦਾ ਹੈ ਜਿਸਤਰਾਂ ਤਿਹਾਇਆ ਪਾਣੀ ਤੋਂ ਬਿਨਾ ਤਪਦਾ ਹੈ ।

**ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥**

ਮੇਰੇ ਮਨ ਨੂੰ ਪ੍ਰਮੇਸਰ ਦੇ ਪ੍ਰੇਮ ਦਾ ਤੀਰ ਲਗਾ ਹੈ, ਮੇਰੀ ਪੀੜਨੂੰ ਮਾਲਕ ਹੀ ਜਾਣਦਾ ਹੈ ਜੇਹੜੀ ਮੇਰੇ ਮਨ ਦੇ ਅੰਦਰ ਪ੍ਰਮੇਸਰ ਦੇ ਵਿਛੋੜੇ ਦੀ ਪੀੜ ਹੈ।

**ਮੇਰੇ ਹਰਿਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾਬੀਰ॥**

ਜੇਹੜਾ ਕੋਈ ਮੇਰੇ ਪਿਆਰੇ ਮਾਲਕ ਦੀ ਗੱਲ ਸੁਣਾਵੇ ਭਾਵ ਕਥਾ ਬਾਰਤਾ ਸੁਣਾਵੇ ਓਹੋ ਸਾਡਾ ਪ੍ਰੇਮੀ ਤੇ ਓਹੋ ਹੀ ਸਾਡਾ ਭਰਾ ਹੈ।

**ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰੁ ਕੀ ਮਤਿ ਧੀਰ॥ ੩ ॥**

ਹੇ ਸਖੀ ਇਸ ਲਈ ਆਪੋ ਵਿਚ ਦੀ ਮਿਲਕੇ ਮੇਰੇ ਮਾਲਕ ਦੇ ਮਿਲਾਪ ਦੇ ਗੁਣ ਦਸੋ ਪਰ ਜੇਹੜੇ ਗੁਰੂ ਧੀਰਜ ਵਾਲੇ ਹਨ ਓਨਾਂ ਦੀ ਸਿਖਿਆ ਲੈਕੇ ਆਖੋ।

**ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥ ੪ ॥ ੬ ॥ ਛਕਾ ੧ ॥**

ਗੁਰੂ ਜੀ-ਹੇ ਮਾਲਕ ਮੇਰੀ ਦਾਸ ਦੀ ਜੇਹੜੇ ਆਪਦੇ ਮਿਲਾਪ ਦੀ ਆਸ ਹੈ ਓਹ ਪੂਰੀ ਕਰੋ ਕਿਉਂਕਿ ਹੇ ਮਾਲਕਾ ਆਪ ਦੇ ਦਰਸ਼ਨ ਬਿਨਾਂ ਸਰੀਰ ਵਿਚ ਸ਼ਾਂਤੀ ਨਹੀਂ ਹੁੰਦੀ ਹੈ।

{ਪ੍ਰਮੇਸਰ ਸੰਤ ਦੀ ਮਦਦ ਕਰਨ ਵਾਲਾ ਤੇ ਨਿੰਦਕ ਦਾ ਨਾਸ ਕਰਨ}
{ ਵਾਲਾ ਹੈ [ਇਹ ਸ਼ਬਦ ਪ੍ਰਮੇਸਰ ਦਾ ਵਾਕ ਹੈ] }

## ਗੋਂਡ ਮਹਲਾ ੫

**ਸੰਤ ਕਾ ਲੀਆ ਧਰਤ ਬਿਦਾਰਉ ॥ ਸੰਤ ਕਾ ਨਿੰਦਕ ਅਕਾਸ ਤੇ ਟਾਰਉ ॥ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥ ਸੰਤ ਉਧਾਰਉ**

---

—ਪਾਠ ਗਲਤ ਕਰਦੇ ਹਨ ਮੈਂ ਬੜਿਆਂਬੜਿਆਂ ਸਿਆਣਿਆਂ ਦੇ ਮੂੰਹੋਂ ਤ੍ਰਿਪਤੇ ਪਾਠ ਸੁਣਿਆਂ ਹੈ ਇਸ ਲਈ ਅਰਥਾਂ ਦਾ ਸਿੱਖਣਾ ਬਹੁਤ ਜਰੂਰੀ ਹੈ ਜੇ ਅਰਥ ਆਉਂਦੇ ਹੋਣ ਤਾਂ ਲੋਕ ਤ੍ਰਿਪਤੇ ਪਾਠ ਕਿਉਂ ਕਰਨ ਇਸ ਲਈ ਜਰੂਰ ਅਰਥ ਸਿਖੋ ਅਸੁਧ ਬਾਣੀ ਪੜ੍ਹਨੀ ਪਾਪ ਹੈ।

ਲਏ ਅਕੈ ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ ॥ ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ ਤਿਸੁ ਹਰਿ ਧਨ ਕੀ ਵੰਡ ਹਥਿ ਆਵੈ ਜਿਸਨੋ ਕਰਤੈ ਧੁਰਿ ਲਿਖਿ ਪਾਇਆ ॥ ਇਸੁ ਹਰਿ ਧਨ ਕਾ ਕੋਈ ਸਰੀਕ ਨਾਹੀ ਕਿਸੈ ਕਾ ਖਤੁ ਨਾਹੀ ਕਿਸੈ ਕੈ ਸੀਵ ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥ ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥ ੯ ॥

ਜੇਹੜਾ ਹਰੀ ਧਨ ਰਤਨਾਂ ਜਵਾਹਿਰਾਤ ਵਰਗਾ ਹੈ ਸੋ ਹਰਿਨਾਮ ਧਨ ਵਾਹਿਗੁਰੂ ਨੇ ਗੁਰਾਂ ਪਾਸੋਂ ਦਿਵਾਇਆ ਹੈ। ਇਹ ਹਰੀ ਧਨ ਗੁਰਾਂ ਤੋਂ ਬਿਨਾਂ ਜੇ ਕਿਸੇ ਕੋਲ ਕੁਝ ਨਜਰ ਆਵੇ ਤਾਂ ਕੋਈ ਕਿਸੇ ਤਰਾਂ ਤੋਂ ਲੈ ਲਵੇ ਜਾਂ ਖੋਹ ਲਵੇ ਜਾਂ ਕੋਈ ਕਿਸੇ ਪਾਸੋਂ ਆਕੇ ਦਿਵਾ ਦੇਵੇ ਅਥਵਾ ਕਿਸੇ ਨੂੰ ਆਖਕੇ ਦਿਵਾ ਦੇਵੇ ਇਹ ਹਰੀ ਧਨ ਕਿਸੇ ਨਾਲ ਜੋਰ ਕੀਤਿਆਂ ਨਹੀਂ ਵੰਡਾਇਆ ਜਾਂਦਾ। ਜਿਸ ਨੂੰ ਵਾਹਿਗੁਰੂ ਗੁਰਾਂ ਨਾਲ ਸਰਧਾ ਲਵਾਵੇ ਹਰੀ ਧਨ ਦੀ ਵੰਡ ਤਿਸਦੇ ਹਥ ਆਉਂਦੀ ਹੈ ਜਿਸ ਨੂੰ ਕਰਤੇ ਨੇ ਧੁਰੋਂ ਹੀ ਲਿਖ ਪਾਇਆ ਹੈ। ਇਸ ਹਰੀ ਧਨ ਦਾ ਕੋਈ ਸ਼ਰੀਕ ਨਹੀਂ ਕਿਸੇ ਦਾ ਖਤ ਲਿਖਿਆ ਹੋਇਆ ਕਿਸੇ ਕੋਲ ਨਹੀਂ ਕਿ ਫਲਾਣੇ ਨੂੰ ਧਨ ਦੇ ਦੇਣਾ ਅਤੇ ਕਿਸੇ ਦੇ 'ਸੀਵ' ਹੱਦ ਬੰਨੇ ਦਾ ਰੌਲਾ ਵੀ ਨਹੀਂ ਜੇਹੜਾ ਕੋਈ ਹਰੀ ਧਨ ਦੀ ਬਖੀਲੀ ਕਰਦਾ ਹੈ ਉਸ ਦਾ ਵਾਹਿਗੁਰੂ ਚਹੁੰ ਕੂੰਟਾਂ ਵਿਚ ਮੂੰਹ ਕਾਲਾ ਕਰੌਂਦਾ ਹੈ। ਵਾਹਿਗੁਰੂ ਦੇ ਦਿਤੇ ਨਾਲ ਕਿਸੇ ਦਾ ਜੋਰ ਬਖੀਲੀ ਨਹੀਂ ਚਲਦੀ ਦਿਨ ਦਿਨ ਨਿਤ ਨਿਤ ਸਵਾਇਆ ਚੜਦਾ ਹੈ ਭਾਵ ਦੂਣਾ ਹੁੰਦਾ ਹੈ।

### ਗੌਂਡ ਮਹਲਾ ੪

ਹਰਿ ਦਰਸਨ ਕਉ ਮੇਰਾ ਮਨੁ ਬਹੁ *ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥

*ਕਈ ਤਪਤੈ ਨੂੰ ਤ੍ਰਿਪਤੇ ਭਾਵ ਰੱਜ ਜਾਣਾ ਇਕੁਰ ਦਾ ਅਰਥ ਸਮਝਕੇ--

ਪ੍ਰਭ ਅਪਨੇ ਕਾ ਭਇਆ ਬਿਸਾਸੁ ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥ ਨਾਨਕ ਕਉ ਉਪਜੀ ਪਰਤੀਤਿ ॥ ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥੧੬॥੧੮॥

ਸੰਤਾਂ ਨੂੰ ਆਪਣੇ ਮਾਲਕ ਦਾ ਭਰੋਸਾ ਹੋਇਆ ਹੈ। ਜੀਅ ਸਰੀਰ ਆਦਕ ਸਭ ਉਸਦੀ ਰਾਸ ਜਾਣੀ ਹੈ। ਗੁਰੂ ਜੀ ਨੂੰ ਤਾਂ ਇਸ ਗਲ ਦੀ ਪ੍ਰਤੀਤ ਪੈਦਾ ਹੋਈ ਭਾਵ ਆਈ ਹੈ। ਕੀ ਪ੍ਰਤੀਤ? ਕਿ ਮਨਮੁਖਾਂ ਦੀ ਹਾਰ ਤੇ ਗੁਰਮੁਖਾਂ ਦੀ ਜਿਤ ਸਦਾ ਹੁੰਦੀ ਆਈ ਹੈ।

(ਮਾਲਕ ਦੇ ਉਪਕਾਰ)

## ਰਾਮਕਲੀ ਮਹਲਾ ੫

ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥ ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥ ੧ ॥

ਇਸ ਰਕਤ ਬੀਰਜ ਰੂਪ ਪਾਣੀ ਨਾਲ ਜਿਸ ਨੇ ਤੇਰਾ ਇਹ ਸਰੀਰ ਘੜਿਆ ਭਾਵ ਬਣਾਇਆ ਹੈ। ਇਕ ਮਿੱਟੀ ਦਾ ਨਾਮ ਲੈਣ ਤੋਂ ਪੰਜਾਂ ਤੱਤਾਂ ਨੂੰ ਸੂਚਨ ਹੈ ਸੋ ਪੰਜਾਂ ਤਤਾਂ ਨੂੰ ਲੈਕੇ ਇਹ ਸਰੀਰ ਰੂਪ ਦੇਹਰਾ ਭਾਵ ਮਕਾਨ ਬਣਾਇਆ ਹੈ। ਉਕਤਿ=ਬਾਣੀ ਦਾ ਬੋਲਣਾਂ ਅਤੇ ਸੁਰਤ=ਗਿਆਤ ਭਾਵ ਚੰਗੀ ਸਮਝ ਅਤੇ ਪਰੀਖਿਆ ਭਾਵ ਪਰਖਣਾ ਆਦਿਕ ਸਮਝ ਇਹ ਸਾਰੀਆਂ ਵਸਤੂਆਂ ਲੈਕੇ ਤੈਨੂੰ ਜੋਤ ਸਰੂਪ ਕੀਤਾ ਹੈ ਜਾਂ ਜਿਸ ਜੋਤੀ ਸਰੂਪ ਨੂੰ ਲੋਕ ਕਥਨ ਕਰਦੇ ਹਨ ਉਸਦੀ ਚੰਗੀ ਪ੍ਰੀਤੀ ਨਾਲ ਤੂੰ ਵੀ ਪਰੀਖਿਆ ਕਰ ਲੈ ਭਾਵ ਨਾਮ ਜਪ ਜਿਸ ਨੇ ਤੈਨੂੰ ਮਾਂ ਦੇ ਪੇਟ ਵਿਚ ਰਖਿਆ ਹੈ।

ਰਾਖਨ ਹਾਰੁ ਸਮਾਰਿ ਜਨਾ ॥
ਸਗਲੇ ਛੋਡਿ ਬੀਚਾਰ ਮਨਾ ॥ ੧ ॥ ਰਹਾਉ ॥

ਹੇ ਭਰਾ ਤੂੰ ਉਸ ਰੱਖਣ ਵਾਲੇ ਮਾਲਕ ਨੂੰ ਸੰਭਾਲ। ਹੇ ਮਨਾਂ ਹੋਰਨਾਂ ਸਾਰਿਆਂ ਵਿਚਾਰਾਂ ਨੂੰ ਤੂੰ ਛਡ ਦੇਹ।

ਜਿਨਿ ਦੀਏ ਤੁਧੁ ਬਾਪ ਮਹਤਾਰੀ ॥ ਜਿਨਿ ਦੀਏ ਭ੍ਰਾਤ ਪੁਤ ਹਾਰੀ ॥ ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥ ੨ ॥

ਜਿਸਨੇ ਤੈਨੂੰ ਛੋਟੀ ਉਮਰ ਵਿਚ ਪਾਲਣ ਵਾਸਤੇ ਮਾਤਾ ਪਿਤਾ ਦਿਤੇ। ਜਿਸ ਨੇ

**ਤਤਖਿਣ* ਤਾਲਿ ॥ ੧ ॥**

ਮੈਂ ਸੰਤ ਦਾ ਲਿਆ ਭਾਵ ਸੰਤ ਦੇ ਵਾਸਤੇ ਉਸ ਨਿੰਦਕ ਨੂੰ ਧਰਤੀ ਦੇ ਉਤੇ ਨਾਸ ਕਰ ਦੇਂਦਾ ਹਾਂ। ਭਾਵ ਦੁਨੀਆਂ ਉਤੇ ਨਹੀਂ ਰਹਿਣ ਦੇਂਦਾ ਹਾਂ। ਜੇਹੜਾ ਸੰਤਾਂ ਦਾ ਨਿੰਦਕ ਹੈ ਉਸ ਨੂੰ ਮੈਂ ਅਕਾਸ ਤੋਂ ਟਾਲ ਦੇਂਦਾ ਹਾਂ। ਭਾਵ ਭਾਵੇਂ ਆਦਮੀ ਕਿਡਾ ਵਡਾ ਇੰਦ੍ਰ ਵਰਗਾ ਵੀ ਹੋਵੇ ਮੈਂ ਉਸ ਨੂੰ ਅਸਮਾਨ ਤੋਂ ਡੇਗ ਦਿੰਦਾ ਹਾਂ ਭਾਵ ਨਾਸ ਕਰ ਦੇਂਦਾ ਹਾਂ। ਸੰਤ ਨੂੰ ਤਾਂ ਮੈਂ ਆਪਣੇ ਜੀਅ ਦੇ ਨਾਲ ਲਾਕੇ ਰਖਦਾ ਹਾਂ ਭਾਵ ਸੰਤ ਮੇਰੇ ਪ੍ਰਾਣ ਹਨ। ਸੰਤਾਂ ਨੂੰ ਤਾਂ ਮੈਂ ਛੇਤੀ ਨਾਲ ਸੰਸਾਰ ਤੋਂ ਤਾਰ ਲੈਂਦਾ ਹਾਂ।

**ਸੋਈ ਸੰਤੁ ਜਿ ਭਾਵੈ ਰਾਮ ॥ਸੰਤ ਗੋਬਿੰਦ ਕੈ ਏਕੈ ਕਾਮ ।੧।ਰਹਾਉ।**

ਪਰ ਸੰਤ ਓਹ ਹੈ ਜੇਹੜਾ ਮਾਲਕ ਨੂੰ ਭਾਂਦਾ ਹੈ। ਸੰਤ ਇਕ ਮਾਲਕ ਦੇ ਕੰਮ ਭਾਵ ਭਜਨ ਵਿਚ ਹੀ ਲਗੇ ਰਹਿੰਦੇ ਹਨ।

**ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥ ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥ ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥**

ਸੰਤਾਂ ਦੇ ਉਤੇ ਮਾਲਕ ਆਪ ਹਥ ਦੇਂਦਾ ਭਾਵ ਰਖਿਆ ਕਰਦਾ ਹੈ। ਪ੍ਰਮੇਸਰ ਸੰਤਾਂ ਦੇ ਨਾਲ ਰਾਤ ਦਿਨ ਵਸਦਾ ਹੈ। ਮਾਲਕ ਸੰਤਾਂ ਨੂੰ ਸਾਸ ਸਾਸ ਪਾਲਦਾ ਹੈ। ਜੇਹੜਾ ਸੰਤ ਦਾ ਦੋਖੀ ਹੋਵੇ ਉਸਨੂੰ ਪ੍ਰਮੇਸਰ ਰਾਜ ਤੋਂ ਟਾਲ ਦੇਂਦਾ ਹੈ ਭਾਵ ਰਾਜ ਖੋਹ ਲੈਂਦਾ ਹੈ।

**ਸੰਤ ਕੀ ਨਿੰਦਾ ਕਰਹੁ ਨ ਕੋਇ ॥ ਜੋ ਨਿੰਦੈ ਤਿਸ ਕਾ ਪਤਨੁ ਹੋਇ ॥ ਜਿਸ ਕਉ ਰਾਖੈ ਸਿਰਜਨ ਹਾਰੁ ॥ ਝਖ ਮਾਰਉ ਸਗਲ ਸੰਸਾਰੁ ॥ ੩ ॥**

ਇਸ ਲਈ ਹੇ ਭਾਈ ਸੰਤਾਂ ਦੀ ਨਿੰਦਿਆ ਕੋਈ ਨ ਕਰੋ। ਕਿਉਂਕਿ ਜੇਹੜਾ ਨਿੰਦਿਆ ਕਰੇਗਾ ਉਸਦਾ ਪਤਨੁ=ਨਾਸ ਹੀ ਹੋਵੇਗਾ। ਜਿਸ ਨੂੰ ਪ੍ਰਮੇਸਰ ਰਖਦਾ ਹੈ ਉਸ ਉਤੇ ਭਾਵੇਂ ਸਾਰਾ ਸੰਸਾਰ ਹੀ ਝਖ ਮਾਰੇ ਭਾਵ ਬੁਰਾ ਕਹੇ ਪਰ ਉਸਦਾ ਕੁਛ ਵਿਗੜਦਾ ਨਹੀਂ ਹੈ।

---

*ਤਤ ਖਿਣ=ਛੇਤੀ। ਤਾਲਿ=ਤਤਕਾਲ। ਛੇਤੀ ਦਾ ਹੀ ਅਰਥ ਹੈ ਜਾਂ ਛਿਨ ਵਿਚ ਛੇਤੀ ਨਾਲ ਜਾਂ ਸੰਸਾਰ ਤਾਲ=ਸਮੁੰਦਰ ਤੋਂ ਇਕੁਰ ਵੀ ਅਰਥ ਸੰਭਵ ਹੈ।

ਦੇ ਸਿਰ ਉਤੇ ਤੈਨੂੰ ਧਰਿਆ ਹੈ ਭਾਵ ਤੈਨੂੰ ਸਿਰੋਮਣੀ ਬਣਾ ਲਿਆ ਹੈ। ਹੁਣ ਤੂੰ ਮੁਕਤ ਹੋ ਭਾਵੇਂ ਨ ਮੁਕਤ ਹੋ ਪਰ ਤੇਰਾ ਕੰਮ ਤਾਹੀਂ ਸੌਰੇਗਾ। ਜੇ ਤੂੰ ਮਨ ਕਰਕੇ ਮਾਲਕ ਨੂੰ ਧਿਆਵੇਂਗਾ।

**ਈਹਾ ਊਹਾ ਏਕੈ ਓਹੀ ॥ ਜਤ ਕਤ ਦੇਖੀਐ ਤਤ ਤਤ ਤੋਹੀ ॥ ਤਿਸੁ ਸੇਵਤ ਮਨਿ ਆਲਸੁ ਕਰੈ ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥੭॥**

ਏਥੇ ਓਥੇ ਦੋਹਾਂ ਲੋਕਾਂ ਵਿਚ ਓਹੋ ਹੀ ਇਕ ਮਾਲਕ ਹੈ ਜਿਥੇ ਕਿਥੇ ਕੋਈ ਪਦਾਰਥ ਦੀਂਹਦਾ ਹੈ ਓਥੇ ਓਥੇ ਓਹੋ ਹੀ ਪ੍ਰਮੇਸਰ ਨਜ਼ਰ ਆਉਂਦਾ ਹੈ। ਤੂੰ ਉਸਦੀ ਸੇਵਾ ਕਰਨ ਵਲੋਂ ਮਨ ਵਿਚ ਆਲਸ ਕਰਦਾ ਹੈਂ ਜਿਸਦੇ ਭੁਲਨ ਨਾਲ ਇਕ ਪਲ ਭਰ ਵੀ ਨਹੀਂ ਸਰਦਾ ਹੈ ਭਾਵ ਆਦਮੀ ਨਹੀਂ ਰਹਿ ਸਕਦਾ ਹੈ।

**ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ ਨਾ ਕਰਮਾਰੇ॥ ਗੁਰੁ ਬੋਹਿਥੁ ਵਡਭਾਗੀ ਮਿਲਿਆ ॥ ਨਾਨਕ ਦਾਸ ਸੰਗਿ ਪਾਥਰ ਤਰਿਆ ॥੮॥੨॥**

ਅਸੀਂ ਬਹੁਤ ਅਪ੍ਰਾਧੀ ਅਤੇ ਨਿਰਗੁਣਿਆਰੇ ਹਾਂ ਸਾਡੇ ਪਾਸੋਂ ਨ ਸੇਵਾ ਹੀ ਹੁੰਦੀ ਹੈ ਅਤੇ ਨ ਕੋਈ ਚੰਗਾ ਕਰਮ ਹੀ ਹੁੰਦਾ ਹੈ। ਪਰ ਵਡਿਆਂ ਭਾਗਾਂ ਕਰਕੇ ਗੁਰੂ ਜਹਾਜ ਮਿਲਿਆ ਹੈ। ਗੁਰੂ ਜੀ- ਮੈਂ ਦਾਸ ਵਰਗਾ ਸੀ ਉਸ ਗੁਰੂ ਜਹਾਜ ਦੀ ਸੰਗਤ ਕਰਕੇ ਮੈਂ ਤਰਿਆ ਹਾਂ।

(ਦੁਨਿਆਵੀ ਲੋਕ ਤੇ ਸੰਤ ਕਿਧਰ ਕਿਧਰ ਲਗੇ ਹਨ ?)

## ਰਾਮਕਲੀ ਮਹਲਾ ੫

**ਕਾਹੂ ਬਿਹਾਵੈ ਰੰਗ ਰਸ ਰੂਪ ॥ ਕਾਹੂ ਬਿਹਾਵੈ ਮਾਇ ਬਾਪ ਪੂਤ ॥ ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥ ਸੰਤ ਬਿਹਾਵੈ ਹਰਿ ਨਾਮ ਅਧਾਰਾ ॥੧॥**

ਕਿਸੇ ਆਦਮੀ ਦੀ ਉਮਰ ਤਮਾਸ਼ਿਆਂ ਰੰਗਾਂ ਸੁਆਦਾਂ ਸੁੰਦਰ ਰੂਪਾਂ ਦੇ ਵੇਖਣ ਵਿਚ ਬਤੀਤ ਹੁੰਦੀ ਹੈ ਕਿਸੇ ਦੀ ਉਮਰ ਮਾਤਾ ਪਿਤਾ ਪੁਤ ਦੀ ਸੇਵਾ ਕਰਦਿਆਂ ਬੀਤਦੀ ਹੈ। ਕਿਸੇ ਦੀ ਉਮਰ ਰਾਜ, ਮਿਲਖਾਂ ਵਪਾਰਾਂ ਦੇ ਕਰਨ ਵਿਚ ਬੀਤਦੀ ਹੈ। ਸੰਤਾਂ ਦੀ ਉਮਰ ਪ੍ਰਮੇਸਰ ਦੇ ਆਸਰੇ ਭਾਵ ਨਾਮ ਜਪਦਿਆਂ ਬੀਤਦੀ ਹੈ।

**ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥੧॥ ਰਹਾਉ ॥**

ਤੈਨੂੰ ਭਰਾ ਪੁਤ, ਹਾਰੀ=ਹਾਲੀ ਭਾਵ ਕਾਮੇ ਦਿਤੇ ਹਨ ਜਿਸਨੇ ਤੈਨੂੰ ਇਸਤ੍ਰੀ ਅਤੇ ਮਿਤ੍ਰ ਦਿਤੇ ਹਨ। ਉਸ ਮਾਲਕ ਨੂੰ ਤੁਸੀਂ ਚਿਤ ਵਿਚ ਰਖੋ।

**ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥ ਜਿਨਿ ਦੀਆ ਤੁਧੁ ਪਾਵਕੁ ਬਲਨਾ ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥ ੩ ॥**

ਜਿਸਨੇ ਤੈਨੂੰ ਅਮੋਲਕ ਪੌਣ ਦਿਤੀ ਹੈ। ਜਿਸਨੇ ਤੈਨੂੰ ਬਿਨਾ ਮੁਲ ਤੋਂ ਨਿਰ ਮੋਲਕ ਪਾਣੀ ਦਿਤਾ ਹੈ। ਜਿਸ ਨੇ ਤੈਨੂੰ ਅੱਗ ਬਾਲਣ ਨੂੰ ਜਾਂ ਬਾਲਣ ਵੀ ਨਾਲ ਦਿਤਾ ਹੈ। ਉਸ ਮਾਲਕ ਦੀ ਮਨ ਕਰਕੇ ਸ਼ਰਨ ਰਹੋ।

**ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥ ਬਸੁਧਾ ਦੀਓ ਬਰਤਨਿ ਬਲਨਾ ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥**

ਜਿਸਨੇ ਤੈਨੂੰ ਛਤੀਹ ਭਾਵ ਬਹੁਤ ਤਰਾਂ ਦੇ ਅੰਮ੍ਰਿਤ ਵਰਗੇ ਭੋਜਨ ਦਿਤੇ ਹਨ ਸਰੀਰਾਂ ਦੇ ਵਾਸਤੇ ਅੰਦਰ ਖੜੋਣ ਨੂੰ ਬਣਾਏ ਹਨ ਭਾਵ ਰਕਤ ਬੀਰਜ ਆਪਣੇ ਆਪਣੇ ਥਾਂ ਵਿਚ ਠਹਿਰਦਾ ਹੈ ਜਾਂ ਆਦਮੀਆਂ ਦੇ ਠਹਿਰਨ ਵਾਸਤੇ ਸੁੰਦਰ ਥਾਵਾਂ ਦੇ ਅੰਦਰ ਬਣਾਏ ਹਨ ਭਾਵ ਦੇਸ, ਲੋਕ, ਟਾਪੂ। ਜਿਸਨੇ ਧਰਤੀ ਵਰਤਣ ਭਾਵ ਰਹਿਣ ਵਾਸਤੇ ਵਲੇਵਾ ਦਿਤਾ ਹੈ। ਉਸ ਮਾਲਕ ਦੇ ਚਰਨਾਂ ਵਿਚ ਚਿਤ ਰਖ।

**ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥ ਹਸਤ ਕਮਾਵਨ ਬਾਸਨ ਰਸਨਾ ॥ ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥**

ਅਖਾਂ ਵੇਖਣ ਨੂੰ, ਕੰਨ ਸੁਣਨ ਨੂੰ ਦਿਤੇ ਹਨ। ਹਥ ਕਾਰ ਕਮਾਉਣ ਨੂੰ ਨਕ ਵਾਸ਼ਨਾ ਲੈਣ ਨੂੰ ਰਸਨਾ ਸੁਆਦ ਚਖਣ ਨੂੰ ਦਿਤੀ ਹੈ। ਪੈਰ ਤੁਰਨ ਨੂੰ ਅਤੇ ਸਿਰ ਮੇਰਾ=ਸਿਰੋਮਣੀ ਦਿਤਾ ਹੈ। ਹੇ ਮਨ ਉਸ ਮਾਲਕ ਦੇ ਪੈਰਾਂ ਨੂੰ ਪੂਜੋ।

**ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ ॥ ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥ ਅਬ ਤੂ ਸੀਝੁ ਭਾਵੈ ਨਹੀ ਸੀਝੈ ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥**

ਉਸ ਮਾਲਕ ਨੇ ਤੈਨੂੰ ਅਪਵਿਤਰ ਤੋਂ ਪਵਿਤਰ ਕੀਤਾ ਹੈ ਭਾਵ ਰਕਤ ਬੀਰਜ ਮੈਲਾ ਸੀ ਉਸ ਤੋਂ ਬੜਾ ਸੁੰਦਰ ਸਰੀਰ ਬਣਾਇਆ ਹੈ ਸਾਰੀਆਂ ਜੂਨੀਆਂ

ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥ ਕਾਹੂ ਬਿਹਾਵੈ ਜੀਅ ਇਹ ਹਿਰਤੇ ॥ ਕਾਹੂ ਬਿਹਾਵੈ ਰਾਜ ਮਹਿ ਡਰਤੇ ॥ ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥

ਕਿਸੇ ਦੀ ਉਮਰ ਮਦਾਰੀਆਂ ਦਿਆਂ ਤਮਾਸ਼ਿਆਂ ਤੇ ਵਿਸ਼ਿਆਂ ਦੀਆਂ ਨਿਰਤਕਾਰੀਆਂ ਵਿਚ ਹੀ ਬੀਤਦੀ ਹੈ। ਕਿਸੇ ਦੀ ਉਮਰ ਜੀਆਂ ਨੂੰ ਹਿਰਤੇ=ਮਾਰਦਿਆਂ ਬੀਤਦੀ ਹੈ। ਕਿਸੇ ਦੀ ਉਮਰ ਰਾਜ ਵਿਚ ਡਰਦਿਆਂ ਹੀ ਬੀਤਦੀ ਹੈ ਭਾਵ ਹੋਰਨਾਂ ਰਾਜਿਆਂ ਪਾਸੋਂ ਡਰਦਾ ਰਹਿੰਦਾ ਹੈ। ਸੰਤਾਂ ਦੀ ਉਮਰ ਪਰਮੇਸਰ ਦਾ ਜਸ ਕਰਦਿਆਂ ਗੁਜ਼ਰਦੀ ਹੈ।

ਕਾਹੂ ਬਿਹਾਵੈ ਮਤਾ ਮਸੂਰਤਿ ॥ ਕਾਹੂ ਬਿਹਾਵੈ ਸੇਵਾ ਜਰੂਰਤਿ ॥ ਕਾਹੂ ਬਿਹਾਵੈ ਸੋਧਤ ਜੀਵਤ ॥ ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥

ਕਿਸੇ ਦੀ ਉਮਰ ਮਤਾ ਕਰਦਿਆਂ ਕਿਸੇ ਦੀ ਸਲਾਹ ਕਰਦਿਆਂ ਬੀਤਦੀ ਹੈ। ਕਿਸੇ ਦੀ ਉਮਰ ਜ਼ਰੂਰੀ ਸੇਵਾ ਕਰਦਿਆਂ ਗੁਜ਼ਰਦੀ ਹੈ। ਕਿਸੇ ਦੀ ਉਮਰ ਜੁਆਨੀ ਜੀਵਨ ਸੋਧਦਿਆਂ ਭਾਵ ਚੰਗਾ ਚੋਖਾ ਖਾਂਦਿਆਂ ਦੇਹ ਨੂੰ ਪਾਲਦਿਆਂ ਵਧਾਂਦਿਆਂ ਹੀ ਬੀਤਦੀ ਹੈ ਜਾਂ ਜੋਤਸ਼ ਸ਼ਾਸਤ੍ਰਾਂ ਨੂੰ ਸੋਧਦਿਆਂ ਗਿਣਦਿਆਂ ਕਿ ਕਦੋਂ ਮਰਨਾ ਹੈ। ਸੰਤਾਂ ਦੀ ਉਮਰ ਮਾਲਕ ਦੇ ਨਾਮ ਦਾ ਰਸ ਪੀਂਦਿਆਂ ਬੀਤਦੀ ਹੈ।

ਜਿਤੁ ਕੋ ਲਾਇਆ ਤਿਤਹੀ ਲਗਾਨਾ ॥ ਨਾ ਕੋ ਮੂੜੁ ਨਹੀ ਕੋ ਸਿਆਨਾ ॥ ਕਰਿ ਕਿਰਪਾ ਜਿਸੁ ਦੇਵੈ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥੮॥੩॥

ਜਿਸ ਕੰਮ ਵਿਚ ਜਿਸ ਜੀਵ ਨੂੰ ਪਰਮੇਸਰ ਨੇ ਲਾਇਆ ਹੈ ਓਹ ਆਦਮੀ ਓਸੇ ਕੰਮ ਵਿਚ ਲਗਾ ਹੈ। ਆਪਣੇ ਆਪ ਕਰਕੇ ਜਾ ਆਖਕੇ ਨਾ ਕੋਈ ਮੂਰਖ ਹੈ ਨ ਕੋਈ ਸਿਆਣਾ ਹੀ ਹੈ। ਜਿਸ ਉਤੇ ਪਰਮੇਸਰ ਆਪਣੀ ਕਿਰਪਾ ਕਰਕੇ ਨਾਮ ਦੇਂਦਾ ਹੈ। ਗੁਰੂ ਜੀ, ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ।

(ਸਨਮੁਖ ਬੇਨਤੀ)

ਰਾਮਕਲੀ ਮਹਲਾ ੫

ਦਾਵਾ ਅਗਨਿ ਰਹੇ ਹਰਿ ਬੂਟ ॥ ਮਾਤ ਗਰਭ ਸੰਕਟ ਤੇ ਛੂਟ ॥ ਜਾ ਕਾ ਨਾਮੁ ਸਿਮਰਤ ਭਉ ਜਾਇ ॥ ਤੈਸੇ ਸੰਤ ਜਨਾ ਰਾਖੈ ਹਰਿ ਰਾਇ ॥ ੧॥

ਇਹ ਸੰਸਾਰ ਦੀ ਜਿਤਨੀ ਰਚਨਾ ਹੈ ਸਾਰੀ ਸਚੇ ਦੀ ਹੀ ਬਣੀ ਹੋਈ ਹੈ ਭਾਵ ਮਾਲਕ ਨੇ ਬਣਾਈ ਹੈ ਭਾਵ ਇਹ ਸਾਰਾ ਸੰਸਾਰ ਪ੍ਰਮੇਸਰ ਦਾ ਰੂਪ ਹੈ। ਸਾਰਿਆਂ ਦਾ ਮਾਲਕ ਵੀ ਇਕ ਹੀ ਸੱਚਾ ਹੈ।

**ਕਾਹੂ ਬਿਹਾਵੈ ਬੇਦ ਅਰੁ ਬਾਦਿ॥ ਕਾਹੂ ਬਿਹਾਵੈ ਰਸਨਾ ਸਾਦਿ॥ ਕਾਹੂ ਬਿਹਾਵੈ ਲਪਟਿ ਸੰਗਿ ਨਾਰੀ॥ਸੰਤਰਚੇ ਕੇਵਲ ਨਾਮ ਮੁਰਾਰੀ॥**

ਕਿਸੇ ਦੀ ਉਮਰ ਵੇਦ ਦਿਆਂ ਝਗੜਿਆਂ ਵਿਚ ਬੀਤਦੀ ਹੈ ਜਾਂ ਵੇਦਾਂ ਦੇ ਪੜ੍ਹਨ ਪੜ੍ਹਾਉਣ ਵਿਚ ਅਤੇ ਹੋਰ ਵਾਧੂ ਝਗੜੇ ਕਰਨ ਵਿਚ। ਕਿਸੇ ਦੀ ਉਮਰ ਰਸਨਾ ਦੇ ਸੁਆਦ ਵਿਚ ਬੀਤਦੀ ਹੈ। ਕਿਸੇ ਦੀ ਉਮਰ ਇਸਤਰੀਆਂ ਦੇ ਨਾਲ ਚੰਬੜਿਆਂ ਹੀ ਬੀਤਦੀ ਹੈ। ਸੰਤ ਕੇਵਲ ਪਰਮੇਸਰ ਦੇ ਨਾਮ ਵਿਚ ਹੀ ਰਚੇ ਰਹਿੰਦੇ ਹਨ ਓਨਾਂ ਦੀ ਉਮਰ ਇਕਰ ਸਫਲ ਹੁੰਦੀ ਹੈ।

**ਕਾਹੂ ਬਿਹਾਵੈ ਖੇਲਤ ਜੂਆ॥ ਕਾਹੂ ਬਿਹਾਵੈ ਅਮਲੀ ਹੂਆ॥ਕਾਹੂ ਬਿਹਾਵੈ ਪਰਦਰਬ ਚੋੁਰਾਏ॥ ਹਰਿਜਨ ਬਿਹਾਵੈ ਨਾਮ ਧਿਆਏ॥੩॥**

ਕਿਸੇ ਦੀ ਉਮਰ ਜੂਆ ਖੇਡਦਿਆਂ ਬੀਤਦੀ ਹੈ। ਕਿਸੇ ਦੀ ਉਮਰ ਅਮਲੀ ਹੋਇਆਂ ਬੀਤਦੀ ਹੈ। ਕਿਸੇ ਦੀ ਉਮਰ ਪਰਾਇਆ ਧਨ ਚੁਰਾਂਦਿਆਂ ਬੀਤਦੀ ਹੈ। ਭਗਤਾਂ ਦੀ ਉਮਰ ਮਾਲਕ ਦਾ ਨਾਮ ਧਿਆਇਆਂ ਬੀਤਦੀ ਹੈ।

**ਕਾਹੂ ਬਿਹਾਵੈ ਜੋਗ ਤਪ ਪੂਜਾ॥ ਕਾਹੂ ਰੋਗ ਸੋਗ ਭਰਮੀਜਾ॥ਕਾਹੂ ਪਵਨਧਾਰ ਜਾਤ ਬਿਹਾਏ॥ ਸੰਤ ਬਿਹਾਵੈ ਕੀਰਤਨੁ ਗਾਏ॥੪॥**

ਕਿਸੇ ਦੀ ਉਮਰ ਜੋਗ, ਤਪ, ਪੂਜਾ ਕਰਦਿਆਂ ਗੁਜ਼ਰਦੀ ਹੈ। ਕਿਸੇ ਦੀ ਉਮਰ ਰੋਗ, ਸੋਗ ਅਤੇ ਭਰਮਾਂ ਵਿਚ ਬੀਤਦੀ ਹੈ। ਕਿਸੇ ਦੀ ਉਮਰ ਪੌਣ ਧਾਰਨ ਭਾਵ ਪ੍ਰਾਣਾਯਾਮ ਕਰਦਿਆਂ ਗੁਜ਼ਰਦੀ ਹੈ ਸੰਤ ਪਰਮੇਸਰ ਦਾ ਕੀਰਤਨ ਗਾਂਦੇ ਹੋਏ ਅਵਸਥਾ ਨੂੰ ਬਤੀਤ ਕਰਦੇ ਹਨ।

**ਕਾਹੂ ਬਿਹਾਵੈ ਦਿਨੁਰੈਨਿ ਚਾਲਤ॥ਕਾਹੂ ਬਿਹਾਵੈ ਸੋ ਪਿੜੁ ਮਾਲਤ॥ ਕਾਹੂ ਬਿਹਾਵੈ ਬਾਲ ਪੜ੍ਹਾਵਤ॥ਸੰਤ ਬਿਹਾਵੈ ਹਰਿਜਸੁ ਗਾਵਤ॥੫॥**

ਕਿਸੇ ਦੀ ਉਮਰ ਰਾਤ ਦਿਨ ਤੁਰਨ ਫਿਰਨ ਵਿਚ ਹੀ ਬੀਤਦੀ ਹੈ। ਕਿਸੇ ਦੀ ਉਮਰ ਪਿੜ=ਯੁਧ ਭੂਮਿਕਾ ਦਾ ਮਦਾਨ ਮਲਦਿਆਂ ਹੀ ਬੀਤਦੀ ਹੈ ਭਾਵ ਓਹ ਜੰਗ ਦੇ ਵਿਚ ਹੀ ਰਹਿੰਦੇ ਹਨ ਜਾਂ ਇਕ ਜਗਾ ਮਲਦਿਆਂ ਭਾਵ ਇਹ ਮੇਰੀ ਜਗਾ ਹੈ ਇਕੁਰ ਆਖਕੇ ਮਲਦੇ ਹਨ। ਕਿਸੇ ਦੀ ਉਮਰ ਮੁੰਡੇ ਪੜ੍ਹਾਉਣ ਵਿਚ ਹੀ ਬੀਤਦੀ ਹੈ। ਸੰਤਾਂ ਦੀ ਉਮਰ ਪਰਮੇਸ਼ਰ ਦਾ ਜਸ ਗਾਂਦਿਆਂ ਹੀ ਬੀਤਦੀ ਹੈ।

**ਜਿਉ ਪਾਵਕ ਸੰਗਿ ਸੀਤ ਕੋ ਨਾਸ ॥ ਐਸੇ ਪ੍ਰਾਛਤ ਸੰਤ ਸੰਗਿ ਬਿਨਾਸ॥ ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥**

ਜਿਸਤਰਾਂ ਅੱਗ ਦੀ ਸੰਗਤ ਕਰਕੇ ਸੀਤ ਦਾ ਨਾਸ ਹੁੰਦਾ ਹੈ। ਇਕਰ ਹੀ ਜੇਹੜੇ ਪਾਪ ਹਨ ਓਹ ਸੰਤਾਂ ਦੀ ਸੰਗਤ ਕਰਕੇ ਨਾਸ ਹੁੰਦੇ ਹਨ। ਜਿਕਰ ਸਾਬੂਣ ਕਰਕੇ ਕਪੜੇ ਨਿਰਮਲ ਸਾਫ ਹੁੰਦੇ ਹਨ। ਇਕਰ ਹੀ ਤੇਰਾ ਨਾਮ ਜਪਣ ਨਾਲ ਸਾਰੇ ਭਰਮ, ਡਰ ਨਾਸ ਹੋ ਜਾਂਦੇ ਹਨ।

**ਜਿਉ ਚਕਵੀ ਸੂਰਜ ਕੀ ਆਸ॥ਜਿਉ ਚਾਤ੍ਰਿਕ ਬੂੰਦ ਕੀ ਪਿਆਸ॥ ਜਿਉ ਕੁਰੰਕ ਨਾਦ ਕਰਨ ਸਮਾਨੇ ॥ ਤਿਉ ਹਰਿ ਨਾਮ ਹਰਿਜਨ ਮਨਹਿ ਸੁਖਾਨੇ ॥੬॥**

ਜਿਸਤਰਾਂ ਚਕਵੀ ਨੂੰ ਸੂਰਜ ਦੀ ਆਸਾ ਲੱਗੀ ਰਹਿੰਦੀ ਹੈ। ਜਿਸਤਰਾਂ ਪਪੀਹੇ ਨੂੰ ਸਵਾਂਤੀ ਬੂੰਦ ਦੀ ਤੇਹ ਰਹਿੰਦੀ ਹੈ।ਜਿਸਤਰਾਂ ਹਰਨ ਦੇਕੰਨਾਂ ਵਿਚ ਅਵਾਜ ਸਮਾਂਦੀ ਭਾਵ ਚੰਗੀ ਲਗਦੀ ਹੈ ਤਾਂ ਅਨੰਦ ਹੁੰਦਾ ਹੈ ਇਕੁਰ ਹੀ ਹੇ ਮਾਲਕ ਤੇਰਾ ਨਾਮ ਤੇਰਿਆਂ ਸੰਤਾਂ ਨੂੰ ਬੜਾ ਚੰਗਾ ਸੁਖਾਇਆ ਭਾਵ ਚੰਗਾ ਲੱਗਾ ਹੈ ਤਾਂ ਅਨੰਦ ਹੋਇਆ ਹੈ।

**ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥ ਦਇਆਲ ਭਏ ਤਾ ਆਏ ਚੀਤਿ ॥ ਦਇਆ ਧਾਰੀ ਤਿਨਿ ਧਾਰਣ ਹਾਰ ॥ ਬੰਧਨ ਤੇ ਹੋਈ ਛੁਟਕਾਰ ॥੭॥**

ਹੇ ਮਾਲਕ ਤੇਰੀ ਕਿਰਪਾ ਨਾਲ ਹੀ ਤੇਰੇ ਵਿਚ ਪਰੀਤੀ ਲੱਗੀ ਹੈ। ਜਦੋਂ ਤੁਸੀਂ ਦਿਆਲੂ ਹੋਏ ਓਦੋਂ ਤੁਸੀਂ ਯਾਦ ਆਏ। ਉਸ ਕਿਰਪਾ ਕਰਨ ਵਾਲੇ ਨੇ ਕਿਰਪਾ ਕੀਤੀ। ਏਸੇ ਲਈ ਬੰਧਨਾਂ ਤੋਂ ਛੁਟਕਾਰਾ ਹੋਇਆ।

**ਸਭਿ ਥਾਨ ਦੇਖੇ ਨੈਣ ਅਲੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥ ਭ੍ਰਮ ਭੈ ਛੂਟੇ ਗੁਰ ਪਰਸਾਦ ॥ ਨਾਨਕ ਪੇਖਿਓ ਸਭ ਬਿਸਮਾਦ ॥੮॥੪॥**

ਮੈਂ ਸਾਰੇ ਥਾਂ ਅੱਖਾਂ ਨਾਲ ਅਲੋਇ=ਵੇਖੇ ਜਾਂ ਨਿਹਨੇ ਕਰਕੇ ਵੇਖੇ ਹਨ। ਉਸ ਅਸਚਰਜ ਪ੍ਰਮੇਸਰ ਤੋਂ ਬਿਨਾ ਹੋਰ ਕੋਈ ਦੂਸਰਾ ਨਹੀਂ ਹੈ। ਗੁਰੂ ਦੀ ਕਿਰਪਾ ਨਾਲ ਸੰਸਾਰ ਦੇ ਭੌਣ ਦੇ ਡਰ ਤੋਂ ਛੁਟ ਜਾਂਦਾ ਹੈ। ਗੁਰੂ ਜੀ- ਅਸਾਂ ਸਾਰਾ ਅਸਚਰਜ ਰੂਪੀ ਮਾਲਕ ਹੀ ਸਾਰਿਆਂ ਵਿਚ ਵੇਖਿਆ ਹੈ।

ਜਿਸ ਬਣ ਨੂੰ ਸਾੜਨ ਵਾਲੀ ਅੱਗ ਵਿਚ ਕੋਈ ਹੀ ਹਰਿਆ ਬੂਟਾ ਰਹਿੰਦਾ ਹੈ ਹੋਰ ਜਿਸ ਤਰਾਂ ਮਾਂ ਦੇ ਪੇਟ ਦੇ ਦੁਖ ਤੋਂ ਬਾਲਕ ਛੁਟਦਾ ਹੈ। ਹੋਰ ਜਿਸ ਤਰ੍ਹਾਂ ਜਿਸ ਪਰਮੇਸ਼ਰ ਦਾ ਨਾਮ ਸਿਮਰਦਿਆਂ ਡਰ ਚਲਿਆ ਜਾਂਦਾ ਹੈ ਜਾਂ ਜਾਵੇ ਉਕਰ ਹੀ ਸੰਤਾਂ ਨੂੰ ਪਰਮੇਸਰ ਦੁਖ ਤੋਂ ਰੱਖ ਲੈਂਦਾ ਹੈ।

**ਐਸੇ ਰਾਖਨ ਹਾਰ ਦਇਆਲ ॥ ਜਤ ਕਤ ਦੇਖਉ ਤੁਮ ਪ੍ਰਤਿਪਾਲ ॥ ੧ ॥ ਰਹਾਉ ॥**

ਅਜੇਹਾ ਦਿਆਲੂ ਪਰਮੇਸਰ ਰਖਣ ਵਾਲਾ ਹੈ ਹੇ ਮਾਲਕਾ ਜਿਥੇ ਕਿਥੇ ਮੈਂ ਵੇਖਦਾ ਹਾਂ ਓਥੇ ਤੂੰ ਹੀ ਪਾਲਣ ਵਾਲਾ ਹੈਂ।

**ਜਲੁ ਪੀਵਤ ਜਿਉ ਤਿਖਾ ਮਿਟੰਤ ॥ ਧਨ ਬਿਗਸੈ ਗ੍ਰਿਹਿ ਆਵਤ ਕੰਤ ॥ ਲੋਭੀ ਕਾ ਧਨੁ ਪ੍ਰਾਣ ਅਧਾਰੁ ॥ ਤਿਉ ਹਰਿਜਨ ਹਰਿ ਹਰਿ ਨਾਮ ਪਿਆਰੁ ॥੨॥**

ਜਿਸਤਰਾਂ ਪੀਣ ਨਾਲ ਤੇਹ ਦੂਰ ਹੁੰਦੀ ਹੈ। ਜਿਸਤਰਾਂ ਜਦੋਂ ਪਤੀ ਘਰ ਵਿਚ ਆਉਂਦਾ ਹੈ ਤੇ ਤਾਂ ਇਸਤਰੀ ਪਰਸੰਨ ਹੁੰਦੀ ਹੈ। ਜਿਸਤਰਾਂ ਲੋਭੀ ਦੇ ਪ੍ਰਾਣਾਂ ਦਾ ਆਸਰਾ ਧਨ ਹੈ। ਇਕੁਰ ਹੀ ਹੇ ਮਾਲਕਾ ਤੇਰਿਆਂ ਦਾਸਾਂ ਦਾ ਤੇਰੇ ਨਾਮ ਨਾਲ ਪਿਆਰ ਹੈ।

**ਕਿਰਸਾਨੀ ਜਿਉ ਰਾਖੈ ਰਖਵਾਲਾ ॥ ਮਾਤ ਪਿਤਾ ਦਇਆ ਜਿਉ ਬਾਲਾ ॥ ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿ ਜਨ ਰਾਖੈ ਕੰਠਿ ਲਾਇ ॥੩॥**

ਜਿਸਤਰਾਂ ਖੇਤੀ ਨੂੰ ਰਾਖਾ ਰਖਦਾ ਹੈ। ਜਿਕੁਰ ਮਾਂ ਪਿਓ ਬਾਲਕ ਉਤੇ ਕਿਰਪਾ ਕਰਕੇ ਰੱਖਦੇ ਹਨ। ਜਿਸਤਰਾਂ ਮਿੱਤ੍ਰ ਨੂੰ ਵੇਖਕੇ ਮਿਤ੍ਰ ਮਿਲ ਜਾਂਦਾ ਹੈ ਇਕਰਹੀ ਹੇ ਮਾਲਕ ਤੂੰ ਆਪਣਿਆਂ ਦਾਸਾਂਨੂੰ ਗਲਨਾਲ ਲਾਕੇ ਰਖਦਾਹੈਂ।

**ਜਿਉ ਅੰਧੁਲੇ ਪੇਖਤ ਹੋਇ ਅਨੰਦਾ॥ਗੂੰਗਾ ਬਕਤ ਗਾਵੈ ਬਹੁਛੰਦਾ। ਪਿੰਗੁਲ ਪਰਬਤ ਪਰਤੇ ਪਾਰਿ॥ਹਰਿ ਕੈ ਨਾਮਿ ਸਗਲ ਉਧਾਰਿ॥੪॥**

ਜਿਸਤਰਾਂ ਅੰਨ੍ਹੇ ਨੂੰ ਵੇਖਣ ਨਾਲ ਅਨੰਦ ਹੁੰਦਾ ਹੈ। ਜਿਸਤਰਾਂ ਗੂੰਗਾ ਰਸਨਾ ਨੂੰ ਪਾਕੇ ਉਚੀ ਸੁਰ ਨਾਲ ਛੰਦਾਂ ਨੂੰ ਗਾਵੇ ਤਾਂ ਉਸਨੂੰ ਬਹੁਤ ਅਨੰਦ ਹੁੰਦਾ ਹੈ ਬਕਤ=ਬੋਲਣਾ। ਜਿਸਤਰਾਂ ਪਹਾੜ ਤੋਂ ਪਾਰ ਹੋਕੇ ਪਿੰਗਲੇ ਨੂੰ ਅਨੰਦ ਹੁੰਦਾ ਹੈ ਇਕਰ ਹੀ ਹੇ ਮਾਲਕ ਤੇਰੇ ਨਾਮ ਜਪਨ ਨਾਲ ਸਾਰਿਆਂ ਦਾ ਉਧਾਰ ਤੇ ਅਨੰਦ ਹੁੰਦਾ ਹੈ।

ਫਟ ਗਏ ਹਨ ਭਾਵ ਮਤਗਏ ਹਨ ਭਾਵ ਕਈ ਜੂਨੀਆਂ ਭੋਗੀਆਂ ਹਨ। ਜਿਸਤਰਾਂ ਬਹੁਤਾ ਭੌਣ ਨਾਲ ਕਪੜੇ ਤੇ ਚੰਗੇ ਕਪੜਿਆਂ ਦੇ ਸਿੰਗਾਰ ਕੀਤੇ ਹੋਏ ਫਟ ਜਾਂਦੇ ਹਨ (ਕੰਡਿਆਂ ਨਾਲ ਲਗਕੇ) ਡੋਣ ਵਾਲਾ ਸੁਭਾਵ ਜਾਂ ਖੋਟੀ ਭਰਮ ਵਾਲੀ ਅਕਲ ਹੋਣ ਨਾਲ ਤਨ ਵਿਚ ਸੁਖ ਨਹੀਂ ਹੁੰਦਾ ਹੈ, ਪ੍ਰਮੇਸਰ ਦੇ ਡਰ ਤੋਂ ਬਿਨਾਂ ਸਾਰਿਆਂ ਜੀਆਂ ਦੀ ਡਰ ਦੀ ਡਾਰ ਨਾਸ ਹੋ ਗਈ ਹੈ। ਜੇਹੜੀ ਇਸਤ੍ਰੀ ਆਪਣੇ ਘਰ ਸਰੀਰ ਵਿਚ ਡਰਕੇ ਜੀਵਤ ਭਾਵ ਤੋਂ ਮਰੀ ਹੈ ਓਹ ਸਿਆਣੇ ਪਤੀ ਨੇ ਕਿਰਪਾ ਕਰਕੇ ਵੇਖੀ ਭਾਵ ਨਿਹਾਲ ਕੀਤੀ ਹੈ। ਜਿਸ ਨੇ ਆਪਣੇ ਗੁਰੂ ਦਾ ਡਰ ਮਨ ਵਿਚ ਰਖਿਆ ਹੈ ਓਹ ਨਾਮ ਨੂੰ ਜਪਕੇ ਨਿਰਭਉ ਹੋਈ ਹੈ। ਬਹੁਤਿਆਂ ਖਿਆਲਾਂ ਰੂਪ ਪਹਾੜਾਂ ਵਿਚ ਵਾਸਾ ਸੀ ਅਤੇ ਪਦਾਰਥਾਂ ਦੀ ਬਹੁਤ ਤੇਹ ਲੱਗੀ ਹੋਈ ਸੀ ਜਦੋਂ ਆਪਣੇ ਮਾਲਕ ਨੂੰ ਵੇਖਿਆ ਤਾਂ ਦੂਰ ਨਹੀਂ ਜਾਣਿਆਂ ਭਾਵ ਪਾਸ ਹੀ ਜਾਣਿਆਂ ਹੈ। ਗੁਰੂ ਸ਼ਬਦ ਨੂੰ ਮੰਨਕੇ ਤੇਹ ਦੂਰ ਕੀਤੀ ਹੈ ਅਤੇ ਪ੍ਰਮੇਸਰ ਨੂੰ ਭਰਿਆ ਹੋਇਆ ਜਾਣਕੇ ਆਤਮ ਅਨੰਦ ਅੰਮ੍ਰਿਤ ਨੂੰ ਪੀਤਾ ਹੈ। ਉਪਦੇਸ਼ ਦਿਓ ਦਿਓ ਤਾਂ ਹਰ ਕੋਈ ਆਖਦਾ ਹੈ ਪਰ ਜਿਸਨੂੰ ਪ੍ਰਮੇਸ਼ਰ ਚਾਹੁੰਦਾ ਹੈ ਉਸਨੂੰ ਪੂਰਿਆਂ ਗੁਰਾਂ ਦੁਆਰਾ ਉਪਦੇਸ਼ ਦੇਂਦਾ ਹੈ। ਜਿਸਨੂੰ ਗੁਰਾਂ ਦੁਆਰੇ ਉਪਦੇਸ਼ ਦੇਂਦਾ ਹੈ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਤੇਹ ਨੂੰ ਓਹ ਦੂਰ ਕਰ ਦੇਂਦਾ ਹੈ।

**ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥ ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥ ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ॥ਬਿਨੁ ਸਾਚੇ ਨਹੀ ਦਰਗਹ ਮਾਨੁ॥ ਹਰਿ ਰਸੁ ਪੀਵੈ ਛੁਟੈ ਨਿਦਾਨਿ॥੫੦॥**

ਦੁਨੀਆਂ ਨੂੰ ਬਣਾਉਣ ਵਾਲੇ ਪ੍ਰਮੇਸਰ ਦਾ ਭੇਤ ਕੋਈ ਨਹੀਂ ਜਾਣਦਾ ਹੈ ਜੋ ਸ੍ਰਿਸ਼ਟੀ ਦਾ ਮਾਲਕ ਕਰਤਾ ਹੈ ਸੋ ਨਿਸਚੇ ਕਰਕੇ ਥਿਰ ਹੁੰਦਾ ਹੈ। ਦੌਲਤ ਵਾਸਤੇ ਪ੍ਰਮੇਸਰ ਨੂੰ ਧਿਆਈਦਾ ਹੈ। ਪਰ ਦੌਲਤ ਪੂਰਬਲਿਆਂ ਕਰਮਾਂ ਦੇ ਅਨੁਸਾਰ ਪ੍ਰਮੇਸਰ ਦੀ ਦਿੱਤੀ ਹੋਈ ਪਾਈਦੀ ਹੈ। ਦੌਲਤ ਵਾਸਤੇ ਨੌਕਰ ਹੁੰਦੇ ਹਨ ਅਤੇ ਕਈ ਚੋਰੀਆਂ ਕਰਦੇ ਹਨ। ਅਤੇ ਦੌਲਤ ਨਾਲ ਨਹੀਂ ਚਲਦੀ ਹੈ ਫਿਰ ਹੋਰ ਦੀ ਹੋ ਜਾਂਦੀ ਹੈ। ਭਾਵ ਨਾਮ ਤੋਂ ਬਿਨਾ ਹੋਰ ਦੌਲਤ ਆਦਕ ਕੋਈ ਵੀ ਵਸਤੂ ਨਾਲ ਨਹੀਂ ਚਲਦੀ ਹੈ। ਸਚੇ ਤੋਂ ਬਿਨਾ ਦਰਗਾਹ ਵਿਚ ਮਾਨ ਨਹੀਂ ਹੋਵੇਗਾ ਜੇਹੜਾ ਪ੍ਰਮੇਸਰ ਰਸ ਨੂੰ ਪੀਵੇਗਾ ਓਹਓੜਕਨੂੰ ਛੁਟੇਗਾ।

**ਹੈਰਤ ਹੈਰਤ ਹੇ ਸਖੀ ਹੋਇ ਰਹੀ ਹੈਰਾਨੁ ॥ ਹਉ ਹਉ ਕਰਤੀ**

(ਉਪਦੇਸ਼ ਧਾਰਨ ਵਾਲਿਆਂ ਦਾ ਹਾਲ:-)

ਲਾਜ ਮਰੰਤੀ ਮਰਿ ਗਈ ਘੂੰਘਟੁ ਖੋਲਿ ਚਲੀ ॥ ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥ ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥ ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥੧੨॥

ਜਿਸ ਸੰਸਾਰੀ ਲਾਜ ਕਰਕੇ ਬੁਧੀ ਮਰਦੀ ਸੀ ਓਹ ਲਾਜ ਮਰ ਗਈ ਹੁਣ ਮੁਲਾਹਜੇ ਰੂਪ ਜਾਂ ਸ਼ਰਮ ਰੂਪ ਘੁੰਡ ਨੂੰ ਖੋਹਲਕੇ ਬੁਧੀ ਰੂਪ ਇਸਤ੍ਰੀ ਚਲੀ ਹੈ ਭਾਵ ਪ੍ਰਮੇਸਰ ਵਾਲੇ ਰਸਤੇ ਤੁਰ ਪਈ ਹੈ। ਜੇਹੜੀ ਅਵਿਦਯਾ ਰੂਪ ਕਮਲੀ ਸਸ ਸੀ ਅਤੇ ਅਕਲ ਨੂੰ ਕਮਲਿਆਂ ਕਰਨ ਵਾਲੀ ਸੀ ਉਸਦੀ ਸ਼ੰਕਾ ਸਿਰ ਉਤੋਂ ਟਲ ਗਈ ਹੈ। ਪਤੀ ਨੇ ਖੁਸ਼ੀ ਦੇ ਵਾਸਤੇ ਪ੍ਰੇਮ ਦੇ ਨਾਲ ਬੁਲਾਈ ਜਾਂ ਖੁਸ਼ੀ ਨਾਲ ਮਨ ਵਿਚ ਗੁਰ ਉਪਦੇਸ਼ਾਂ ਨੂੰ ਧਾਰਕੇ ਅਨੰਦ ਵਾਲੀ ਹੋ ਗਈ ਹੈ ਪਿਆਰੇ ਵਿਚ ਰਤੀ ਹੋਈ ਦਾਸੀ ਹੋ ਰਹੀ ਹਾਂ ਗੁਰਾਂ ਦੀ ਕਿਰਪਾ ਨਾਲ ਬੇਫਿਕਰ ਹੋ ਗਈ ਹਾਂ।

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥ ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀਸ ਚੜਾਉ ॥ ਜਗਤੁ ਪਸੂ ਅਹੰਕਾਲੁ ਕਸਾਈ ॥ ਕਰਿ ਕਰਤੈ ਕਰਣੀ ਕਰਿ ਪਾਈ ॥ ਜਿਨਿ ਕੀਤੀ ਤਿਨਿ ਕੀਮਤਿ ਪਾਈ ॥ ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥

ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥ ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ॥ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥ ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥ ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥ ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥ ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥ ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥

ਹੇ ਸਖੀ ਅਨੇਕਾਂ ਜੂਨਾਂ ਵਿਚ ਫਿਰਦਿਆਂ ੨ ਅਨੇਕਾਂ ਸਰੀਰਇੰਦ੍ਰਿਆਂ ਸਮੇਤ

ਓਹ ਪ੍ਰਮੇਸਰ ਨੂੰ ਨਹੀਂ ਜਾਣਦਾ ਹੈ ਉਸ ਨੂੰ ਸੂਝ = ਵੇਖਣ ਦੀ ਬੂਝ=ਸਮਝ ਕੋਈ ਵੀ ਨਹੀਂ ਹੁੰਦੀ ਹੈ ਭਾਵ ਸਮਝਣ ਦੀ ਸਮਝ ਨਹੀਂ ਹੁੰਦੀ।

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥ ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥ ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥ ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥**

ਓਹ ਪਾਂਧਾ ਗੁਰਮੁਖ ਆਖਿਆ ਜਾਂਦਾ ਹੈ ਜੇਹੜਾ ਵਿਦਯਾਰਥੀਆਂ ਨੂੰ ਚੰਗੀ ਸਿਖਿਆ ਦੇਂਦਾ ਹੈ। ਕੀ ਸਿਖਿਆ ? ਓਹ ਦਸਦੇ ਹਨ:—ਹੇ ਵਿਦਯਾਰਥੀਓ ਨਾਮ ਨੂੰ ਸੰਭਾਲੋ ਨਾਮ ਨੂੰ ਹੀ ਕੱਠਾ ਕਰੋ ਭਾਵ ਦਿਲ ਵਿਚ ਪੱਕਾ ਨਿਸਚਾ ਨਾਮ ਵਿਚ ਧਾਰੋ ਇਸ ਲਈ ਜਗਤ ਵਿਚ ਲਾਭ ਲਓਗੇ। ਜੇਹੜੀ ਮਨ ਵਿਚ ਸੱਚੇ ਦੀ ਸ਼ਰਧਾ ਹੈ ਏਹੋ ਹੀ ਸੱਚੀ ਪੱਟੀ ਹੈ ਉਸ ਨਾਲ ਸਚੇ ਗੁਰ ਉਪਦੇਸ਼ ਨੂੰ ਪੜੀਏ ਭਾਵ ਅਭਿਆਸ ਕਰੀਏ। ਗੁਰੂ ਜੀ ਆਖਦੇ ਹਨ ਓਹੋ ਹੀ ਪੰਡਤ ਪੜਿਆ ਹੋਇਆ ਹੈ ਅਤੇ ਓਹੋ ਹੀ ਸਿਆਣਾ ਹੈ ਜਿਸ ਦੇ ਗਲ ਵਿਚ ਪ੍ਰਮੇਸਰ ਦੇ ਨਾਮ ਦਾ ਹਾਰ ਹੈ। (ਇਸ ਗੁਰਉਪਦੇਸ਼ ਨੂੰ ਸੁਣਕੇ ਓਹ ਓਅੰਕਾਰ ਸ਼ਿਵ ਸਥਾਨ ਵਿਚ ਰਹਿਣ ਵਾਲਾ ਬ੍ਰਾਹਮਣ ਤਰ ਗਿਆ)।

{ਮਾਝੇ ਵਿਚ ਵਟਾਲੇ ਪਾਸ ਇਕ ਅਚਲ ਨਾਮ ਸ਼ਿਵਜੀ ਦਾ ਥਾਂ ਹੈ ਓਥੇ ਫਗਣ ਸੁਦੀ ੧੪ ਦਾ ਸ਼ਿਵਰਾਤ ਦਾ ਮੇਲਾ ਲਗਦਾ ਹੈ ਇਕ ਵਾਰੀ ਓਥੇ ਸਾਰੇ ਸਿਧ ਆ ਕਠੇ ਹੋਏ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਦੁਨੀਆਂ ਨੂੰ ਤਾਰਦੇ ਹੋਏ (ਜਿਨਾਂ ਨੂੰ ਦੁਨੀਆਂ ਦੇ ਤਾਰਨ ਦਾ ਹੀ ਹੁਕਮ ਪ੍ਰਮੇਸਰ ਪਾਸੋਂ ਮਿਲਿਆ ਹੋਇਆ ਹੈ) ਓਥੇ ਆ ਗਏ। ਉਸ ਵੇਲੇ ਓਥੇ ਸਿਧਾਂ ਨਾਲ ਬੜੀ ਚਰਚਾ ਹੋਈ ਸੋ ਓਹ ਚਰਚਾ ਸਾਰੀ ਇਸ ਬਾਣੀ ਵਿਚ ਲਿਖੀ ਹੈ ਏਸੇ ਲਈ ਇਸ ਬਾਣੀ ਦਾ ਨਾਮ ਸਿਧ ਗੋਸਟ ਹੈ ਸੋ ਓਸੇ ਸਿਧ ਗੋਸਟ ਨੂੰ ਗੁਰੂ ਜੀ ਨੇ ਸਿਖਾਂ ਨੂੰ ਹੋਰ ਕਿਸੇ ਸਮੇਂ ਹੋਰ ਕਿਸੇ ਥਾਂ ਉਤੇ ਬੈਠਕੇ ਸੁਣਾਇਆ ਤੇ ਲਿਖਿਆ ਹੈ}

**ਰਾਮਕਲੀ ਮਹਲਾ ੧ ਸਿਧ ਗੋਸਟਿ**

**੧ਓ ਸਤਿਗੁਰ ਪ੍ਰਸਾਦਿ ॥**

**ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥ ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥ ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥ ਨਾਨਕ ਸੰਤੁ ਮਿਲੈ ਸਚੁ**

ਮੈ ਮੁਈ ਸਬਦਿ ਰਵੈ ਮਨਿ ਗਿਆਨੁ ॥ ਹਾਰ ਡੋਰ ਕੰਕਨ ਘਨੇ ਕਰਿ ਥਾਕੀ ਸੀਗਾਰੁ ॥ ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥ ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥ ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ॥ ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ ॥੫੧॥

ਹੇ ਸਖੀ ਵੇਖਦਿਆਂ ਵੇਖਦਿਆਂ ਮੈਂ ਹੈਰਾਨ ਹੋ ਗਈ ਹਾਂ ਜਿਸ ਕਰਕੇ ਮੈਂ ਹੈਂ ਹੈਂ ਕਰਦੀ ਸੀ ਓਹ ਹੰਗਤਾ ਮਮਤਾ ਤਾਂ ਮਰੀ ਭਾਵ ਦੂਰ ਹੋਈ। ਜਦੋਂ ਗੁਰ ਉਪਦੇਸ਼ ਨੂੰ ਰਵੈ=ਉਚਾਰਨ ਕੀਤਾ ਅਤੇ ਮਨ ਵਿਚ ਗਿਆਨ ਹੋਇਆ। ਨਾਮ ਜਪਣਾ ਹਾਰ। ਬ੍ਰਿਤੀ ਕੱਠੀ ਕਰਨੀ ਡੋਰ। ਕਰਤਾ ਕਰਤਾ ਕਰਨਾ ਕੰਙਣ। ਭਾਵ ਸਾਰੇ ਸਾਧਨ ਰੂਪ ਸਿੰਗਾਰ ਕਰਕੇ ਮੈਂ ਥਕ ਗਈ ਸੀ ਪਰ ਪਤੀ ਦੀ ਪ੍ਰਾਪਤੀ ਤੋਂ ਬਿਨਾਂ ਸੁਖ ਨਹੀਂ ਪਾਇਆ ਸੀ ਅਤੇ ਗੁਣ ਵੀ ਸੋਭਾ ਨਹੀਂ ਦੇਂਦੇ ਸੀ। ਹੁਣ ਪਿਆਰੇ ਮਾਲਕ ਨੂੰ ਮਿਲ ਪਈ ਹਾਂ ਏਸੇ ਲਈ ਸੁਖ ਪਾਇਆ ਹੈ ਜੇਹੜਾ ਸਾਰਿਆਂ ਗੁਣਾਂ ਦਾ ਹਾਰ ਗੱਲ ਵਿਚ ਸੀ ਸੋ ਓਹ ਹੁਣ ਚੰਗਾ ਲਗਾ ਹੈ। ਗੁਰੂ ਜੀ- ਪ੍ਰਮੇਸਰ ਨਾਲ ਮਨ ਤਨ ਕਰਕੇ ਪਿਆਰ ਕਰਨਾ ਗੁਰੂ ਤੋਂ ਪਾਈਦਾ ਹੈ। ਮਨ ਵਿਚ ਵਿਚਾਰਕੇ ਵੇਖੋ ਪ੍ਰਮੇਸਰ ਬਿਨਾਂ ਕਿਸ ਨੇ ਸੁਖ ਪਾਇਆ ਹੈ। ਪ੍ਰਮੇਸਰ ਦਾ ਹੀ ਸਮਝਣਾ ਕਰੋ ਅਤੇ ਪ੍ਰਮੇਸਰ ਦੇ ਨਾਲ ਹੀ ਪਿਆਰ ਰਖੋ। ਪ੍ਰਮੇਸਰ ਨੂੰ ਹੀ ਜਪੀਏ ਪ੍ਰਮੇਸਰ ਦਾ ਹੀ ਧਿਆਨ ਕਰੀਏ ਪ੍ਰਮੇਸਰ ਦੇ ਨਾਮ ਦਾ ਹੀ ਆਸਰਾ ਕਰੀਏ।

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥ ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵਲਾਇ ॥ ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥ ਮੂਰਖ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥ ੫੩ ॥

ਜੇਹੜਾ ਸ਼ਾਂਤੀ ਸੁਭਾਉ ਧਾਰਕੇ ਵਿਦਯਾ ਨੂੰ ਵਿਚਾਰਦਾ ਹੈ ਅਤੇ ਪ੍ਰਮੇਸਰ ਦੇ ਨਾਮ ਵਿਚ ਪ੍ਰੀਤੀ ਨੂੰ ਲਾਕੇ ਵਿਦਯਾ ਨੂੰ ਸੋਧਕੇ ਤੱਤ ਨੂੰ ਜਾਣਦਾ ਹੈ ਓਹ ਪਾਂਧਾ ਪੜਿਆ ਹੋਇਆ ਆਖਿਆ ਜਾਂਦਾ ਹੈ ਜੇਹੜਾ ਵਿਦਯਾ ਨੂੰ ਬਿਕ੍ਰਦਾ= ਵੇਚਦਾ ਹੈ ਓਹ ਪਾਂਧਾ ਮਨਮੁਖ ਹੈ ਓਹ ਜ਼ਹਿਰ ਨੂੰ ਹੀ ਖੱਟਦਾ ਹੈ ਅਤੇ ਜ਼ਹਿਰ ਨੂੰ ਹੀ ਖਾਂਦਾ ਹੈ ਭਾਵ ਵਿਸ਼ਿਆਂ ਵਿਚ ਦੁਖ ਪਾਂਦਾ ਹੈ ।

**ਪਰਚਾਇਣੁ ॥ ਗੁਰਮੁਖਿ ਸਾਇਰਿ ਪਾਹਣ ਤਾਰੇ ॥ ਗੁਰਮੁਖਿ ਕੋਟਿ ਤੇਤੀਸ ਉਧਾਰੇ ॥੪੦॥**

ਗੁਰਮੁਖਾਂ ਨੇ ਸੰਸਾਰ ਸਮੁੰਦਰ ਤੋਂ ਤਰਨ ਵਾਸਤੇ ਪ੍ਰਮੇਸ਼ਰ ਦੇ ਨਾਮ ਦਾ ਜਾਪ ਹੀ ਪੁਲ ਬੰਨਿਆਂ ਹੈ ਦੇਹ ਜਾਂ ਅਵਿਦਯਾ ਰੂਪ ਲੰਕਾ ਲੁਟੀ ਹੈ ਇਸ ਦੇਹ ਵਿਚ ਜੇਹੜੇ ਕਾਮ ਆਦਿਕ ਵਿਕਾਰ ਦੈਂਤ ਸਨ ਓਨਾਂ ਨੂੰ ਬੜਾ ਤਪਾਇਆ ਹੈ। ਹੰਕਾਰ ਰੂਪ ਰਾਵਣ ਨੂੰ ਰਾਮਚੰਦ ਰੂਪ ਪ੍ਰਮੇਸਰ ਦੇ ਨਾਮ ਨਾਲ ਮਾਰਿਆ ਹੈ, ਕਿਸਤਰਾਂ ਮਾਰਿਆ ਹੈ ਜੇਹੜੇ ਗੁਰੂ ਮੁਖੀ ਹਨ ਏਹੋ ਹੀ ਭਭੀਖਣ ਹੋਏ ਹਨ ਸੋ ਗੁਰੂ ਦੇ ਭੇਦ ਕਰਕੇ ਪਰਚਾਇਣ=ਪਰਚਕੇ ਭਾਵ ਦਸਣ ਨਾਲ ਮਾਰਿਆ ਹੈ। ਗੁਰਮੁਖਾਂ ਨੇ ਸੰਸਾਰ ਸਮੁੰਦਰ ਉਤੋਂ ਪਥਰਾਂ ਵਰਗੇ ਭਾਰੀ ਪਾਪੀ ਤਾਰੇ ਹਨ। ਗੁਰਮੁਖਾਂ ਨੇ ਅਨੇਕਾਂ ਤੇਤੀ ਕਰੋੜ ਆਦਮੀ ਤਾਰੇ* ਹਨ ।

**ਕਵਣ ਮੂਲੁ ਕਵਣ ਮਤਿ ਵੇਲਾ ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥ ਕਵਣ ਕਥਾ ਲੇ ਰਹਹੁ ਨਿਰਾਲੇ ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥ ਏਸੁ ਕਥਾ ਕਾ ਦੇਇ ਬੀਚਾਰੁ ॥ ਭਵਜਲੁ ਸਬਦਿ ਲੰਘਾਵਣ ਹਾਰੁ ॥੪੩॥**

ਪ੍ਰਸ਼ਨ:-ਸਿਧਾਂ ਨੇ ਪ੍ਰਸ਼ਨ ਕੀਤਾ ਹੈ, ਗੁਰੂ ਜੀ ਓਨਾਂ ਵਲੋਂ ਕਥਨ ਕਰਦੇ ਹਨ। ਉਤਮ ਮਤ ਦਾ ਮੁਢ ਕੇਹੜਾ ਹੈ ਅਤੇ ਮਤ ਦੀ ਪ੍ਰਾਪਤੀ ਦਾ ਵੇਲਾ ਕੇਹੜਾ ਹੈ ਅਤੇ ਜਿਸਦਾ ਤੂੰ ਚੇਲਾ ਹੈਂ ਓਹ ਗੁਰੂ ਕੇਹੜਾ ਹੈ। ਓਹ ਕੇਹੜੀ ਕਥਾ ਹੈ ਜਿਸਨੂੰ ਲੈਕੇ ਭਾਵ ਸਮਝਕੇ ਦੁਨੀਆਂ ਤੋਂ ਵਖਰੇ ਰਹਿੰਦੇ ਹੋ।

ਸਿੱਧ ਬੋਲੇ ਹਨ ਹੇ ਨਾਨਕ ਬਾਲੇ ਤੂੰ ਸੁਣ। ਤੂੰ ਏਸ ਕਥਾ ਦਾ ਸਾਨੂੰ ਵਿਚਾਰ ਦੇਹ ਭਾਵ ਸਾਫ ਕਰਕੇ ਦਸ ਕਿ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲਾ ਕੇਹੜਾ ਸਬਦ ਹੈ।

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ**

---

*ਇਹ ਰੂਪਕਾਲੰਕਾਰ ਹੈ ਰਾਮਚੰਦ ਤੇ ਰਾਵਣ ਦਾ ਹਾਲ ਦਸਕੇ ਅੰਤ੍ਰੀਵ ਅਰਥ ਦਸਿਆ ਹੈ ਕਿਸਤਰਾਂ ਰਾਮਚੰਦ ਜੀ ਨੇ ਰਾਵਣ ਨੂੰ ਮਾਰਿਆ ਪਰ ਭਭੀਖਨ ਦੇ ਭੇਤ ਦੇ ਪਰਚਣ ਭਾਵ ਦਸਣ ਨਾਲ ਮਾਰਿਆ ਹੈ। ਜਾਂ ਗੁਰਾਂ ਦੁਆਰੇ ਰਾਮਚੰਦ ਨੇ ਪੁਲ ਬੰਨਿਆਂ ਤੇ ਲੰਕਾ ਲੁਟੀ, ਦੈਂਤਾਂ ਨੂੰ ਮਾਰਿਆ, ਪੁਲ ਉਤੇ ਪਥਰ ਤਾਰੇ ਤੇਤੀ ਕਰੋੜ ਦੇਵਤੇ ਤਾਰੇ ਭਾਵ ਇਹ ਸਾਰੀ ਗਲ ਗੁਰੂ ਦੀ ਕਿਰਪਾ ਨਾਲ ਹੀ ਰਾਮਚੰਦਰ ਜੀ ਨੇ ਕੀਤੀ ਸੀ।

**ਪਾਈਐ ਸਹਜ ਭਾਇ ਜਸੁ ਲੇਉ ॥੧॥**

ਸ੍ਰੀ ਗੁਰੂ ਜੀ ਸਿਖਾਂ ਨੂੰ ਸੁਣਾਦੇ ਹਨ, ਹੇ ਭਾਈ ਸਿਧ ਸਭਾ ਲਗਾਕੇ ਆਸਣਾ ਉਤੇ ਬੈਠੇ ਹੋਏ ਸੀ ਉਸ ਵੇਲੇ ਅਸਾਂ ਆਖਿਆ ਸੰਤਾਂ ਦੀ ਸਭਾ ਨੂੰ ਜੈਕਾਰ ਭਾਵ ਨਮਸਕਾਰ ਹੋਵੇ। ਤਾਂ ਸਿਧਾਂ ਨੇ ਆਖਿਆ ਤੁਸਾਂ ਸਾਰਿਆਂ ਸਿਧਾਂ ਨੂੰ ਵਖੋ ਵਖ ਨਮਸਕਾਰ ਕਿਉਂ ਨਹੀਂ ਕੀਤੀ ਹੈ ? ਤਾਂ ਗੁਰੂ ਜੀ ਆਖਿਆ ਹੇ ਸਾਧੋ ਸਾਡੀ ਉਸ ਪ੍ਰਮੇਸਰ ਅਗੇ ਰਹਿਰਾਸ=ਨਮਸਕਾਰ ਹੈ ਜੇਹੜਾ ਸਚਾ ਵਡਿਆਂ ਤੋਂ ਵਡਾ ਹੈ ਮੈਂ ਹੋਰ ਤੁਹਾਡੀਆਂ ਮੂਰਤੀਆਂ ਨੂੰ ਨਮਸਕਾਰ ਨਹੀਂ ਕੀਤੀ ਹੈ ਮੈਂ ਤਾਂ ਪ੍ਰਮੇਸਰ ਨੂੰ ਨਮਸਕਾਰ ਕੀਤੀ ਹੈ। ਮਥਾ ਟੇਕਕੇ ਸਾਰਾ ਤਨ ਮਨ ਅਗੇ ਰਖ ਦਿਆਂ ਉਸ ਪ੍ਰਮੇਸਰ ਦੇ ਅਗੇ ਜੇਹੜਾ ਸਾਰਿਆਂ ਦੇ ਅੰਦਰ ਹੈ। ਫਿਰ ਸਿਧਾਂ ਨੇ ਆਖਿਆ ਤੁਸਾਂ ਸਾਨੂੰ ਨਮਸਕਾਰ ਕਿਉਂ ਕੀਤੀ ਹੈ ਤਾਂ ਗੁਰੂ ਜੀ ਆਖਿਆ ਮੈਂ ਤੁਹਾਨੂੰ ਨਮਸਕਾਰ ਨਹੀਂ ਕੀਤੀ ਹੈ। ਇਸ ਉਤੇ ਆਖਦੇ ਹਨ। ਗੁਰੂ ਜੀ, ਸੰਤਾਂ ਨੂੰ ਮਿਲਨ ਨਾਲ ਸਚਾ ਪ੍ਰਮੇਸਰ ਪਾਈਦਾ ਹੈ ਸਹਿਜ ਸੁਭਾਵਕ ਹੀ ਜਸ ਨੂੰ ਲਈਦਾ ਹੈ।

**ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥ ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥ ਕਿਸੁ ਵਖਰ ਕੇ ਤੁਮ ਵਣਜਾਰੇ ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥**

ਪ੍ਰਸ਼ਨ:– ੧ ਕਿਸ ਵਾਸਤੇ ਘਰ ਨੂੰ ਛਡਕੇ ਉਦਾਸੀ ਹੋਇ ਹੋ । ੨ ਕਿਸ ਵਾਸਤੇ ਇਸ ਭੇਖ ਦੇ ਨਿਵਾਸੀ ਭਾਵ ਵਿਚ ਆਏ ਭਾਵ ਇਹ ਸੰਤ ਬਾਣਾ ਕਿਉਂ ਧਾਰਿਆ ਜੇ। ੩ ਤੁਸੀਂ ਕਿਸ ਸੌਦੇ ਦੇ ਵਣਜ ਵਾਲੇ ਹੋ ੪ ਕਿਸਤਰਾਂ ਆਪਣਿਆਂ ਸਿਖਾਂ (ਸਾਥੀਆਂ) ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਓਗੇ।

**ਗੁਰਮੁਖਿ ਖੋਜਤ ਭਏ ਉਦਾਸੀ ॥ ਦਰਸਨ ਕੈ ਤਾਈ ਭੇਖ ਨਿਵਾਸੀ ॥ ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ ਗੁਰਮੁਖਿ ਉਤਰਸਿ ਪਾਰੇ॥੧੮॥**

ਉਤਰ:– ੧ ਗੁਰਮੁਖਾਂ ਨੂੰ ਲਭਣ ਵਾਸਤੇ ਉਦਾਸੀ ਹੋਇ ਹਾਂ। ੨ ਸੰਤਾਂ ਦੇ ਦਰਸ਼ਨ ਕਰਨ ਵਾਸਤੇ ਇਹ ਭੇਖ ਧਾਰਿਆ ਹੈ। ੩ ਸਚੇ ਨਾਮ ਸੌਦੇ ਦੇ ਅਸੀਂ ਖਰੀਦਣ ਵਾਲੇ ਹਾਂ। ੪ ਗੁਰੂ ਜੀ- ਪਰਮੇਸਰ ਦੀ ਕਿਰਪਾ ਨਾਲ ਸਾਰੇ ਸਾਥ ਨੂੰ ਪਾਰ ਉਤਾਰਾਂਗੇ।

**ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ ਲੰਕਾ ਲੂਟੀ ਦੈਤ ਸੰਤਾਪੈ॥ ਰਾਮ ਚੰਦਿ ਮਾਰਿਓ ਅਹਿ ਰਾਵਣੁ ॥ ਭੇਦੁ ਬਭੀਖਣ ਗੁਰਮੁਖਿ**

## ਪਉੜੀ॥

ਛਤੀਹ ਜੁਗੁ ਗੁਬਾਰੁ ਸਾ ਆਪੇ ਗਣਤ ਕੀਨੀ ॥ ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥ ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ॥ ਜਿਸੁ ਬੁਝਾਏ ਸੁ ਬੁਝਸੀ ਸਚੈ ਸਬਦਿ ਪਤੀਨੀ ॥ *ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ॥ ੭ ॥

ਅਨੇਕ ਜੁਗ ਅੰਧ ਧੁੰਧ ਸੀ ਫਿਰ ਆਪੇ ਹੀ ਦੁਨੀਆਂ ਦੀ ਗਿਣਤੀ ਕੀਤੀ। ਆਪੇ ਸਾਰੀ ਦੁਨੀਆਂ ਬਣਾਈ ਆਪੇ ਅਕਲ ਦਿਤੀ ਸਿਮ੍ਰਤੀਆਂ ਸ਼ਾਸਤਰਾਂ ਵਿਚ ਮਰਯਾਦਾ ਬਣਾਈਆਂ ਪਾਪਾਂ ਪੁੰਨਾਂ ਦੀ ਗਿਣਤੀ ਗਿਣੀ। ਜਿਸਨੂੰ ਸਮਝੌਂਦਾ ਹੈ ਸੋ ਸਮਝਦਾ ਹੈ ਗੁਰਮੁਖਾਂ ਦੀ ਬੁਧੀ ਸਚੇ ਸਬਦ ਵਿਚ ਪਤੀਜੀ ਹੈ। ਸਾਰਿਆਂ ਕੰਮਾਂ ਵਿਚ ਆਪੇ ਹੀ ਵਾਹਿਗੁਰੂ ਵਰਤਦਾ ਹੈ ਆਪੇ ਹੀ ਬਖਸ਼ਕੇ ਮਿਲਾ ਲੈਂਦਾ ਹੈ।

## ਸਲੋਕ ਮਃ ੩

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹਿ ਰਤੇ ਆਪਣੈ ਤਿਨਿ ਤਨਿ ਲੋਭ ਰਤੁ ਨ ਹੋਇ॥ ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ॥ ਜਿਉ ਬੈਸੰਤਰਿ ਧਾਤੁ ਸੁਧ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥ ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥੧॥

ਇਹ ਸਰੀਰ ਸਾਰਾ ਲਹੂ ਦਾ ਬਣਿਆਂ ਹੋਇਆਂ ਹੈ ਲਹੂ ਤੋਂ ਬਿਨਾ ਸਰੀਰ ਨਹੀਂ ਹੁੰਦਾ ਭਾਵ ਮਾਂ ਦੀ ਰਕਤ ਪਿਤਾ ਦੇ ਬੀਰਜ ਕਰਕੇ ਸਰੀਰ ਬਣਦਾ ਹੈ। ਜੇਹੜੇ ਆਪਣੇ ਪਤੀ ਨਾਲ ਰਤੇ ਹਨ ਓਨਾਂ ਦੇ ਤਨ ਵਿਚ ਲੋਭ ਰਤ ਨਹੀਂ ਹੁੰਦੀ ਵਾਹਿਗੁਰੂ ਦਾ ਡਰ ਹੋਣ ਨਾਲ ਸਰੀਰ ਲਿਸਾ ਹੋ ਜਾਂਦਾ ਹੈ ਲੋਭ ਰਤ ਮਨ ਵਿਚੋਂ ਚਲੀ ਜਾਂਦੀ ਹੈ। ਜਿਸਤਰਾਂ ਅਗ ਨਾਲ ਸੋਨਾ ਆਦਿਕ ਹਰਇਕ

---

*ਪਿਛਲੀ ਪੌੜੀ ਦੀਆਂ ੬ ਸਤਰਾਂ ਸੀ ਅਗੇ ਨੂੰ ੫ ਸਤਰਾਂ ਜਾਣਗੀਆਂ ਛੇਵੀਂ ਪੰਗਤੀ ਆਪ ਕੋਲੋਂ ਹਰ ਇਕ ਪੌੜੀ ਨਾਲ ਪੰਜ ਸਾਰੀਆਂ ਪੌੜੀਆਂ ਪੰਜਾਂ ੨ ਸਤਰਾਂ ਦੀਆਂ ਹਨ ਪਹਿਲੀ ਪੌੜੀ ੬ ਤੁਕਾਂ ਦੀ ਹੈ ਦੀਰਘ ਦ੍ਰਿਸ਼ਟੀ ਨਾਲ ਦੇਖੋ ਭੁਲ ਨਾ ਕਰੋ ।

ਚੇਲਾ ॥ ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥ ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ ਹਉਮੈ ਅਗਨਿ ਨਿਵਾਰੀ ॥੪੪॥

ਪਉੜੀ॥

ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ ॥ ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥ ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥ ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥ ਆਪੇ ਵੇਖੈ ਸੁਣੇ ਆਪਿ ਗੁਰਸਬਦਿ ਧਿਆਈ॥ ੧ ॥ *ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥ ਰਹਾਉ ॥

ਸਚੇ ਨੇ ਸੰਸਾਰ ਤਖਤ ਰਚਾਇਆ ਹੈ ਵਿਚ ਬੈਠਣ ਨੂੰ ਜਗਾ ਬਣਾਈਆਂ ਹਨ ਭਾਵ ਸਾਰੇ ਬ੍ਰਹਮੰਡ ਵਿਚ ਕਈ ਦੀਪ ਲੋਕ ਬਣਾਏ। ਗੁਰਾਂ ਦੇ ਸ਼ਬਦ ਨੇ ਇਹ ਗਲ ਸੁਣਾਈ ਹੈ ਕਿ ਸਭ ਕੁਛ ਵਾਹਿਗੁਰੂ ਆਪੇ ਹੀ ਆਪ ਹੈ । ਵਾਹਿਗੁਰੂ ਨੇ ਆਪੇ ਹੀ ਕੁਦਰਤਿ ਨਾਲ ਦੁਨੀਆਂ ਬਣਾਈ ਵਿਚ ਮਹਿਲ (ਸੁਰਗ) ਸਰਾਂ (ਧਰਤੀ) ਬਣਾਈ। ਚੰਦ ਸੂਰਜ ਦੋਵੇਂ ਦੀਵੇ ਰਾਤ ਦਿਨ ਦੇ ਚਾਨਣ ਕਰਨ ਵਾਸਤੇ ਸਾਰੀ ਇਹ ਪੂਰੀ ਬਨਾਵਟ ਬਣਾਈ। ਗੁਰਾਂ ਦਾ ਸਬਦ ਧਿਆਉਣ ਨਾਲ ਇਹ ਪਤਾ ਲਗਾ ਹੈ ਕਿ ਵਾਹਿਗੁਰੂ ਆਪੇ ਹੀ ਦੇਖਦਾ ਤੇ ਆਪੇ ਹੀ ਸੁਣਦਾ ਹੈ ਵਾਹ ਵਾਹ ਸਚੇ ਪਾਤਸ਼ਾਹ ਤੇਰੀ ਵਡਿਆਈ ਸਚੀ ਹੈ ॥੧।

---

*ਇਹ ਪੰਗਤੀ ਜਿਸਦੇ ਨਾਲ ।੧। ਰਹਾਉ । ਆਇਆ ਹੈ ਇਸ ਵਾਰ ਦੀਆਂ ਸਾਰੀਆਂ ਪੌੜੀਆਂ ਦੇ ਅੰਤ ਨੂੰ ਪੜ੍ਹਨੀ ਚਾਹੀਦੀ ਹੈ ਏਸੇ ਵਾਸਤੇ ਗੁਰੂ ਜੀ ਨੇ ਇਸ ਵਾਰ ਦੀਆਂ ਸਾਰੀਆਂ ਪੌੜੀਆਂ 'ਸਚੀ ਨਾਈ' ਇਸ ਸਮੱਸਿਆ ਭਾਵ ਇਸ ਕਾਫੀਏ ਨਾਲ ਦੀਆਂ ਬਣਾਈਆਂ ਹਨ ਜੇਹੜਾ ਭਾਵ ਇਸ ਪਹਿਲੀ ਪੌੜੀ ਦੀ ਰਹਾਉ ਵਾਲੀ ਪੰਗਤੀ ਵਿਚ ਹੈ ਏਹੋ ਹੀ ਭਾਵ ਸਾਰੀਆਂ ਅਗਲੇਰੀਆਂ ਪੌੜੀਆਂ ਵਿਚ ਆਵੇਗਾ ਵਾਹਿਗੁਰੂ ਦੀਉਪਮਾਂ ਹੀ ਸਾਰੇ ਕੀਤੀ ਹੈ। ਪਾਠ ਕਰਨ ਲਗਿਆਂ ਅਤੇ ਅਰਥ ਕਰਨ ਲਗਿਆਂ ਇਸਨੂੰ ਅੰਤ ਨੂੰ ਪੜ੍ਹਨਾ ਇਹ ਪੁਰਾਤਨ ਰੀਤੀ ਚਲੀ ਆਉਂਦੀ ਹੈ ਸਾਰੇ ਹੀ ਸਿਖ ਅਤੇ ਸੰਪ੍ਰਦਾਈ ਗਿਆਨੀ ਇਹ ਆਖਦੇ ਹਨ।

ਦੇ ਘੜਨ ਵਿਚ ਸੁਨਿਆਰੇ ਦਾ ਚਿਤ ਲਗਾ ਹੁੰਦਾ ਹੈ।

**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥ ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥**

ਘੜਾ ਲਿਆਕੇ ਜਲ ਦਾ ਭਰਕੇ ਰਾਜੇ ਦੀਆਂ ਦਾਸੀਆਂ ਪੁਰੀ ਦੇ ਅੰਦਰ ਲਿਆਉਂਦੀਆਂ ਹਨ ਹਸਦੀਆਂ ਖੇਡਦੀਆਂ ਘਰ ਦੀਆਂ ਵਿਚਾਰਾਂ ਕਰਦੀਆਂ ਔਂਦੀਆਂ ਹਨ ਪਰ ਚਿਤ ਗਾਗਰ ਵਿਚ ਰਖਦੀਆਂ ਹਨ।

**ਮੰਦਰੁ ਏਕੁ ਦੁਆਰ ਦਸ ਜਾਕੇ ਗਊ ਚਰਾਵਨ ਛਾਡੀਅਲੇ ॥ ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥**

ਜਿਕੁਰ ਕੋਈ ਇਕ ਮੰਦਰ ਅਤੇ ਉਸਦੇ ਬਹੁਤ ਦਰਵਾਜੇ ਹੋਣ ਓਥੋਂ ਵਾਗੀ ਗਊਆਂ ਛਡਦੇ ਹਨ ਪੰਜਾਂ ਛੀਆਂ ਕੋਹਾਂ ਉਤੇ ਦੁਗਣੀਆਂ ਲੈ ਜਾਂਦੇ ਹਨ ਪਰ ਓਹ ਗਊਆਂ ਚਿਤ ਵਛਿਆਂ ਵਿਚ ਰਖਦੀਆਂ ਹਨ। ਇਕੁਰ ਹੀ ਅਸੀਂ ਵਾਹਿਗੁਰੂ ਵਿਚ ਚਿਤ ਰਖਦੇ ਹਾਂ।

**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕ ਪਾਲਨ ਪਉੜੀਅਲੇ ॥ ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਕ ਰਾਖੀਅਲੇ ॥੪॥੧॥**

'ਹੇ ਤਿਲੋਚਨ ਜੀ ਸੁਣੋ' ਨਾਮਦੇਵ ਜੀ ਕਹਿੰਦੇ ਹਨ ਮਾਤਾ ਆਪਣੇ ਪੁਤਰ ਨੂੰ ਪੰਘੂੜੇ ਉਤੇ ਸੁਆ ਛਡਦੀ ਹੈ, ਘਰ ਦੇ ਅੰਦਰ ਬਾਹਰ ਕੰਮ ਵਿਚ ਰੁਝੀ ਰਹਿੰਦੀ ਹੈ ਪਰ ਚਿਤ ਬਾਲਕ ਵਿਚ ਰਖਦੀ ਹੈ।

**ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥ ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥**

ਵੇਦ, ਪੁਰਾਨ, ਸ਼ਾਸਤ੍ਰ ਜੇਹੜੇ ਬਾਹਲੇ ਸਾਰੇ ਹਨ ਅਤੇ ਰਾਗ ਦੇ ਗੀਤ, ਕਬਿਤ ਨਹੀਂ ਗਾਵਾਂਗਾ, ਨਾ ਨਾਸ ਹੋਣ ਵਾਲੇ ਥਾਂ ਨਿਰੰਕਾਰ (ਵਾਹਿਗੁਰੂ) ਵਿਚ ਪਹੁੰਚਕੇ ਇਕ ਰਸ ਬਿਰਤੀ ਲਾਵਾਂਗਾ।

**ਬੈਰਾਗੀ ਰਾਮਹਿ ਗਾਵਉ ਗੋ ॥ ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥ ੧ ॥ ਰਹਾਉ ॥**

ਹੇ ਬੈਰਾਗੀ! ਵਾਹਿਗੁਰੂ ਦੇ ਗੁਣ ਗਾਵਾਂਗਾ, ਬਾਣੀ ਦੀ ਪਰਵਿਰਤੀ ਤੋਂ ਹੀਨ ਸਰੂਪ ਵਿਚ ਇਕ ਰਸ ਰੱਤਾ ਹੋਇਆ ਕੁਲ ਤੋਂ ਰਹਿਤ ਵਾਹਿਗੁਰੂ ਦੇ ਘਰ ਜਾਵਾਂਗਾ।

ਧਾਂਤ ਸ਼ੁਧ ਸਾਫ ਹੋ ਜਾਂਦੀ ਹੈ ਓਸੇ ਹੀ ਤਰਾਂ ਵਾਹਿਗੁਰੂ ਦਾ ਡਰ ਦੁਰਮਤ ਮੈਲ ਦੂਰ ਕਰ ਦੇਂਦਾ ਹੈ ਅਤੇ ਮਨ ਸਾਫ ਹੋ ਜਾਂਦਾ ਹੈ। ਗੁਰੂ ਜੀ ਆਖਦੇ ਹਨ ਜੋ ਵਾਹਿਗੁਰੂ ਦਾ ਪਰੇਮ ਲਾਕੇ ਰੱਤੇ ਹਨ ਓਹ ਜਨ ਸੁੰਦਰ ਹਨ।

ਮਃ ੧

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥ ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥ ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥ ੨ ॥

ਗੁਰੂ ਜੀ ਆਖਦੇ ਹਨ ਹੇ ਮਨ ਚੰਗੀ ਸਚੀ ਸਿਖਿਆ ਸੁਣ ਜਦੋਂ ਰਬ ਵਹੀ ਕੱਢਕੇ ਬੈਠਾ ਓਦੋਂ ਲੇਖਾ ਮੰਗੇਗਾ। ਓਨਾਂ ਆਦਮੀਆਂ ਨੂੰ ਤਲਬਾਂ ਪੈਣਗੀਆਂ ਜਿਨਾਂ ਵਲ ਬਾਕੀ ਰਹੀ ਹੈ ਭਾਵ ਓਨਾਂ ਨੂੰ ਹੀ ਸੱਦੇ ਪੈਣਗੇ ਅਤੇ ਓਨਾਂ ਕੋਲੋਂ ਹੀ ਜਵਾਬ ਲਏ ਜਾਣਗੇ ਜਿਨਾਂ ਵਲ ਪਾਪਾਂ ਰੂਪ ਬਾਕੀ ਰਹੀ ਹੈ।

(ਕੰਮ ਕਰਦਾ ਵੀ ਇਕੁਰ ਵਾਹਿਗੁਰੂ ਨੂੰ ਯਾਦ ਕਰ)

ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ੧

੧ ਓ ਸਤਿਗੁਰ ਪ੍ਰਸਾਦਿ ॥

* ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥ ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥

ਕਾਗਜ਼ ਲਿਆਕੇ ਗੁਡੀ ਕੱਟਦੇ ਹਨ ਅਤੇ ਅਕਾਸ਼ ਵਿਚ ਉਡੌਂਦੇ ਹਨ ਭਾਵੇਂ ਓਹ ਮੁੰਡਾ ਪੰਜਾਂ ਛੇਆਂ ਮੁੰਡਿਆਂ ਨਾਲ ਗਲਾਂ ਕਰਦਾ ਹੈ, ਪਰ ਮਨ ਡੋਰ ਵਿਚ ਰਖਦਾ ਹੈ।

ਮਨੁ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥

ਇਕੁਰ ਹੀ ਮੇਰਾ ਮਨ ਵਾਹਿਗੁਰੂ ਦੇ ਨਾਮ ਵਿਚ ਮਿਲ ਰਿਹਾ ਹੈ ਜਿਕੁਰ ਸੋਨੇ

---

*ਨਾਮਦੇਵ ਨੂੰ ਤ੍ਰਿਲੋਚਨ ਨੇ ਕਿਹਾ ਤੂੰ ਤਾਂ ਘਰ ਦੇ ਧੰਧਿਆਂ ਵਿਚ ਹੀ ਲਗਾ ਰਹਿੰਦਾ ਹੈਂ ਨਾਮ ਨਹੀਂ ਜਪਦਾ ਤਿਸ ਪਰ ਨਾਮਦੇਵ ਜੀ ਨੇ ਆਖਿਆ

**ਰਾਮ ਕੋਇ ਨ ਕਿਸਹੀ ਕੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥ ॥ ੧ ॥ ਰਹਾਉ ॥**

ਹੇ ਭਾਈ! ਕੋਈ ਭੀ ਕਿਸੇ ਦਾ ਨਹੀਂ ਇਹ ਸੰਸਾਰ ਦਾ ਮੇਲ ਇਕੁਰ ਦਾ ਹੈ ਜਿਕੁਰ ਦਾ ਪੰਛੀਆਂ ਦਾ ਬ੍ਰਿਛ ਤੇ ਬਸੇਰਾ ਹੁੰਦਾ ਹੈ।

**ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥**
**ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥**

ਚੰਦ ਵੀ ਨਹੀਂ ਸੀ ਹੁੰਦਾ, ਸੂਰਜ ਵੀ ਨਹੀਂ ਸੀ ਹੁੰਦਾ, ਪਾਣੀ ਪੌਣ (ਪੰਜ ਤੱਤ) ਵੀ ਮਿਲਾਏ ਹੋਏ ਨਹੀਂ ਸਨ, ਸ਼ਾਸਤ੍ਰ ਵੀ ਨਹੀਂ ਸੀ ਹੁੰਦਾ ਬੇਦ ਵੀ ਨਹੀਂ ਸੀ ਹੁੰਦਾ ਓਦੋਂ ਕਰਮ ਕਿਥੋਂ ਆਯਾ ਸੀ ?

**ਖੇਚਰ ਭੂਚਰ ਤੁਲਸੀ ਮਾਲਾ ਗੁਰਪਰਸਾਦੀ ਪਾਇਆ ॥**
**ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ॥੩॥੩॥**

ਖੇਚਰ=ਤਾਲੂ ਵਿਚ ਜੀਭ ਲੈਣ ਦਾ ਨਾਮ ਖੇਚਰੀ ਮੁਦ੍ਰਾ ਹੈ॥
ਭੂਚਰ=ਭਰਵਟਿਆਂ ਵਿਚ ਦ੍ਰਿਸ਼ਟੀ ਲੈਣੀ ਭੂਚਰੀ ਮੁਦ੍ਰਾ ਹੈ॥

ਅਕਾਸ ਵਿਚ ਵਿਚਰਨ ਵਾਲਿਆਂ ਨੇ, ਧਰਤੀ ਤੇ ਵਿਚਰਨ ਵਾਲਿਆਂ ਨੇ, ਤੁਲਸੀ ਦੀ ਮਾਲਾ ਪੌਣ ਵਾਲਿਆਂ ਇਤਆਦਿਕਾਂ ਨੇ ਗੁਰਾਂ ਦੀ ਕਿਰਪਾ ਕਰਕੇ ਵਾਹਿਗੁਰੂ ਨੂੰ ਪਾਯਾ ਹੈ, ਨਾਮਾ ਜੀ ਕਹਿੰਦੇ ਹਨ ਜੇਹੜਾ ਪਰਮ ਤੱਤ ਵਾਹਿਗੁਰੂ ਹੈ ਉਸਨੇ ਜਿਸ ਨੂੰ ਆਪਣਾ ਆਪ ਦਸਣਾ ਚਾਹਿਆ ਹੈ ਸੋ ਸਤਿਗੁਰਾਂ ਦੁਆਰਾ ਦਸਿਆ ਹੈ।

## ਰਾਮਕਲੀ ਘਰੁ ੨

**ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ *ਕਲਪੁ ਕੀਜੈ॥ ਅਸੁਮੇਧ ਜਗੁ ਕੀਜੈ † ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰ ਤਊ ਨ ਪੂਜੈ ॥ ੧ ॥**

(ਭਾਵੇਂ) ਕਾਂਸ਼ੀ ਵਿਚ ਤਪ ਕਰੇ, ਪੁਠਾ ਹੋਕੇ ਤੀਰਥਾਂ ਤੇ ਮਰੇ, ਕਾਯਾ ਨੂੰ ਅਗਨੀ ਨਾਲ ਸਾੜੇ, ਬਾਹਲਾ ਚਿਰ ਜ਼ੀਊਣਾ ਕਰੇ, ਪਰ ਅਫਸੋਸ ਵਾਹਿਗੁਰੂ ਦੇ ਨਾਮ ਸਿਮਰਣ ਬਰਾਬਰ ਫਿਰ ਨਹੀਂ ਪੁਜਦਾ।

---

*ਸਰੀਰ ਨੂੰ ਬਹੁਤ ਚਿਰ ਰਖਣ ਵਾਸਤੇ ਇਲਾਜ ਕਰਨਾ।

†ਜਿਸ ਵੇਲੇ ਬੱਚਾ ਜੰਮਦਾ ਹੈ ਇਸ ਨਾਲ ਤੋਲਕੇ ਸੋਨਾ ਦਾਨ ਕਰਨਾ ਅਥਵਾ ਫਲ ਅੰਨ ਆਦਿਕ ਵਿਚ ਗੁਪਤ ਸੋਨਾ ਦਾਨ ਕਰਨਾ।

ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥ਚੰਦੁ ਸੂਰਜੁ ਦੁਇ ਸਮਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥

ਇੜਾ, ਪਿੰਗਲਾ ਅਤੇ ਸੁਖਮਨਾ ਏਹਨਾਂ ਦੇ ਬੰਧਨਾਂ ਵਲੋਂ ਸਵਾਸਾਂ ਨੂੰ ਰੋਕ ਰਖਾਂਗਾ। ਭਾਵ ਇਹ ਪਾਖੰਡ ਨਾ ਕਰਾਂਗਾ ਚੰਦਰਮਾ, ਸੂਰਜ, ਭਾਵ ਸਜੇ ਖਬੇ ਦੋਹਾਂ ਸੁਰਾਂ ਨੂੰ ਸ਼ਾਂਤ ਕਰ ਰਖਾਂਗਾ ਭਾਵ ਚੜ੍ਹਾਉਣਾ ਉਤਾਰਨਾ ਦੂਰ ਕਰ ਦਿਆਂਗਾ, ਵਾਹਿਗੁਰੂ ਦੀ ਜੋਤ ਨਾਲ ਮਿਲ ਜਾਵਾਂਗਾ।

ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਉਗੋ ॥ ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨਾਉਗੋ ॥੩॥

ਤੀਰਥ ਦੇਖਕੇ ਜਲ ਵਿਚ ਨਹੀਂ ਵੜਾਂਗਾ ਅਤੇ ਛੋਟਿਆਂ ਵਡਿਆਂ ਜੀਆਂ ਨੂੰ ਨਹੀਂ ਸਤਾਵਾਂਗਾ ਕਿਉਂਕਿ ਅਠਾਹਠ ਤੀਰਥ ਮੈਨੂੰ ਗੁਰਾਂ ਨੇ ਰਿਦੇ ਦੇ ਅੰਦਰ ਹੀ ਦਿਤੇ ਹਨ ਉਨ੍ਹਾਂ ਵਿਚ ਮੈਂ ਨ੍ਹਾਵਾਂਗਾ।

*ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥ ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥ ੪ ॥ ੨ ॥

ਪੈਂਚਾਂ ਵਾਂਗ ਜਨਾਂ ਦਾ ਸਹਾਈ ਹੋਕੇ ਵਾ ਕਈਕੁ ਜੇਹੜੇ ਮੇਰੇ ਸਹਾਈ ਹਨ, ਓਹਨਾਂ ਸੰਤ ਜਨਾਂ ਦੀ ਸੋਭਾ ਜੇਹੜੀ ਲੋਕਾਂ ਨੇ ਕੀਤੀ ਹੋਈ ਹੈ ਉਸ ਸੋਭਾ ਨੂੰ ਆਪਣੇ ਵਲ ਲੈਕੇ ਭਲਾ ਨ ਕਹਾਵਾਂਗਾ, ਨਾਮਾ ਜੀ ਕਹਿੰਦੇ ਹਨ, ਮੇਰਾ ਮਨ ਵਾਹਿਗੁਰੂ ਨਾਲ ਰਤਾ ਹੋਇਆ ਹੈ ਮੈਂ ਅਫੁਰ ਸਮਾਧੀ ਵਿਚ ਸਮਾਵਾਂਗਾ।

{ ਕਈ ਕਰਮਾਂ ਤੋਂ, ਕਈ ਪੰਜਾਂ ਤਤਾਂ ਤੋਂ ਜਗਤ ਦੀ ਉਤਪਤੀ ਦਾ ਕਾਰਨ ਮੰਨਦੇ ਹਨ, ਕਈ ਆਖਦੇ ਹਨ ਬੰਦੇ ਤੋਂ ਬੰਦਾ ਹੁੰਦਾ ਹੈ }
{ ਓਸ ਅਜੇਹੇ ਨਾਸਤਕ ਦੇ ਅਗੇ ਭਗਤ ਜੀ ਸਵਾਲ ਕਰਦੇ ਹਨ }

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ ॥ ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥੧॥

ਜਦੋਂ ਮਾਂ ਨਹੀਂ ਸੀ ਹੁੰਦੀ, ਬਾਪ ਨਹੀਂ ਸੀ ਹੁੰਦਾ, ਕਰਮ ਨਹੀਂ ਸੀ ਹੁੰਦਾ ਕਾਇਆਂ ਨਹੀਂ ਸੀ ਹੁੰਦੀ ਅਸੀਂ ਤੁਸੀਂ ਨਹੀਂ ਸੀ ਹੁੰਦੇ ਉਸ ਵੇਲੇ ਕੇਹੜਾ ਜੀਵ ਸੀ ਅਤੇ ਜੀਵ ਕਿਥੋਂ ਆਯਾ ਸੀ ? ਭਾਵ ਜੰਮਿਆਂ ਸੀ ?

*ਪੈਂਚਾਂ=ਸੰਤਾਂ ਮੁਖੀਆਂ ਮਹਾਤਮਾਂ ਤੋਂ ਅਤੇ ਸਹਾਇਤਾ ਕਰਨ ਵਾਲਿਆਂ ਮਿਤ੍ਰਾਂ ਤੋਂ ਆਪਣੀ ਸੋਭਾ ਨਹੀਂ ਕਰਾਵਾਂਗਾ।

ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਮਨ ਵਿਚ ਗੁਸਾ ਨ ਕਰ, ਜਮ ਨੂੰ ਦੋਸ਼ ਨ ਦੇ, ਨਿਰਮਲ ਦੁਖਾਂ ਤੋਂ ਰਹਿਤ ਪਦ ਵਾਹਿਗੁਰੂ ਨੂੰ ਜਾਣ ਲੈ, ਜਸਰਥਰਾਇ ਦੇ ਨੰਦ ਦਾ ਰਾਜਾ ਸੋ ਮੇਰਾ ਰਾਮਚੰਦ ਹੈ, ਨਾਮਾ ਜੀ ਕਹਿੰਦੇ ਹਨ ਤੱਤ ਰੱਸ ਅੰਮ੍ਰਿਤ ਨੂੰ ਪੀ, ਭਾਵ ਉਸ ਨੂੰ ਜਪ।

## ਰਾਮਕਲੀ ਬਾਣੀ ਰਵਿਦਾਸ ਜੀ ਕੀ

੧ ਓ ਸਤਿਗੁਰ ਪ੍ਰਸਾਦਿ ॥

ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥
ਲੋਹਾ ਕੰਚਨ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥ ੧ ॥

ਭਾਉ=ਪ੍ਰੇਮ ਗਿਆਨ, ਪ੍ਰਕਾਸ਼। ਕੰਚਨ=ਸੋਨਾ॥
ਹਿਰਨ = ਬਾਰਾਂ ਵੰਨੀਆਂ ਦਾ ਸੋਨਾ॥

ਭਾਵੇਂ ਕਿੰਨਾਂ ਹੀ ਵੇਦਾਂ ਪੁਰਾਣਾਂ ਨੂੰ ਪੜ੍ਹੀਏ, ਵਿਚਾਰੀਏ ਅਤੇ ਵੇਦਾਂ ਪੁਰਾਣਾਂ ਦੇ ਕਹੇ ਹੋਏ ਪਰਮਾਤਮਾ ਦੇ ਨਾਮ ਵੀ ਸੁਣੀਏ (ਵਾ ਪੜ੍ਹੀਦਾ ਸੁਣੀਦਾ ਵਿਚਾਰੀ ਦਾ ਨਾਮ ਸਾਰਾ ਹੈ) ਪਰ ਯਥਾਰਥ ਗਿਆਨ ਨਹੀਂ ਹੁੰਦਾ, ਜਿੱਕੁਰ ਲੋਹਾ ਜਿੰਨਾ ਚਿਰ ਪਾਰਸ ਨਾਲ ਨ ਲਗੇ ਉਨਾਂ ਚਿਰ ਓਹ ਹਿਰਨ ਵੰਨੀ ਦਾ ਸੋਨਾ ਕਿੱਕੁਰ ਹੋ ਸਕਦਾ ਹੈ, ਇਕੁਰ ਹੀ ਗੁਰੂ ਮਿਲਨ।

ਦੇਵ ਸੰਸੈ ਗਾਂਠਿ ਨ ਛੂਟੈ ॥ ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥ ੧ ॥ ਰਹਾਉ ॥

ਮਤਸਰ = ਈਰਖਾ।

ਹੇ ਭਾਈ! ਸੰਸੇ ਰੂਪ ਗੰਢ ਨਹੀਂ ਖੁਲ੍ਹਦੀ, ਕਾਮ, ਕ੍ਰੋਧ, ਛਲ, ਹੰਕਾਰ, ਈਰਖਾ ਏਨ੍ਹਾਂ ਪੰਜਾਂ ਨੇ ਮਿਲਕੇ ਲੁੱਟ ਲਿਆ ਹੈ।

ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥

ਅਸੀਂ ਵਡੇ ਕਵੀ ਉਚੀ ਕੁਲ ਵਾਲੇ ਹਾਂ, ਅਸੀਂ ਪੰਡਤ ਹਾਂ, ਅਸੀਂ ਜੋਗੀ ਸੰਨਿਆਸੀ ਹਾਂ, ਅਸੀਂ ਗਿਆਨੀ ਗੁਣੀ ਸੂਰਮੇ ਦਾਤੇ ਹਾਂ ਇਕੁਰ ਦੀ ਅਕਲ ਕਦੀ ਵੀ ਦੂਰ ਨ ਹੋਈ।

ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥੧॥

ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ ੧ ॥ ਰਹਾਉ ॥

ਛਡ ਛਡ ਰੇ ਪਾਖੰਡੀ ਮਨ ਵਿਚ ਕਪਟ ਨਾ ਕਰ ਵਾਹਿਗੁਰੂ ਨਾਮ ਰੋਜ ਰੋਜ ਲੈ।

ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੈ ਗਾਰੈ ਰਾਮ ਨਾਮ ਸਰਿ ਤਉ ਨ ਪੂਜੈ ॥ ੨ ॥

ਸਹਸ=ਹਜਾਰ । ਸਰ=ਬਰਾਬਰ ।

ਜੇ ਗੰਗਾ, ਗੁਦਾਵਰੀ ਜਾਈਏ, ਕੁੰਭ ਦੇ ਵੇਲੇ ਜੇ ਕਿਦਾਰ ਨਾਥ ਜਾਕੇ ਨ੍ਹਾਈਏ ਗੋਮਤੀ ਉਤੇ ਹਜਾਰ ਗਊ ਦਾਨ ਕਰੀਏ, ਕਰੋੜਾਂ ਹੀ ਜੇ ਤੀਰਥ ਕਰੇ ਸਰੀਰ ਨੂੰ ਜੇ ਬਰਫ ਵਾਲੇ ਪਰਬਤ ਵਿਚ ਗਾਲੇ, ਵਾਹਿਗੁਰੂ ਦੇ ਨਾਮ ਬਰਾਬਰ ਫਿਰ ਭੀ ਨਹੀਂ ਪੁਜਦਾ ।

ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥ ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਉ ਨ ਪੂਜੈ ॥੩॥

ਘੋੜਾ ਦਾਨ, ਹਾਥੀ ਦਾਨ, ਸੇਹਜਾ ਸਮੇਤ ਇਸਤ੍ਰੀ ਦਾਨ, ਭੂਮੀ ਦਾਨ ਇਕੁਰ ਦਾਨ ਰੋਜ਼ਰੋਜ਼ ਕਰੇ ਆਪਣੇਆਤਮਾ ਨੂੰ ਜੇਨਿਰਮਲ ਕਰੇ ਅਰ ਆਪਣੇ ਬਰਾਬਰ ਤੋਲ ਕੇ ਸੋਨਾਦਾਨ ਕਰੇ ਵਾਹਿਗੁਰੂ ਦੇ ਨਾਮ ਬਰਾਬਰ ਫਿਰਵੀ ਨਹੀਂ ਪੁਜਦਾ ।

ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ ਲੀਜੈ॥ ਜਸਰਥ ਰਾਇ *ਨੰਦੁ ਰਾਜਾ ਮੇਰਾ ਰਾਮਚੰਦੁ

---

*ਇਸਦਾ ਸਿੱਟਾ ਇਹ ਹੈ ਕਿ ਰਾਜਾ ਦਸਰਥ ਆਪਣੇ ਪੁਤ੍ਰ ਰਾਮਚੰਦ ਨੂੰ ਪੁਕਾਰਦਾ ਪੁਕਾਰਦਾ ਮਰ ਗਿਆ ਸੀ ਕਿ ਹੇ ਮੇਰੇ ਪੁਤ੍ਰ ਆ ! ਹੇ ਮੇਰੇ ਪੁਤ੍ਰ! ਆ। ਇਕੁਰ ਹੀ ਤੁਸੀਂ ਜੀਵੇ ਵਾਹਿਗੁਰੂ ਦਾ ਨਾਮ ਲਵੇ, ਰਾਗ ਗੌਂਡ ਵਿਚੋ ਨਾਮਦੇਵ ਜੀ ਦਾ ਸ਼ਬਦ ਦੇਖੋ ਤੇ ਹੋਰ ਮਾਰੂ ਸੋਲਹੇ ਮ: ੫ 'ਸ੍ਰੀ ਰਾਮਚੰਦੁ ਜਿਸੁ ਰੂਪ ਨ ਰੇਖਿਆ' ਅਰ 'ਅੰਧਲੇ ਦਹਸਿਰਿ ਮੂੰਡ ਕਟਾਇਆ ਰਾਵਣ ਮਾਰ ਕਿਆ ਵਡਾ ਭਇਆ' । (ਆਸਾ ਮ: ੧) ਦਸਰਥ ਰਾਜਾ ਦੇ ਪੁਤ੍ਰ ਦਾ ਜੇਹੜਾ ਵਾਹਿਗੁਰੂ ਰਾਜਾ ਮਾਲਕ ਹੈ ਓਹ ਮੇਰਾ ਰਾਮਚੰਦ ਭਾਵ ਰਮਿਆਹੋਇਆ ਚੰਦ ਵਾਂਙੂ ਸੀਤਲ ਗੁਣਾਂ ਵਾਲਾ । ਦੇਖੋ 'ਰਾਮ ਰਾਮ ਸਭ ਕੋ ਕਹੈ ਕਹਿਐ ਰਾਮ ਨ ਹੋਇ ।ਗੁਰਪਰਸਾਦੀ ਰਾਮ ਮਨਿਵਸੈ ਤਾ ਫਲ ਪਾਵੈ ਕੋਇ ॥' (ਗੂਜਰੀ ਮ:੩)

ਓਹ ਗਿਆਨ ਜਿਸ ਨੂੰ ਉਪਜਦਾ ਹੈ ਉਸਦੀ ਦੁਰਮਤਿ ਦੂਰ ਹੋ ਜਾਂਦੀ ਹੈ ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥**

ਬਾਣੀ ਰੂਪ ਤਾਂ ਗੁਰੂ ਹੈ ਅਤੇ ਗੁਰੂ ਰੂਪ ਬਾਣੀ ਹੈ ਕਿਉਂਕਿ ਬਾਣੀ ਦੇ ਵਿਚ ਅੰਮ੍ਰਿਤ ਸਾਰੇ=ਸਾਰੀ ਥਾਂ ਹੈ ਜਦੋਂ ਗੁਰੂ ਬਾਣੀ ਆਖੇ ਤਾਂ ਸੇਵਕ ਮੰਨ ਲਏ ਤਾਂ ਪ੍ਰਤੱਖ ਹੀ ਗੁਰੂ ਤਾਰਦਾ ਹੈ ।

## ਮਾਰੂ ਮਹਲਾ ੧ ਘਰੁ ੧

{ਇਤਹਾਸ ਦਸਦਾ ਹੈ ਕਿ ਇਸ ਸ਼ਬਦ ਨੂੰ ਬੀਬੀ ਅਮਰੋ ਤੋਂ ਸੁਣਕੇ ਹੀ ਗੁਰੂ ਅਮਰ ਦਾਸ ਜੀ ਗੁਰੂ ਅੰਗਦ ਸਾਹਿਬ ਜੀ ਦੀ ਸ਼ਰਨ ਆਏ ਸਨ । }

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥ ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥**

ਜੇਹੜੀ ਕਰਣੀ=ਕਿਰਿਆ ਕਰਨ ਵਾਲੀ ਇਹ ਦੇਹ ਹੈ ਇਹ ਤਾਂ ਕਾਗਜ਼ ਹੈ ਅਤੇ ਮਨ ਮਸਵਾਣੀ=ਦਵਾਤ ਹੈ ਅਤੇ ਬੁਰਾ ਭਲਾ ਇਹ ਦੋਵੇਂ ਉਸ ਉਤੇ ਲੇਖ ਪਏ ਹਨ ਭਾਵ ਪਾਪ ਪੁੰਨ ਦੋ ਅਖਰ ਲਿਖੇ ਹੋਏ ਹਨ ਇਹ ਮਨ ਦੀ ਇਛਿਆ ਰੂਪ ਸਿਆਹੀ ਕਰਕੇ ਲਿਖੇ ਗਏ ਹਨ । ਜਿਸ ਤਰਾਂ ਕਰਮ ਚਲਾਂਦੇ ਹਨ ਓਸੇ ਤਰਾਂ ਚਲੀਦਾ ਹੈ । ਹੇ ਮਾਲਕਾ ਤੇਰਿਆਂ ਗੁਣਾਂ ਦਾ ਅੰਤ ਨਹੀਂ ਹੈ ਭਾਵ ਆਪਣੇ ਗੁਣ ਦੇਕੇ ਸਾਡੀ ਰਖਿਆ ਕਰ ।

**ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥**

ਹੇ ਬੌਰਿਆ ਤੂੰ ਚਿਤ ਵਿਚ ਯਾਦ ਕਿਉਂ ਨਹੀਂ ਕਰਦਾ ਪ੍ਰਮੇਸਰ ਦੇ ਭੁਲਣ ਨਾਲ ਤੇਰਿਆਂ ਗੁਣਾਂ ਦਾ ਅਕੱਠ ਸਾਰਾ ਗਲਿਆ ਭਾਵ ਨਾਸ ਹੋ ਗਿਆ ਹੈ।

**ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ।੨।**

ਰਾਤ ਫਾਹੀ ਹੈ ਦਿਨ ਫਾਹ ਵਰਗਾ ਹੈ ਰਾਤ ਦਿਨ ਦੀਆਂ ਜਿਤਨੀਆਂ ਘੜੀਆਂ ਹਨ ਇਹ ਵੀ ਜੀਵ ਦੇ ਫਸਾਉਣ ਨੂੰ ਫਾਹੀਆਂ ਹਨ ਅਤੇ ਓਨਾਂ ਫਾਹੀਆਂ ਵਿਚ ਵਿਸ਼ਿਆਂ ਦੀ ਚੋਗ ਪਈ ਹੋਈ ਹੈ। ਰਸ ਵਾਲਿਆਂ ਵਿਸ਼ਿਆਂ ਦੀ ਚੋਗ ਰਸ ਨਾਲ ਚੁਗਦਾ ਹੈ। ਏਸੇ ਲਈ ਰੋਜ ਹੀ ਫਸਦਾ ਹੈ ਭਾਵ ਜੰਮਦਾ

ਰਵਿਦਾਸ ਜੀ ਕਹਿੰਦੇ ਹਨ, ਸਾਰੇ ਜੀਵ ਨਹੀਂ ਸਮਝਦੇ ਇਕੁਰ ਭੁਲੇ ਪਏ ਹਨ ਜਿਕਰ ਬੌਰੇ ਹੁੰਦੇ ਹਨ ਮੈਨੂੰ ਵਾਹਿਗੁਰੂ ਦੇ ਨਾਮ ਦਾ ਆਸਰਾ ਹੈ ਅਤੇ ਮੇਰੇ ਪ੍ਰਾਣਾਂ ਦਾ ਜੀਵਨ ਵੀ ਨਾਮ ਧਨ ਹੀ ਹੈ।

## ਰਾਮਕਲੀ ਬਾਣੀ ਬੇਣੀ ਜੀਉਕੀ

ੴ ਸਤਿਗੁਰ ਪ੍ਰਸਾਦਿ ॥

ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹ ਪਿਰਾਗ ਮਨੁ ਮਜਨੁ ਕਰੇ ਤਿਥਾਈ ॥ ੧ ॥

ਇੜਾ, ਪਿੰਗਲਾ ਅਤੇ ਸੁਖਮਨਾ ਏਹ ਤਿੰਨੇ ਇਕ ਜਗਾ ਵਸਦੀਆਂ ਹਨ, ਤ੍ਰਿਬੇਣੀ ਨਦੀ ਦਾ ਮਿਲਾਪ ਓਥੇ ਪਰਾਗ ਤੀਰਥ ਹੈ ਓਥੇ ਇਹ ਮਨ ਇਸ਼ਨਾਨ ਕਰੇ।

ਸੰਤਹੁ ਤਹਾਂ ਨਿਰੰਜਨੁ ਰਾਮੁ ਹੈ ਗੁਰ ਗਮਿ ਚੀਨੈ ਬਿਰਲਾ ਕੋਇ ॥
ਤਹਾ ਨਿਰੰਜਨੁ ਰਮਈਆ ਹੋਇ ॥ ੧ ॥ ਰਹਾਉ ॥

ਨਿਰੰਜਨ = ਮਾਯਾ ਤੋਂ ਬਿਨਾ। ਗਮਿ = ਪਹੁੰਚਣਾ। ਚੀਨੈ = ਜਾਨਣਾ।
ਹੇ ਸੰਤੋ! ਓਥੇ ਮਾਯਾ ਤੋਂ ਰਹਿਤ ਵਾਹਿਗੁਰੂ ਹੈ ਗੁਰਾਂ ਦੀ ਕਿਰਪਾ ਨਾਲ ਓਥੇ ਪਹੁੰਚਕੇ ਕੋਈ ਵਿਰਲਾ ਹੀ ਜਾਣਦਾ ਹੈ, ਠੀਕ ਓਥੇ ਮਾਇਆ ਤੋਂ ਰਹਿਤ ਵਾਹਿਗੁਰੂ ਹੁੰਦਾ ਹੈ।

ਦੇਵ ਸਥਾਨੈ ਕਿਆ ਨੀਸਾਣੀ ॥
ਤਹ ਬਾਜੇ ਸਬਦੁ ਅਨਾਹਦ ਬਾਣੀ ॥

ਉਸ ਵਾਹਿਗੁਰੂ ਦੇ ਥਾਂ ਦੀ ਕੀ ਨਿਸ਼ਾਨੀ ਹੈ? (ਉਤਰ) ਓਥੇ ਇਕ ਰਸ ਅਵਾਜ ਵਾਲੀ ਬਾਣੀ ਸੁਣਾਈ ਦਿੰਦੀ ਹੈ।

ਤਹ ਚੰਦੁ ਨ ਸੂਰਜ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥ ੨ ॥

ਓਥੇ ਚੰਦ੍ਰਮਾਂ ਸੂਰਜ ਕੋਈ ਪ੍ਰਕਾਸ਼ ਨਹੀਂ ਹੈ ਅਤੇ ਪੰਜਾਂ ਤੱਤਾਂ ਵਿਚੋਂ ਕੋਈ ਪੌਣ ਪਾਣੀ ਓਥੇ ਜਾਣ ਦਾ ਬਲ ਨਹੀਂ ਰਖਦਾ, ਜਿਨ੍ਹਾਂ ਗੁਰਮੁਖਾਂ ਦੀ ਬਿਰਤੀ ਗੁਰ ਉਪਦੇਸ਼ ਦੁਆਰਾ ਜਾਗੀ ਹੈ ਓਨਾਂ ਨੇ ਏਹ ਗਲ ਜਾਣੀ ਹੈ।

ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥ ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥

ਲਖਸਿ = ਲਖਦਾ, ਜਾਣਦਾ ॥ ਅਲੀਅਲ = ਭੌਰੀ ਭੌਰਾ ॥ ਮੇਰ = ਉਤੋਂ ਭਾਵ ਦੂਰੋਂ ॥ ਚਚਾ=ਚੁੰਘਦੇ ॥ ਕੁਮਦਨੀ = ਕੰਮੀਆਂ । ਨਿਵਸਸਿ = ਝੁਕ-ਦੀਆਂ ਜਾਂ ਖਿੜਦੀਆਂ । ਮਧਿ = ਸ਼ਹਿਤ ॥ਤੂਬ = ਤੂੰਬਾ। ਨਿਚਾਤਰ = ਨਚ ਅਤਰ = ਨਹੀਂ ਅਤਰ ਹੁੰਦਾ ਹੈ। ਪਿਸਨ = ਚੁਗਲੀ ਕਰਨ ਵਾਲਾ ॥ ਆਗਮ = ਸ਼ਾਸਤ੍ਰ । ਸਾਸ = ਸਿਖਿਆ ॥ ਸੁਆਨ = ਕੁੱਤਾ ॥ ਕੌਲ = ਸੰਤ॥ ਸਰੋਵਰ = ਸਤ-ਸੰਗ । ਨਾਮ = ਜਲ । ਜਾਲਾ = ਪਦਾਰਥ। ਡੱਡੂ = ਵਸ਼ਈ ਆਦਮੀ ॥ ਕੌਲ ਸਾਫ ਪਾਣੀ ਵਿਚ ਵਸਦੇ ਹਨ ਅਤੇ ਜਾਲਾ ਵੀ ਵਿਚ ਹੀ ਰਹਿੰਦਾ ਹੈ ਇਕੁਰ ਹੀ ਸੰਤ ਸਤ ਸੰਗਤ ਵਿਚ ਰਹਿੰਦੇ ਹਨ ਓਥੇ ਹੀ ਨਾਮ ਸਾਫ ਪਾਣੀ ਹੈ ਅਤੇ ਪਦਾਰਥ ਜਾਲਾ ਵੀ ਹੈ ਅਤੇ ਡੱਡੂ ਵਿਸ਼ਈ ਆਦਮੀ ਵੀ ਵਿਚ ਹਨ। ਸੰਤਾਂ ਕੌਲਾਂ ਨੂੰ ਨਾਮ ਪਾਣੀ ਦੀ ਸੰਗਤਹੈ ਅਤੇ ਜਾਲੇ ਪਦਾਰਥਾਂ ਨੂੰ ਵੀ ਨਾਮ ਰੂਪ ਰਸ=ਪਾਣੀ ਦੀ ਸੰਗਤ ਹੈ, ਪਰ ਉਨ੍ਹਾਂ ਸੰਤਾਂ ਨੂੰ ਪਦਾਰਥਾਂ ਦਾ ਸੰਗ ਰੂਪ ਦੋਖ ਨਹੀਂ ਲੱਗਦਾ ਹੈ ਤੇ ਮਨਮੁਖ ਡੱਡੂ ਹੀ ਜਾਲੇ ਵਿਚ ਵੜਦਾ ਹੈ।

**ਦਾਦਰ ਤੂ ਕਬਹਿ ਨ ਜਾਨਸਿ ਹੇ ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ ੧ ॥ ਰਹਾਉ॥**

ਹੇ ਡੱਡੂ ਮਨਮੁਖ ਤੂੰ ਨਿਰਮਲ ਕੌਲ ਸੰਤਾਂ ਦੇ ਗੁਣਾਂ ਨੂੰ ਕਦੀ ਨਹੀਂ ਜਾਣਦਾ ਹੈਂ ਭਾਵ ਕੌਲਾਂ ਦੀ ਵਾਸ਼ਨਾਂ ਨੂੰ ਤੂੰ ਨਹੀਂ ਜਾਣਦਾ ਹੈਂ ਅਤੇ ਜਾਲਾ ਰੂਪ ਪਦਾਰਥਾਂ ਨੂੰ ਤੂੰ ਖਾਂਦਾ ਹੈਂ ਜੇਹੜਾ ਸਤਸੰਗ ਵਿਚ ਨਾਮ ਅੰਮ੍ਰਿਤ ਹੈ ਉਸ ਦੇ ਸੁਆਦ ਨੂੰ ਤੂੰ ਕਦੀ ਵੀ ਨਹੀਂ ਜਾਣਦਾ ਹੈਂ ਵੱਸਦਾ ਤੇ ਤੂੰ ਠੀਕ ਹੀ ਸਾਫ ਪਾਣੀ ਵਿਚ ਹੈਂ।

**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥**

ਹੇ ਮਨਮੁਖ ਡੱਡੂ ਤੂੰ ਸਤਸੰਗ ਜਲ ਵਿਚ ਰੋਜ ਹੀ ਵੱਸਦਾ ਹੈਂ ਅਤੇ ਨਹੀਂ ਵਸਦੇ ਭੌਰੀਅਤੇ ਭੌਰੇ ਭਾਵ ਇਸਤ੍ਰੀਆਂ ਆਦਮੀ ਸਤਸੰਗਵਿਚ ਨਹੀਂ ਆਉਂਦੇ ਹਨ ਘਰ ਵਿਚੀ ਰਹਿੰਦੇ ਹਨ ਤਾਂ ਵੀ ਓਹ ਮੇਰ=ਉਤੋਂ ਭਾਵ ਦੂਰੋਂ ਆਕੇ ਗੁਣਾਂ ਨੂੰ ਚੁੰਘਦੇ ਹਨ ਭਾਵ ਗੁਣਾਂ ਨੂੰ ਲੈਂਦੇ ਹਨ (ਇਕਨਾਂ ਨੇ ਦੂਰੋਂ ਆਕੇ ਗੁਣਾਂ ਨੂੰ ਲੈ ਲੈਣਾ ਅਤੇ ਇਕਨਾਂ ਨੇ ਪਾਸ ਰਹਿੰਦਿਆਂ ਵੀ ਗੁਣਾਂ ਨੂੰ ਨ ਲੈਣਾ ਇਸਦਾ ਕੀ ਕਾਰਨਹੈ ? ਉਤਰ) ਜਿਕਰ ਚੰਦ ਨੂੰ ਵੇਖਕੇ ਕੰਮੀਆਂ ਦੂਰੋਂ ਹੀ ਨਿਉਂ-ਦੀਆਂ ਹਨ ਭਾਵ ਖਿੜ ਪੈਂਦੀਆਂ ਹਨ ਇਕੁਰ ਹੀ ਜਿਸਦਾ ਦਿਲ ਸਾਫ ਹੈ ਓਹ ਦੂਰੋਂ ਹੀ ਵੇਖਕੇ ਗੁਰੂ ਨੂੰ ਨਮਸਕਾਰ ਕਰਦਾ ਹੈ। ਅਤੇ ਉਸਨੂੰ ਗੁਣਮਿਲਦੇ ਹਨ। ਜਿਸਦਾ ਦਿਲ ਸਾਫ ਨਹੀਂ ਹੈ ਓਹ ਭਾਵੇਂ ਗੁਰੂ ਦੇ ਪਾਸ ਵੀ ਹੈ ਫਿਰ

ਮਰਦਾ ਹੈ ਹੇ ਮੂਰਖਾ ਤੂੰ ਕੇਹੜੇ ਗੁਣ ਨਾਲ ਛੁਟੇਂਗਾ ਭਾਵ ਕੋਈ ਪ੍ਰਮੇਸਰ ਤੋਂ ਸਚਿਆਂ ਹੋਣ ਵਾਲਾ ਤੇਰੇ ਵਿਚ ਗੁਣ ਨਹੀਂ ਹੈ ਏਸੇ ਲਈ ਛੁਟਣਾ ਨਹੀਂ ਹੋਵੇਗਾ।

**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥ ੩ ॥**

ਕਾਇਆਂ ਰੂਪ ਲੁਹਾਰ ਦੀ ਆਰਣ = ਭਠੀ ਹੈ ਅਤੇ ਮਨ ਉਸਦੇ ਵਿਚ ਲੋਹਾ ਪਿਆ ਹੋਇਆ ਹੈ ਅਤੇ ਕਾਮ ਆਦਿਕ ਪੰਜ ਵਿਕਾਰ ਰੂਪ ਉਸ ਵਿਚ ਅਗ ਲਗੀ ਹੋਈ ਹੈ। ਪਾਪ ਰੂਪ ਕੋਲੇ ਉਸਦੇ ਉਤੇ ਪਏ ਹੋਏ ਹਨ ਇਸ ਲਈ ਮਨ ਸੜ ਗਿਆ ਹੈ ਅਤੇ ਚਿੰਤਾ ਰੂਪ ਸੰਨੀ ਹੋਈ ਹੈ ਭਾਵ ਸੰਨੀ ਵਾਂਗ ਚਿੰਤਾ ਉਲਟਿਆਂ ਪੁਲਟਿਆਂ ਕਰਕੇ ਸੜਦੀ ਹੈ।

**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥**

ਤ੍ਰਿਸਟਸਿ=ਮੁਕਤ ਪ੍ਰਸੰਨ ਹੋਣਾ।

ਇਹ ਮਨ ਲੋਹੇ ਦੀ ਮੈਲ ਹੋਇਆ ੨ ਤਦੋਂ ਸੋਨਾ ਹੋਵੇਗਾ ਜੇ ਓਹੋ ਜੇਹਾ ਗੁਰੂ ਮਿਲ ਜਾਵੇ ਭਾਵ ਗੁਰੂ ਨਾਨਕ ਵਰਗਾ ਜੋ ਪ੍ਰਮੇਸਰ ਦਾ ਹੀ ਰੂਪ ਹੈ। ਫਿਰ ਓਹ ਜੇਹੜਾ ਇਕ ਪ੍ਰਮੇਸਰ ਦਾ ਅੰਮ੍ਰਿਤ ਵਰਗਾ ਨਾਮ ਹੈ ਓਹ ਗੁਰੂ ਦੇਵੇਗਾ ਤਾਂ ਗੁਰੂ ਜੀ ਆਖਦੇ ਹਨ ਦੇਹ ਦੇ ਨਾਲ ਹੀ ਪ੍ਰਮੇਸਰ ਦੇ ਪਾਸ ਜਾ ਬੈਠਦਾ ਹੈ ਭਾਵ ਜੀਉਂਦਾ ਹੀ ਮੁਕਤਿ ਹੋ ਜਾਂਦਾ ਹੈ ਜਾਂ ਦੇਹ ਦੇ ਵਿਚ ਹੀ ਮਨ ਟਿਕ ਜਾਂਦਾ ਹੈ ਭਾਵ ਚਿੰਤਾ ਛਡਕੇ ਚਿੰਤਾ ਤੋਂ ਰਹਿਤ ਹੋ ਜਾਂਦਾ ਹੈ।

{ਸਾਲਸਰਾਇ ਜਵਾਹਰੀ ਨੇ ਪੁਛਿਆ ਕਿ ਹੇ ਗੁਰੂ ਜੀ ਮੈਂ ਸੰਤਾਂ ਦੀ ਸੰਗਤ ਵੀ ਕਰਦਾ ਹਾਂ ਫਿਰ ਵੀ ਮਨ ਨਹੀਂ ਟਿਕਦਾ ਹੈ। ਉਸ ਦੇ ਪ੍ਰਥਾਇ ਗੁਰੂ ਜੀ ਸਤਸੰਗੀ ਦੇ ਗੁਣ ਅਤੇ ਕੁਸੰਗੀ ਦੇ ਔਗੁਣ ਦ੍ਰਿਸ਼ਟਾਂਤਾਂ ਨਾਲ ਉਪਦੇਸ਼ ਕਰਦੇ ਹਨ।}

## ਮਾਰੂ ਮਹਲਾ ੧

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥ ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥ ੧ ॥**

ਬਿਮਲ = ਨਿਰਮਲ ॥ ਮਝਾਰ = ਵਿਚ ॥ ਪਦਮਨਿ = ਕੌਲ ਫੁਲ ॥ ਜਾਵਲ=ਜਾਲਾ ॥ ਦਾਦਰ=ਡੱਡੂ। ਭਖਸਿ=ਖਾਂਦਾ ॥ ਸਿਬਾਲ = ਜਾਲਾ ॥

ਹੇ ਮਾਲਕਾ ਮੈਂ ਮੁਲ ਖਰੀਦਿਆ ਹੋਇਆ ਤੇਰੇ ਦਾਸਾਂ ਦਾ ਦਾਸ ਹਾਂ ਏਸੇ ਲਈ ਮੇਰਾ ਨਾਮ ਭਾਗਾਂ ਵਾਲਾ ਹੈ ਭਾਵ ਜੇਹੜਾ ਆਦਮੀ ਤੇਰੇ ਦਾਸਾਂ ਦਾ ਦਾਸ ਹੁੰਦਾ ਹੈ ਉਸਦਾ ਨਾਮ ਭਾਗਾਂ ਵਾਲਾ ਹੁੰਦਾ ਹੈ। ਮੈਂ ਗੁਰੂ ਦੇ ਬਚਨਾਂ ਨਾਲ ਸਾਧ ਸੰਗਤ ਹਟੀ ਉਤੇ ਵਿਕਿਆ ਹਾਂ ਮੈਨੂੰ ਜਿਸ ਪਾਸੇ ਸਾਧ ਸੰਗਤ ਨੇ ਲਾਇਆ ਹੈ ਮੈਂ ਓਸੇ ਹੀ ਪਾਸੇ ਲਗਾ ਹਾਂ ਭਾਵ ਹੇ ਮਾਲਕਾ ਆਪ ਦੀ ਭਗਤੀ ਵਿੱਚ ਲਗਾ ਰਹਿੰਦਾ ਹਾਂ।

## ਤੇਰੇ ਲਾਲੇ ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ ॥

ਜੇਹੜਾ ਤੇਰਾ ਨੌਕਰ ਹੈ ਉਸਦੀ ਤੇਰੇ ਅਗੇ ਕੀ ਚਤਰਾਈ ਚਲ ਸਕਦੀ ਹੈ ਜੇਹੜਾ ਸੇਵਕ ਹੁੰਦਾ ਹੈ ਉਸ ਪਾਸੋਂ ਮਾਲਕ ਦਾ ਹੁਕਮ ਮੋੜਿਆ ਨਹੀਂ ਜਾਂਦਾ ਭਾਵ ਅਗੋਂ ਮੋੜ ਨਹੀਂ ਕੀਤਾ ਜਾਂਦਾ ਹੈ।

## ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥੨॥

ਮੇਰੀ ਮਾਂ ਵੀ ਨੌਕਰ ਹੈ ਤੇ ਪਿਓ ਵੀ ਨੌਕਰ ਹੈ ਮੈਂ ਵੀ ਆਪਦੇ ਨੌਕਰ ਦਾ ਹੀ ਜਾਇਆ ਹੋਇਆ ਹਾਂ ਮੇਰੀ ਮਾਂ ਨਚਦੀ ਹੈ ਪਿਓ ਗਾਂਦਾ ਹੈ ਹੇ ਮਾਲਕ ਇਕਰ ਅਸੀਂ ਸਾਰੇ ਹੀ ਤੇਰੀ ਭਗਤੀ ਕਰਦੇ ਹਾਂ।

## ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥

ਹੇ ਬਾਦਸ਼ਾਹ ਜੇ ਤੂੰ ਪਾਣੀ ਪੀਵੇਂ ਤਾਂ ਮੈਂ ਲਿਆਵਾਂ ਜੇ ਕੁਛ ਖਾਵੇਂ ਤਾਂ ਮੈਂ ਚਕੀ ਪੀਹਣ ਜਾਵਾਂ, ਪਖਾ ਫੇਰਾਂ ਅਤੇ ਪੈਰਾਂ ਨੂੰ ਮਲਾਂ ਭਾਵ ਮੁਠੀਆਂ ਭਰਾਂ ਅਤੇ ਤੇਰਾ ਹੀ ਨਾਮ ਜਪਦਾ ਰਹਾਂ।

## ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥ ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥ ੪ ॥ ੬ ॥

ਗੁਰੂ ਜੀ—ਮੈਂ ਦਾਸ ਤਾਂ ਲੂਣ ਹਰਾਮ ਹਾਂ ਜੇ ਤੂੰ ਬਖਸ਼ ਲਏਂ ਤਾਂ ਇਹ ਤੇਰੀ ਹੀ ਵਡਿਆਈ ਹੈ। ਤੂੰ ਮੁਢ ਤੋਂ ਹੀ ਕਿਰਪਾ ਕਰਨ ਵਾਲਾ ਦਾਤਾ ਮਾਲਕ ਹੈਂ ਤੇਰੀ ਕਿਰਪਾ ਬਿਨਾਂ ਮੁਕਤੀ ਕਿਸੇ ਨੇ ਨਹੀਂ ਪਾਈ ਹੈ।

ਵੀ ਓਹ ਨਹੀਂ ਮਿਲਿਆ ਹੈ ਅਤੇ ਨਾ ਹੀ ਉਸ ਨੂੰ ਗੁਣ ਮਿਲਦੇ ਹਨ ਇਸ ਵਿਚ ਅਨਭਉ=ਅਨਭਵ ਭਾਵ ਖਿਆਲ ਹੋਣ ਪ੍ਰਕਾਸ਼ ਹੋਣ ਦਿਲ ਦਾ ਖੁਲ ਜਾਣਾ ਏਹੋ ਹੀ ਵਡਾ ਕਾਰਨ ਹੈ ਭਾਵ ਦਿਲ ਦਾ ਸਾਫ ਹੋਣਾ ਜ਼ਰੂਰੀ ਹੈ।

**ਅੰਮ੍ਰਿਤੁ ਖੰਡੁ ਦੂਧਿ ਮਧੁ ਸੰਚਸਿ ਤੂਬ ਨਚਾਤੁਰ ਰੇ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉਰੇ॥੩॥**

(ਇਕ ਮਸਾਲ) ਭਾਵੇਂ ਤੂੰਬੇ ਵਿਚ ਅੰਮ੍ਰਿਤ, ਖੰਡ, ਦੁਧ, ਸ਼ਹਿਤ ਸਿੰਜੀਏ ਭਾਵ ਪਾਈਏ ਤਾਂ ਵੀ ਅਤਰ ਨਹੀਂ ਹੁੰਦਾ ਹੈ ਇਕੁਰ ਹੀ ਗਿਆਨ ਅੰਮ੍ਰਿਤ, ਭਗਤੀ ਖੰਡ, ਨਿਸਕਾਮ ਕਰਮ ਦੁਧ, ਨਾਮ ਸ਼ਹਿਤ ਜੇ ਇਨ੍ਹਾਂ ਵਸਤੂਆਂ ਨੂੰ ਮਨਮੁਖ ਪਾਸ ਕਥਨ ਕਰੀਏ ਤਾਂ ਵੀ ਉਸ ਵਿਚ ਗੁਣ ਅਤਰ ਨਹੀਂ ਪਵੇਗਾ ਔਗਣ ਰੂਪ ਕੌੜਤਣ ਨਹੀਂ ਜਾਵੇਗੀ। ਤੂੰ ਆਪਣਾ ਆਪ ਭਾਵ ਹੰਕਾਰ ਕਦੀ ਨਹੀਂ ਛਡਦਾ ਹੈਂ ਜਾਂ ਜਿਕੁਰ ਚੁਗਲ ਚੁਗਲੀ ਕਰਨ ਵਿਚੋਂ ਪ੍ਰੀਤੀ ਨਹੀਂ ਛਡਦਾ ਹੈ ਜਾਂ ਜਿਕੁਰ ਚਿਚੜ ਦੀ ਲਹੂ ਪੀਣ ਵਿਚ ਪ੍ਰੀਤੀ ਹੁੰਦੀ ਹੈ ਇਕੁਰ ਹੀ ਮਨਮੁਖ ਦਾ ਸਤਸੰਗਤ ਵਿਚ ਹਾਲ ਸਮਝੋ।

**ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥੪॥**

ਮੂਰਖ ਮਨ ਪੰਡਤ ਦੇ ਨਾਲ ਵਸਦਾ ਹੈ ਸ਼ਾਸਤ੍ਰਾਂ ਵੇਦਾਂ ਨੂੰ ਵੀ ਸੁਣਦਾ ਹੈ ਜਾਂ ਧਰਮ ਪੁਸਤਕਾਂ ਦੀ ਸਿਖਿਆ ਵੀ ਸੁਣਦਾ ਹੈ ਪਰ ਧਾਰਦਾ ਨਹੀਂ ਹੈ ਜੇਹੜਾ ਆਪਣੇ ਆਪ ਦਾ ਹਠ ਹੈ ਓਹਨੂੰ ਕਦੀ ਨਹੀ ਛਡਦਾ ਜਿੱਕੁਰ ਕੁਤੇ ਦੀ ਪੂਛ ਅਪਣਾ ਸੁਭਾਵ ਭਾਵ ਵਿੰਗਿਆਂ ਰਹਿਣਾ ਨਹੀਂ ਛਡਦੀ ਹੈ ਸਿਧੀ ਨਹੀਂ ਹੁੰਦੀ ਹੈ।

**ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ॥**
**ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ॥੫॥**

ਹੇ ਭਰਾ ਜੇਹੜੇ ਇਕ ਪਖੰਡੀ ਹਨ ਓਹ ਨਾਮ ਵਿਚ ਨਹੀਂ ਰਚਦੇ ਹਨ ਜੇਹੜੇ ਇਕ ਸੰਤ ਹਨ ਓਹ ਪ੍ਰਮੇਸਰ ਦੇ ਚਰਨੀ ਲਗੇ ਰਹਿੰਦੇ ਹਨ। ਗੁਰੂ ਜੀ, ਪਿਛਲਿਆਂ ਕਰਮਾਂ ਦੇ ਲਿਖਿਆਂ ਅਨੁਸਾਰ ਪਾਈਦਾ ਹੈ ਹੇ ਭਰਾਓ ਤੁਸੀਂ ਰਸਨਾਂ ਦੁਆਰਾ ਨਾਮ ਜਪੋ ਅਤੇ ਸੰਤਾਂ ਦੀ ਸ਼ਰਨ ਪਓ ਇਸ ਲਈ ਮਾੜੇ ਕੰਮ ਵੀ ਮਥੇ ਦੇ ਚੰਗੇ ਹੋ ਜਾਣਗੇ।

## ਮਾਰੂ ਮਹਲਾ ੧

**ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥੧॥**

**ਮਨਮੁਖ ਫਿਰਹਿ ਸਿ ਜਾਣਹਿ ਦੂਰਿ ॥ ੧ ॥**

ਜੇਹੜਾ ਇਹ ਨਾਮ ਧਨ ਹੈ ਸਾਰੇ ਹੀ ਲਬਾ ਲਬ ਹੋਇਆ ੨ ਹੈ ਭਾਵ ਹਰ ਥਾਂ ਮਿਲਿਆ ਹੋਇਆ ਹੈ । ਜੇਹੜੇ ਮਨਮੁਖ ਹਨ ਓਹ ਪ੍ਰਮੇਸ਼ਰ ਨੂੰ ਦੂਰ ਜਾਣਦੇ ਹਨ । ਏਸੇ ਲਈ ਜਨਮਾਂ ਵਿਚ ਭੌਂਦੇ ਫਿਰਦੇ ਹਨ ।

**ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥**
**ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥ ੧ ॥ ਰਹਾਉ ॥**

ਓਹ ਨਾਮ ਧਨ ਸੌਦਾ ਸਾਡੇ ਦਿਲ ਵਿਚ ਹੈ ਪਰ ਜਿਸ ਨੂੰ ਤੂੰ ਦੇਂਦਾ ਹੈਂ ਉਸ ਨੂੰ ਇਹ ਨਾਮ ਧਨ ਤਾਰਦਾ ਹੈ ।

**ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥**
**ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥ ੨ ॥**

ਨਾ ਇਹ ਨਾਮ ਧਨ ਅੱਗ ਨਾਲ ਸੜਦਾ ਹੈ ਨਾ ਇਸ ਨੂੰ ਚੋਰੀ ਚੁਕਕੇ ਲੈ ਜਾ ਸਕਦਾ ਹੈ । ਇਹ ਨਾਮ ਧਨ ਪਾਣੀ ਵਿਚ ਡੁਬਦਾ ਵੀ ਨਹੀਂ ਹੈ ਨਾ ਇਸ ਧਨ ਨੂੰ ਕੋਈ ਸਜ਼ਾ ਹੀ ਮਿਲਦੀ ਹੈ ਭਾਵ ਡੰਡ ਨਹੀਂ ਲਗਦਾ ਹੈ ਭਾਵ ਨਾਮ ਜਪਣ ਵਾਲਿਆਂ ਦੇ ਨੇੜੇ ਜਮ ਨਹੀਂ ਆਉਂਦਾ ਹੈ ।

**ਇਸੁ ਧਨ ਕੀ ਦੇਖਹੁ ਵਡਿਆਈ ॥ ਸਹਜੇ ਮਾਤੇ ਅਨਦਿਨੁ ਜਾਈ ॥ ੩ ॥**

ਹੇ ਸੰਤੋ ਇਸ ਨਾਮ ਧਨ ਦੀ ਵਡਿਆਈ ਵੇਖੋ ਜੇਹੜੇ ਸਹਿਜੇ ਹੀ ਇਸ ਨਾਮ ਧਨ ਵਿਚ ਮਸਤ ਹੋਏ ਹਨ ਉਹਨਾਂ ਦੇ ਰਾਤਦਿਨ ਸੁਖ ਨਾਲ ਬਤੀਤ ਹੁੰਦੇ ਹਨ

**ਇਕ ਬਾਤ ਅਨੂਪ ਸੁਨਹੁ ਨਰ ਭਾਈ ॥ ਇਸੁ ਧਨ ਬਿਨੁ ਕਹਹੁ ਕਿਨੈ ਪਰਮਗਤਿ ਪਾਈ ॥ ੪ ॥**

ਹੇ ਭਰਾਓ ਗੁਰਮੁਖੋ ਇਕ ਹੋਰ ਗਲ ਵੀ ਬੜੀ ਸੁੰਦਰ ਹੈ ਸੋ ਸੁਣੋ ਤੁਸੀਂ ਦਸੋ ਖਾਂ ਇਸ ਨਾਮ ਧਨ ਤੋਂ ਬਿਨਾਂ ਕਿਸੇ ਨੇ ਮੁਕਤੀ ਪਾਈ ਹੈ ? ਭਾਵ ਨਹੀਂ ਪਾਈ ਹੈ ।

**ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ ॥ ਸਤਿਗੁਰੁ ਮਿਲੈ ਤ ਇਹੁ ਧਨੁ ਪਾਏ ॥ ੫ ॥ ੮ ॥**

ਗੁਰੂ ਜੀ, ਜੇਹੜਾ ਇਸ ਨਾਮ ਅਕਥ ਦੀ ਕਥਾ ਸੁਣਾਉਣ ਵਾਲਾ ਹੈ ਓਹ ਗੁਰੂ ਆਕੇ ਮਿਲੇ ਤਾਂ ਇਹ ਆਦਮੀ ਨਾਮ ਧਨ ਨੂੰ ਪਾਂਦਾ ਹੈ ਭਾਵ ਗੁਰੂ ਬਿਨਾਂ ਦੁਰਲਭ ਪਦਾਰਥ ਹੋਰ ਕਿਸੇ ਵੀ ਜਤਨ ਨਾਲ ਨਹੀਂ ਮਿਲਦਾ ਹੈ।

{ ਗੁਰੂ ਜੀ ਮੋਦੀ ਖਾਨਾ ਛਡਕੇ ਮਸਾਣਾ ਵਿਚ ਜਾ ਬੈਠੇ ਉਸ ਵੇਲੇ ਦੌਲਤ ਖਾਂ ਦਾ ਘਲਿਆ ਹੋਇਆ ਕਾਜ਼ੀ ਆਇਆ ਉਸਦੇ ਪੁਛਣ ਤੇ ਗੁਰੂ ਜੀ ਨੇ ਸ਼ਬਦ ਉਚਾਰਿਆ। }

## ਮਾਰੂ ਮਹਲਾ ੧

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ਰਹਾਉ॥**

ਹੇ ਕਾਜ਼ੀ! ਕੋਈ ਮੈਨੂੰ ਆਖਦਾ ਹੈ ਕਿ ਇਸ ਨਾਨਕ ਨੂੰ ਕੋਈ ਭੂਤਨਾ ਚੰਬੜਿਆ ਹੋਇਆ ਹੈ, ਕੋਈ ਆਖਦਾ ਹੈ ਬੇਤਾਲ ਚੰਬੜਿਆ ਹੋਇਆ ਹੈ। ਕੋਈ ਆਖਦਾ ਹੈ ਇਹ ਤਾਂ ਵਿਚਾਰਾ ਨਾਨਕ ਹੈ ਇਸ ਨੂੰ ਕੁਛ ਨਹੀਂ ਚੰਬੜਿਆ ਹੋਇਆ। ਬੇਤਾਲ ਨਾਮ ਵੀ ਭੂਤਨੇ ਦਾ ਹੀ ਹੈ ਜੋ ਵਡੀ ਕਿਸਮ ਦਾ ਭੂਤਨਾ ਆਖਿਆ ਜਾਂਦਾ ਹੈ। ਮੈਂ ਨਾਨਕ ਜੇਹੜਾ ਬੌਰਾ ਹੋਇਆ ਹਾਂ ਇਹ ਤਾਂ ਮਾਲਕ ਦੇ ਲਭਣ ਵਾਸਤੇ ਬੌਰਾ ਹੋਇਆ ਹਾਂ ਏਸੇ ਲਈ ਮੈਂ ਪ੍ਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਦਾ ਹਾਂ।

**ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥ ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥**

ਜੇ ਆਦਮੀ ਪ੍ਰਮੇਸ਼ਰ ਦੇ ਡਰ ਦੇ ਵਿਚ ਦਿਵਾਨਾ ਹੋਵੇ ਤੇ ਤਾਂ ਦਿਵਾਨਾ ਜਾਣਿਆਂ ਜਾਂਦਾਹੈ ਇਕ ਮਾਲਕਤੋਂ ਬਿਨਾਂਦੂਸਰਾ ਹੋਰਕੋਈ ਮਾਲਕ ਨਸਮਝੇ।

**ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥**

ਤਾਂ ਦਿਵਾਨਾ ਜਾਣਿਆਂ ਜਾਂਦਾ ਹੈ ਜੇ ਇਕ ਭਗਤੀ ਦੀ ਕਾਰ ਹੀ ਕਮਾਵੇ, ਪ੍ਰਮੇਸ਼ਰ ਦਾਹੁਕਮ ਪਛਾਣੇ,ਦ੍ਵੈਤ ਦੀ ਹੋਰ ਸਿਆਣਪ ਕੀ ਹੈ ਭਾਵਕੁਛ ਨਹੀਂਹੈ।

**ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥੭॥**

ਜੇ ਪ੍ਰਮੇਸ਼ਰ ਦੇ ਨਾਲ ਪਿਆਰ ਧਰਦਾ ਹੋਵੇ ਤਾਂ ਦਿਵਾਨਾਂ ਜਾਣਿਆਂ ਜਾਂਦਾ ਹੈ, ਆਪਣੇ ਆਪ ਨੂੰ ਬੁਰਾ ਸਮਝੇ ਅਤੇਹੋਰ ਜਿਤਨਾਸੰਸਾਰ ਹੈ ਸਭਨੂੰ ਚੰਗਾਸਮਝੇ।

## ਮਾਰੂ ਮਹਲਾ ੧

**ਇਹੁ ਧਨੁ ਸਰਬ ਰਹਿਆ ਭਰਪੂਰਿ ॥**

ਦੇ ਕਰਨ ਵਾਲਾ ਹੈ। ਗੁਰੂ ਜੀ, ਓਹ ਪ੍ਰਮੇਸਰ ਭਗਤਾਂ ਦਾ ਸੰਗੀ ਹੈ ਅਤੇ ਭਗਤ ਉਸਦੇ ਦਰਬਾਰ ਵਿਚ ਬੈਠੇ ਸੋਭਾ ਪਾਂਦੇ ਹਨ ਜਾਂ ਓਹ ਪ੍ਰਮੇਸਰ ਭਗਤਾਂ ਦੇ ਦਰਬਾਰ ਵਿਚ ਸੋਭਦਾ ਹੈ।

{ ਆਪਣੇ ਮਨ ਨੂੰ ਭਰੋਸਾ ਦੇਣਾ ਭਗਤਾਂ ਦੀਆਂ ਮਸਾਲਾਂ ਦੇਣੀਆਂ ਪ੍ਰਮੇਸਰ ਅਗੇ ਬੇਨਤੀ ਹੈ }

## ਮਾਰੂ ਮਹਲਾ ੫

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥ ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥ ੧ ॥**

ਪੰਜਾਂ ਵਰ੍ਹਿਆਂ ਦਾ ਧ੍ਰੂ ਬਾਲਕ ਅਨਾਥ ਹੇ ਮਾਲਕਾ ਤੇਰੇ ਸਿਮਰਨ ਕਰਕੇ ਅਮਰ ਹੋਇਆ ਅਤੇ ਅਟੱਲ=ਪਦ ਨੂੰ ਪੁਜ ਗਿਆ । ਪੁਤ੍ਰ ਦੇ ਮੋਹ ਕਰਕੇ ਅਜਾਮਲ ਨੇ ਨਰਾਇਣ ਨਾਮ ਆਖਿਆ, ਹੇ ਮਾਲਕਾ ਉਸਦੇ ਲੈ ਜਾਣ ਵਾਲੇ ਜਮ ਦੇ ਨੌਕਰ ਤੇਰੇ ਪ੍ਰਤਾਪ ਨੇ ਮਾਰਕੇ ਪਰੇ ਸੁਟ ਦਿਤੇ ਭਾਵ ਖਿਲਾਰ ਪੁਲਾਰ ਦਿਤੇ ।

**ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥ ਮੋਹਿ ਦੀਨ ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ॥ ੧ ॥ ਰਹਾਉ ॥**

ਹੇ ਮੇਰੇ ਮਾਲਕਾ ਤੂੰ ਤਾਂ ਕਈ ਅਣਗਿਣਤ ਉਧਾਰ ਦਿਤੇ ਹਨ ਮੈ ਗਰੀਬ ਥੋੜੀ ਅਕਲ ਵਾਲਾ ਅਤੇ ਨਿਰਗੁਣਿਆਰਾ ਹਾਂ ਹੇ ਪਰਮੇਸਰ ਤੇਰੇ ਬੂਹੇ ਦੀ ਸ਼ਰਨ ਪਿਆ ਹਾਂ।

**ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥ ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ ॥ ੨ ॥**

ਜੇਹੜਾ ਪਾਂਡਵਾਂ ਦੇ ਜੱਗ ਵਿਚ ਰੋਟੀ ਖਾਣ ਆਇਆ ਸੀ ਓਹ ਬਾਲਮੀਕ ਚੰਡਾਲਵੀ ਤਰ ਗਿਆ ਅਤੇ ਲੋਧੀ ਜਰਾਨਾਮ ਵਾਲੇ ਦੋਵੇਂਹੀ ਵਿਚਾਰੇ ਸ਼ਿਕਾਰੀ ਤਰ ਗਏ ਜਿਸ ਗਜਪਤਿ=ਵਡੇ ਹਾਥੀਆਂ ਦੇ ਮਾਲਕ ਨੇ ਇਕ ਨਿਮਖ ਭਰ ਮਨ ਵਿਚ ਤੈਨੂੰ ਅਰਾਧਿਆ ਹੈ ਓਹ ਹਾਥੀ ਅਤੇ ਤੰਦੂਆ ਦੋਵੇਂ ਪਾਰ ਉਤਾਰ ਦਿਤੇ ਹਨ ਭਾਵ ਹਾਥੀ ਆਪਦੇ ਭਜਨ ਦੇ ਪ੍ਰਤਾਪ ਨਾਲ ਵੈਰੀ ਨੂੰ ਵੀ ਨਾਲ ਲੈ ਤੁਰਿਆ।

**ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ ॥ ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ॥ ੩ ॥**

ਮਾਰੂ ਮਹਲਾ ੫ ਘਰੁ ੨

੧ ਓ ਸਤਿਗੁਰਪ੍ਰਸਾਦਿ ॥

ਡਰਪੈ ਧਰਤਿ ਅਕਾਸੁ ਨਖ੍ਹਤ੍ਰਾ ਸਿਰ ਊਪਰਿ ਅਮਰ ਕਰਾਰਾ ॥
ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥ ੧ ॥

ਧਰਤੀ, ਅਕਾਸ਼, ਤਾਰੇ ਡਰਦੇ ਹਨ ਇਹਨਾਂ ਦੇ ਸਿਰ ਉਤੇ ਪ੍ਰਮੇਸਰ ਦਾ ਤਕੜਾ ਹੁਕਮ ਹੈ। ਪੌਣ, ਪਾਣੀ, ਅੱਗ ਵੀ ਡਰਦੀ ਹੈ ਅਤੇ ਵਿਚਾਰਾ ਇੰਦ੍ਰ ਰਾਜਾ ਵੀ ਡਰਦਾ ਹੈ।

ਏਕਾ ਨਿਰਭਉ ਬਾਤ ਸੁਨੀ ॥ ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥ ੧ ॥ ਰਹਾਉ ॥

ਇਕ ਹੀ ਡਰ ਤੋਂ ਬਿਨਾਂ ਹੋਣ ਦੀ ਗਲ ਸੁਣੀ ਹੈ (ਕਿ ਨਾਮ ਜਪੋ) ਓਹੋ ਹੀ ਸਰੀਰ ਕਰਕੇ ਸੁਖੀਆ ਹੈ ਅਤੇ ਓਹੋ ਹੀ ਸਦਾ ਮਨ ਕਰਕੇ ਸੁਖੀਆ ਹੈ ਜੇਹੜਾ ਗੁਰੂ ਨਾਲ ਮਿਲਕੇ ਗੁਨੀ=ਪ੍ਰਮੇਸਰ ਦੇ ਜਸ ਨੂੰ ਗਾਂਦਾ ਹੈ।

ਦੇਹ ਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥
ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥

ਜੇਹੜੇ ਦੇਹਧਾਰੀ ਅਤੇ ਦੇਵਤੇ ਵੀ ਹਨ ਓਹ ਵੀ ਡਰਦੇ ਹਨ ਸਿਧ ਸਾਧਨਾ ਕਰਨ ਵਾਲੇ ਤਾਂ ਬਹੁਤ ਹੀ ਡਰ ਡਰਕੇ ਮਰਦੇ ਹਨ। ਚੁਰਾਸੀ ਲੱਖ ਜੂਨੀਆਂ ਵਿਚ ਆਦਮੀ ਮਰ ਮਰ ਕੇ ਜੰਮਦੇ ਹਨ ਅਤੇ ਉਨ੍ਹਾਂ ਨੂੰ ਮੁੜ ਮੁੜ ਜੂਨੀਆਂ ਵਿਚ ਹੀ ਜੋੜਿਆ ਜਾਂਦਾ ਹੈ।

ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥ ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮਰਾਇਆ ॥ ੩ ॥

ਰਜੋ ਸਤੋ ਤਮੋ ਤਿੰਨੇ ਗੁਣ ਵੀ ਡਰ ਪਏ ਹਨ ਜਿਨਾਂ ਨੇ ਬਹੁਤ ਸਾਰਿਆਂ ਰੂਪਾਂ ਭਾਵ ਆਦਮੀਆਂ ਨੂੰ ਪੈਦਾ ਕੀਤਾ ਹੈ। ਜੇਹੜੀ ਛਲ ਕਰਨ ਵਾਲੀ ਇਹ ਵਿਚਾਰੀ ਮਾਇਆ ਹੈ ਇਹ ਵੀ ਡਰਦੀ ਹੈ, ਧਰਮ ਰਾਜਾ ਤਾਂ ਬਹੁਤ ਹੀ ਡਰਦਾ ਹੈ ਭਾਵ ਕਿਸੇ ਤਰਾਂ ਦੀ ਮੇਰੇ ਪਾਸੋਂ ਕੋਈ ਗਲਤੀ ਨ ਹੋ ਜਾਵੇ।

ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰੁ ਕਰਣੈ ਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥ ੪ ॥ ੧ ॥

ਸਾਰੀ ਸਮੱਗਰੀ ਭਾਵ ਦੁਨੀਆਂ ਤਾਂ ਡਰ ਦੇ ਵਿਚ ਹੀ ਬਿਆਪੀ ਭਾਵ ਪਈ ਹੋਈ ਹੈ ਡਰ ਤੋਂ ਬਿਨਾਂ ਤਾਂ ਇਕ ਪ੍ਰਮੇਸਰ ਹੀ ਹੈ ਜੇਹੜਾ ਇਹਨਾਂ ਸਾਰਿਆਂ

ਕਿ ਹੇ ਮਾਲਕਾ ਤੇਰੇ ਨਾਮ ਨੂੰ ਕਦੀ ਨਹੀਂ ਗਾਇਆ ਹੈ।

**ਇਹ ਬਿਧਿ ਖੋਜੀ ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ ॥ ਤੁਮ ਦਾਤਾਰ ਵਡੇ ਪ੍ਰਭ ਸਮਰਥ ਮਾਗਨ ਕਉ ਦਾਨੁ ਆਏ ॥ ੩ ॥**

ਜੇਹੜੀ ਤੇਰੇ ਨਾਮ ਜਪਣ ਦੀ ਵਿਧੀ ਹੈ ਸੋ ਬਹੁਤ ਤਰਾਂ ਕਰਕੇ ਲੱਭਕੇ ਵੇਖੀ ਹੈ ਪਰ ਸੰਤਾਂ ਬਿਨਾਂ ਨਾਮ ਜਪਣਾ ਨਹੀਂ ਪਾਇਆ ਜਾਂਦਾ ਹੈ। ਭਾਵ ਨਾਮ ਜਪਣ ਦੀ ਰੀਤੀ ਸੰਤਾਂ ਤੋਂ ਲਭਦੀ ਹੈ। ਹੇ ਮਾਲਕ ਜੀ ਤੁਸੀਂ ਵਡੇ ਦਾਤੇ ਹੋ ਅਸੀਂ ਆਪਦੇ ਪਾਸੋਂ ਦਾਨ ਮੰਗਣ ਵਾਸਤੇ ਆਏ ਹਾਂ।

**ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ ॥ ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ ॥੪॥੩॥**

ਜੇਹੜਾ ਬਹੁਤ ਸਾਰਾ ਮਾਨ ਸੀ ਜਾਂ ਮਾਨ ਤੇ ਮੁਰਾਤਬਾ ਸੀ ਸੋ ਓਹ ਸਾਰਾ ਹੀ ਅਸਾਂ ਤਿਆਗ ਦਿਤਾ ਹੈ ਅਤੇ ਜੇਹੜੇ ਤੇਰੇ ਦਾਸ ਹਨ ਅਸੀਂ ਓਨਾਂ ਦੇ ਚਰਨਾਂ ਦੀ ਧੂੜ ਹਾਂ ਤੇ ਆਪ ਦੀ ਸ਼ਰਨ ਆਏ ਹਾਂ। ਗੁਰੂ ਜੀ-ਹੇ ਮਾਲਕ ਜੀ ਅਸੀਂ ਤੁਸੀਂ ਮਿਲਕੇ ਇਕ ਰੂਪ ਹੋ ਗਏ ਹਾਂ। ਜੇਹੜਾ ਤੂੰ ਮਹਾਂ ਅਨੰਦ ਰੂਪ ਹੈਂ ਸੋ ਤੇਰੇ ਨਾਲ ਅਸਾਂ ਮਿਲਕੇ ਬੜਾ ਸੁਖ ਪਾਇਆ ਹੈ।

{ ਕਿਸੇ ਨੇ ਕਿਸੇ ਨੂੰ ਗਾਲ ਕੱਢੀ ਉਸਨੇ ਬੜਾ ਗੁਸਾ ਕੀਤਾ ਗੁਰੂ ਜੀ ਆਖਿਆ ਹੇ ਭਾਈ ਤੂੰ ਗੁਸਾ ਕਿਉਂ ਕਰਦਾ ਹੈਂ? ਉਸਨੇ }
{ ਆਖਿਆ ਇਸਨੇ ਮੇਰਾ ਨਾਮ ਲੈਕੇ ਗਾਲ ਕਢੀ ਹੈ ਉਸ ਵੇਲੇ ਗੁਰੂ ਜੀ ਨੇ ਵਿਚਾਰ ਵਾਲਾ ਵੈਰਾਗ ਰੂਪ ਉਪਦੇਸ਼ ਕੀਤਾ }

## ਮਾਰੂ ਮਹਲਾ ੫

**ਕਵਨ ਥਾਨ ਧੀਰਿਓ ਹੈ ਨਾਮਾ ਕਵਨ ਬਸਤੁ ਅਹੰਕਾਰਾ ॥
ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖਤੇ ਸੁਨਿ ਕਰ ਗਾਰਾ॥੧॥**

ਹੇ ਭਰਾ ਤੂੰ ਇਹ ਦਸ ਜੇਹੜਾ ਤੇਰਾ ਇਹ ਸਰੀਰ ਹੈ ਅਤੇ ਇਸ ਵਿਚ ਜੇਹੜਾ ਨਾਮ ਹੈ ਇਹ ਕੇਹੜੇ ਥਾਂ ਭਾਵ ਅੰਗ ਵਿੱਚ ਖੜੋਤਾ ਹੋਇਆ ਹੈ। ਭਾਵ ਬਿਅਰਥ ਹੈ ਅਤੇ ਸਰੀਰ ਕੀ ਚੀਜ਼ ਹੈ ਜਿਸਦਾ ਤੂੰ ਹੰਕਾਰ ਕਰਦਾ ਹੈਂ ਭਾਵ ਨਿਕੰਮਾ ਹੈ। ਹੇ ਭਰਾ ਸੁਣ ਜੇਹੜੀ ਤੂੰ ਮੂੰਹ ਤੋਂ ਗਾਲ ਸੁਣਕੇ ਗੁਸੇ ਵਿੱਚ ਹੋਇਆ ਹੈਂ ਇਹ ਤੇਨੂੰ ਕੇਹੜਾ ਚਿਹਨ=ਨਿਸ਼ਾਨ ਭਾਵ ਫਟ ਲਗਾ ਹੈ ਜਿਸਦੇ ਉਤੇ ਤੂੰ ਛੋਹਿਆ ਭਾਵ ਜਿਸ ਕਰਕੇ ਤੂੰ ਐਡਾ ਗੁਸੇ ਹੋਇਆ ਹੈਂ।

**ਸੁਨਹੁ ਰੇ ਤੂ ਕਉਨੁ ਕਹਾਂ ਤੇ ਆਇਓ ॥ ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥ ੧ ॥ ਰਹਾਉ ॥**

ਹਰਨਾਖਸ਼ ਨੂੰ ਨੌਹਾਂ ਦੇ ਨਾਲ ਬਿਦਾਰੇ=ਮਾਰਕੇ ਹੇ ਮਾਲਕਾ ਤੂੰ ਭਗਤ ਪ੍ਰਹਿਲਾਦ ਦੀ ਰਖਿਆ ਕੀਤੀ। ਜੇਹੜਾ ਬਿਦਰ ਭਗਤ ਦਾਸੀ ਦਾ ਪੁਤ ਸੀ ਓਹ ਤਾਂ ਤਰਿਆ ਹੀ ਹੋਇਆ ਸੋ ਭਾਵ ਪਵਿਤ੍ਰ ਹੋ ਗਿਆ ਹੋਇਆ ਸੀ ਪਰ ਉਸਦੇ ਸਾਰੇ ਕੁਲ ਵੀ ਪ੍ਰਮੇਸਰ ਨੇ ਪ੍ਰਕਾਸ਼ ਵਾਲੇ ਕਰ ਦਿਤੇ ਜਾਂ ਬਿਦਰ ਜੀ ਸਾਰੇ ਕੁਲ ਵਿਚ ਚਾਨਣ ਕਰਨ ਵਾਲੇ ਹੋ ਗਏ।

**ਕਵਨ ਪਰਾਧ ਬਤਾਵਹੁਅਪੁਨੇ ਮਿਥਿਆ ਮੋਹ ਮਗਨਾਰੇ॥ ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ॥ ੪॥ ੩॥**

ਮੈਂ ਆਪਣੇ ਕੇਹੜੇ ੨ ਅਪਰਾਧ ਦਸਾਂ ਜੇਹੜਾ ਮੋਹ ਰੂਪ ਸੰਸਾਰ ਝੂਠਾ ਹੈ ਮੈਂ ਉਸ ਦੇ ਵਿਚ ਡੁਬਾ ਹਾਂ ਪਰ ਮੈਂ ਮਨ ਕਰਕੇ ਆਪਦੀ ਸ਼ਰਨ ਆਇਆ ਹਾਂ ਅਤੇ ਸਰੀਰ ਕਰਕੇ ਤੇਰੀ ਓਟ ਲਈ ਹੈ ਆਪ ਅਗੋਂ ਮੈਨੂੰ ਬਾਹਾਂ ਪਸਾਰਕੇ ਫੜ ਲਓ ਭਾਵ ਕਿਰਪਾ ਕਰਕੇ ਤਾਰੋ।

## ਮਾਰੂ ਮਹਲਾ ੫

**ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ॥ ਜੋ ਜੋ ਕਰਮ ਕੀਏ ਹਉ ਹਉ ਮੈ ਤੇ ਤੇ ਭਏ ਅਜਾਏ॥ ੧॥**

ਆਪਣੇ ਔਗੁਣ ਦਸਕੇ ਬੇਨਤੀ ਹੈ:-

ਮੈਂ ਵਿਤ=ਧਨ ਦੇ ਨਵਿਤ=ਨਮਿਤ ਭਾਵ ਵਾਸਤੇ ਬਹੁਤ ਤਰਾਂ ਭੌਂਦਾ ਫਿਰਿਆ ਹਾਂ ਅਨੇਕ ਜਤਨ ਕਰਨ ਨੂੰ ਮੇਰੇ ਅੰਤਸ਼ਕਰਣ ਦੌੜੇ ਹਨ ਭਾਵ ਮਨ ਆਦਿਕ ਇੰਦਰੇ ਬੁਰਿਆਂ ਕੰਮਾਂ ਨੂੰ ਜਾਂਦੇ ਹਨ। ਮੈਂ ਜੇਹੜੇ ੨ ਕਰਮ ਕੀਤੇ ਹਨ ਓਹ ਹੰਕਾਰ ਵਿਚ ਕੀਤੇ ਹਨ ਓਹ ਸਾਰੇ ਕਰਮ ਬਿਅਰਥ ਹੀ ਹੋ ਗਏ ਹਨ।

**ਅਵਰ ਦਿਨ ਕਾਹੂ ਕਾਜ ਨ ਲਾਏ॥ ਸੋ ਦਿਨੁ ਮੋਕਉ ਦੀਜੈ ਪ੍ਰਭ ਜੀਉ ਜਾ ਦਿਨੁ ਹਰਿ ਜਸੁ ਗਾਏ॥ ੧॥ ਰਹਾਉ॥**

ਹੇ ਮਾਲਕਾ ਹੋਰ ਦਿਨ ਕਿਸੇ ਲੇਖੇ ਵਿਚ ਨਹੀਂ ਲਾਏ ਜਾਂਦੇ ਹਨ ਭਾਵ ਨਾਮ ਭਜਨ ਬਿਨਾਂ ਬਿਅਰਥ ਹੀ ਜਾਂਦੇ ਹਨ ਇਸ ਲਈ ਹੇ ਮਾਲਕਾ ਮੈਨੂੰ ਓਹ ਦਿਨ ਦਿਓ ਜਿਸ ਦਿਨ ਵਿਚ ਮੇਰੀ ਜਬਾਨ ਤੇਰੇ ਜਸ ਨੂੰ ਗਾਵੇ ਭਾਵ ਮੈਂ ਸਾਰਿਆਂ ਦਿਨਾਂ ਵਿਚ ਤੇਰਾ ਜਸ ਹੀ ਗਾਵਾਂ।

**ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸ ਹੀ ਮਹਿ ਉਰਝਾਏ॥ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ॥ ੨॥**

ਪੁਤ, ਇਸਤ੍ਰੀ, ਘਰ ਦਾ ਸਾਰਾ ਪਸਾਰਾ ਵੇਖਕੇ ਏਸੇ ਦੇ ਵਿਚ ਹੀ ਅਸੀਂ ਫਸ ਗਏ ਹਾਂ। ਮਾਇਆ ਰੂਪ ਸ਼ਰਾਬ ਨੂੰ ਚੱਖਕੇ ਅਸੀਂ ਅਜੇਹੇ ਮਸਤ ਹੋ ਗਏ ਹਾਂ

## ਮਾਰੂ ਮਹਲਾ ੫

**ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥ ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥**

ਮਾਨ, ਮੋਹ ਅਤੇ ਲੋਭ ਆਦਿਕ ਵਿਕਾਰ ਅਤੇ ਦੂਸਰੇ ਖਿਆਲ ਨੂੰ ਮੈਂ ਚਿਤ ਵਿਚ ਨਹੀਂ ਪਾਇਆ ਹੈ। ਜੇਹੜਾ ਨਾਮ ਰਤਨ ਰੂਪ ਹੈ ਅਤੇ ਪ੍ਰਮੇਸਰ ਦੇ ਗੁਣ ਹੀ ਵਣਜ ਲਏ ਹਨ ਭਾਵ ਲਏ ਤੇ ਦਿਤੇ ਹਨ ਨਾਮ ਸੌਦੇ ਨੂੰ ਹੀ ਲਦਕੇ ਪਰਲੋਕ ਵਿਚ ਲੈ ਚਲਿਆ ਹਾਂ।

**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥**

ਸੇਵਕ ਦੀ ਪ੍ਰੀਤੀ ਓੜਕ ਤਕ ਨਿਭੀ ਹੈ ਮੈਂ ਜਿਤਨਾ ਚਿਰ ਜੀਊਂਦਾ ਰਿਹਾ ਹਾਂ ਜੇਹੜਾ ਮੇਰਾ ਆਪਣਾ ਮਾਲਕ ਹੈ ਮੈਂ ਉਸਨੂੰ ਹੀ ਸੇਵਿਆ ਹੈ ਅਤੇ ਅਗੋਂ ਨੂੰ ਪਰਲੋਕ ਵਲ ਚਲਦਿਆਂ ਵੀ ਯਾਦ ਰਖਿਆ ਹੈ।

**ਜੈਸੀ ਆਗਿਆ ਕੀਨੀ ਠਾਕੁਰਿ ਤਿਸਤੇ ਮੁਖੁ ਨਹੀ ਮੋਰਿਓ॥ਸਹਜ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥**

ਜਿਸਤਰਾਂ ਦੀ ਆਗਿਆ ਮੇਰੇ ਮਾਲਕ ਨੇ ਮੈਨੂੰ ਕੀਤੀ ਹੈ ਮੈਂ ਉਸ ਤੋਂ ਮੂੰਹ ਨਹੀਂ ਮੋੜਿਆ ਹੈ। ਮੈਂ ਸ਼ਾਂਤੀ ਅਨੰਦ ਨੂੰ ਦਿਲ ਰੂਪ ਘਰ ਵਿਚ ਰਖਿਆ ਹੈ ਭਾਵ ਮੈਂ ਮਨ ਕਰਕੇ ਬੜਾ ਪ੍ਰਸੰਨ ਰਿਹਾ ਹਾਂ ਦੁਖ ਹੋਇਆ ਹੈ ਤਾਂ ਰੋਇਆ ਨਹੀਂ ਹਾਂ ਉਠ ਕਰਕੇ ਓਸੇ ਨੂੰ ਹੀ ਦੌੜਿਆ ਹਾਂ ਭਾਵ ਕਿ ਫਿਰ ਵੀ ਮੈਂ ਪ੍ਰਮੇਸਰ ਦੇ ਭਜਨ ਵਲ ਹੀ ਜਾਂਦਾ ਰਿਹਾ ਹਾਂ ਭਾਵੇਂ ਮੈਨੂੰ ਦੁਖ ਵੀ ਮਿਲਦਾ ਰਿਹਾ ਹੈ ਪਰ ਮੈਂ ਭਲਿਆਂ ਕੰਮਾਂ ਵਲੋਂ ਨਹੀਂ ਹਟਿਆ ਹਾਂ।

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੈ ਮਾਨਿਓ ॥੩॥**

ਜੇ ਭੁਖ ਦੇ ਦਿਨ ਆ ਗਏ ਹਨ ਭਾਵ ਲੰਗਰ ਬੰਦ ਹੋ ਗਿਆ ਹੈ ਜਾਂ ਛੋਲਿਆਂ ਦੀਆਂ ਸੁਕੀਆਂ ਰੋਟੀਆਂ ਪਕਣ ਲਗ ਪਈਆਂ ਹਨ ਤੇ ਤਾਂ ਵੀ ਅਨੰਦ ਹੀ ਮਾਣਿਆਂ ਹੈ ਪ੍ਰਮੇਸਰ ਦੀ ਆਗਿਆ ਵਿਚ ਜੇਹੜਾ ਦੁਖ ਸੀ ਉਸਨੂੰ ਸੁਖ ਹੀ ਕਰਕੇ ਮੰਨਿਆਂ ਹੈ, ਸੋਗ, ਹਰਖ, ਮਨ ਵਿਚ ਕੁਛ ਨਹੀਂ ਜਾਣਿਆਂ ਹੈ। ਜੇਹੜਾ ੨ ਮਾਲਕ ਦਾ ਹੁਕਮ ਹੋਇਆ ਹੈ ਓਹ ਓਹ ਸਿਰ ਮਥੇ ਉਤੇ ਲੈਕੇ ਮੰਨਿਆਂ ਹੈ।

ਹੇ ਭਾਈ ਤੂੰ ਸੁਣ ਤੂੰ ਕੌਣ ਹੈਂ ਅਤੇ ਕਿਥੋਂ ਆਇਆ ਹੈਂ ਤੂੰ ਇਤਨੀ ਨਹੀਂ ਜਾਣਦਾ ਹੈਂ ਕਿ ਤੇਰੇ ਮਰਨ ਵਿੱਚ ਕਿਤਨੀ ਕੁ ਦੇਰੀ ਹੈ ਹੋਰ ਜੀਵ ਤੇਰੇ ਪਾਸੋਂ ਚਲਦੇ ਜਾਂਦੇ ਹਨ ਤੂੰ ਇਸ ਖਬਰ ਨੂੰ ਨਹੀਂ ਪਾਇਆ ਹੈ ਭਾਵ ਤੂੰ ਅਪਣਾ ਮਰਣਾ ਨਹੀਂ ਜਾਣਿਆਂ ਹੈ। (ਉਸ ਨੇ ਆਖਿਆ ਗੁਸਾ ਕਰਨਾਂ ਪੰਜਾਂ ਤਤਾਂ ਦਾ ਸੁਭਾਵ ਹੀ ਹੈ ਤਾਂ ਗੁਰੂ ਜੀ ਫਿਰ ਉਪਦੇਸ਼ ਦਿਤਾ ਹੈ)।

**ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥ ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥੨॥**

ਪਾਣੀ ਪੌਣ ਤਾਂ ਸੀਤਲ ਸੁਭਾਵ ਵਾਲੇ ਹਨ ਅਤੇ ਗਲ ਸਹਾਰਨ ਵਾਲੇ ਹਨ ਅਤੇ ਧਰਤੀ ਤਾਂ ਖਿਮਾ ਸਰੂਪ ਹੀ ਹੈ ਇਸ ਗਲ ਵਿਚ ਤਾਂ ਕੋਈ ਭਰਮ ਨਹੀਂ ਹੈ। ਸਰੀਰ ਦਾ ਸੰਜੋਗ ਪੰਜਾਂ ਤਤਾਂ ਦੇ ਮਿਲਣ ਨਾਲ ਹੋਇਆ ਹੈ ਇਹਨਾਂ ਗਲਾਂ ਵਿਚ ਕੀ ਦੁਰਾਤੇ=ਲੁਕਾ ਛਪਾ ਹੈ। (ਤਾਂ ਉਸਨੇ ਆਖਿਆ ਆਪ ਕਿਰਪਾ ਕਰਕੇ ਦਸੋ ਖਾਂ ਜਨਮ ਮਰਨ ਕਿਸਨੂੰ ਹੈ ਤਾਂ ਗੁਰੂ ਜੀ ਆਖਿਆ।)

**ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥ ਜਨਮ ਮਰਣੁ ਉਸਹੀ ਕਉ ਹੈ ਰੇ ਓਹਾ ਆਵੈ ਜਾਈ ॥੩॥**

ਜਿਸ ਨਰੋੜਾ ਕਰਨ ਵਾਲੇ ਪ੍ਰਮੇਸਰ ਨੇ ਪੰਜਾਂ ਤੱਤਾਂ ਨੂੰ ਰਚਕੇ ਫੇਰ ਸਰੀਰਾਂ ਨੂੰ ਰਚਿਆ ਹੈ ਉਸ ਨੇ ਨਾਲ ਹੀ ਹੰਗਤਾਮਮਤਾ ਪਾਈ ਹੈ। ਹੇ ਭਰਾ ਏਹ ਜਨਮ ਮਰਨ ਉਸ ਨੂੰ ਹੀ ਹੈ ਓਹੋ ਹੀ ਸੰਸਾਰ ਵਿਚ ਆਉਂਦਾ ਜਾਂਦਾ ਹੈ (ਅਗੇ ਸੰਸਾਰ ਦਾ ਝੂਠਾ ਹਾਲ ਸੁਣਨ ਹੈ)।

**ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥ ਭਣਤਿ ਨਾਨਕੁ ਜਬ ਖੇਲ ਉਝਾਰੈ ਤਬ ਏਕੈ ਏਕੰਕਾਰਾ ॥੪॥੪॥**

ਜਿਸ ਵਿਚ ਰੰਗ, ਨਿਸ਼ਾਨ, ਰਚਨਾ ਕੁਛ ਨਹੀਂ ਹੈ ਅਤੇ ਜੋਹੜਾ ਸੰਸਾਰ ਪਸਾਰਾ ਨਜ਼ਰ ਆਉਂਦਾ ਹੈ ਇਹ ਉਸ ਵਿਚ ਸਾਰਾ ਝੂਠਾ ਹੈ ਜਦੋਂ ਓਹ ਆਪਣੀ ਖੇਲ ਉਜਾੜ ਦਿੰਦਾ ਹੈ ਤਦੋਂ ਓਹ ਇਕ ਹੀ ਰੂਪ ਹੁੰਦਾ ਹੈ।

{ ਗੁਰੂ ਜੀ ਨੂੰ ਕਿਸੇ ਨੇ ਪੁਛਿਆ ਤੁਸਾਂ ਦੁਨੀਆਂ ਵਿਚ ਕੀ ਕੀ ਕੰਮ ਕੀਤਾ ਹੈ (ਉਸ ਵੇਲੇ ਗੁਰੂ ਜੀ ਆਖ ਸਕਦੇ ਸੀ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਬਣਾਇਆ ਅਤੇ ਤਾਲ ਮੰਦਰ ਬਣਵਾਏ ਹੋਰ ਕਈ ਅਨੇਕਾਂ ਕੰਮ ਕੀਤੇ ਪਰ ਨਹੀਂ ਗੁਰੂ ਜੀ ਇੱਕਰ ਦੇ ਨਹੀਸਨ ਸਗੋਂ ਗੁਰੂ ਜੀ ਨੇ ਉਸ ਪ੍ਰਸ਼ਨ ਦਾ ਅਗੇ ਲਿਖਿਆ ਸ਼ਬਦ ਉਚਾਰ ਦਿਤਾ ਜੋ ਪੰਥ ਦੇ ਵਡੇ ਤੋਂ ਵਡੇ ਆਗੂ ਨੂੰ ਇਸਤੋਂ ਸਿਖਿਆ ਪ੍ਰਾਪਤ ਕਰਨੀ ਜੋਗ ਹੈ ਵਡੇ ਆਗੂ ਵਿਚ ਵੀ ਇਕਰ ਦੇ ਗੁਣ ਹੋਣੇ ਚਾਹੀਦੇ ਹਨ) ਤਾਂ ਗੁਰੂਜੀ ਨੇ ਇਹ ਉਤ੍ਰ ਦਿਤਾ }

**ਰਿਧਿ ਸਿਧਿ ਨਵਨਿਧਿ ਜਾਕੈ ਅੰਮ੍ਰਿਤਾ ਪਰਵਾਹ ॥ ਆਦਿ ਅੰਤੇ ਮਧਿਪੂਰਨ ਊਚ ਅਗਮ ਅਗਾਹ ॥੫॥**

ਜਿਸਦੇ ਕਥਾ ਅੰਮ੍ਰਿਤ ਦਾ ਪ੍ਰਵਾਹ ਹੈ ਉਸਦੇ ਘਰ ਵਿਚ ਰਿਧੀਆਂ ਤੇ ਸਿਧੀਆਂ ਨੌਂ ਨਿਧੀਆਂ ਹਨ। ਓਹ ਤਿੰਨਾਂ ਸਮਿਆਂ ਵਿਚ ਪੂਰਨ ਹੈ ਤੇ ਅਪੁਜ ਹੈ ਅਤੇ ਬਿਅੰਤ ਹੈ।

**ਸਿਧ ਸਾਧਿਕ ਦੇਵ ਮੁਨਿ ਜਨ ਬੇਦ ਕਰਹਿ ਉਚਾਰੁ ॥ ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤ ਪਾਰਾਵਾਰ ॥੬॥**

ਸਿਧੀਆਂ ਕਰਨ ਵਾਲੇ ਸਾਧਨਾ ਕਰਨ ਵਾਲੇ ਦੇਵਤੇ, ਮੁਨੀ, ਦਾਸ, ਗਿਆਨਵਾਨ ਇਹ ਸਾਰੇ ਨਾਮ ਨੂੰ ਉਚਾਰਨਾ ਕਰਦੇ ਹਨ। ਹੇ ਮਾਲਕਾ ਓਹ ਤੇਰੇ ਨਾਮ ਨੂੰ ਯਾਦ ਕਰਕੇ ਵਡੇ ਸੁਖ ਨੂੰ ਭੋਗਦੇ ਹਨ ਪਾਰ ਉਰਾਰ ਦਾ ਅੰਤ ਨਹੀਂ ਪਾਂਦੇ ਹਨ।

**ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥ ਪਾਵਨਾ ਤੇ ਮਹਾਪਾਵਨ ਕੋਟਿ ਦਾਨ ਇਸਨਾਨ ॥੭ ॥**

ਜਿਨ੍ਹਾਂ ਨੇ ਦਿਲ ਕਰਕੇ ਪ੍ਰਮੇਸ਼ਰ ਨੂੰ ਜਪਿਆ ਹੈ ਉਨ੍ਹਾਂ ਦੇ ਛਿਨ ਵਿਚ ਅਨੇਕਾਂ ਪਾਪ ਨਾਸ ਹੋ ਗਏ ਹਨ। ਓਹ ਪਵਿਤ੍ਰਾਂ ਤੋਂ ਵੀ ਵਡੇ ਪਵਿਤ੍ਰ ਹੋਏ ਹਨ ਅਤੇ ਕਰੋੜਾਂ ਦਾਨ ਪੁੰਨ, ਪੁਰਬਾਂ ਦੇ ਇਸ਼ਨਾਨ ਵੀ ਓਨਾਂ ਨੇ ਕਰ ਲਏ ਹਨ।

**ਬਲ ਬੁਧਿ ਸੁਧਿ ਪਰਾਣ ਸਰਬ ਸੁ ਸੰਤਨਾ ਕੀ ਰਾਸਿ ॥ ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥੮॥੨॥**

ਬਲ, ਅਕਲ, ਸੁਰਤੀ, ਪ੍ਰਾਣ ਜੋ ਕੁਛ ਸਰਬੰਸ ਹੈ ਸੰਤਾਂ ਦੀ ਸਮੱਗਰੀ ਨਾਮ ਹੀ ਹੈ ਭਾਵ ਸਭ ਕੁਛ ਏਹੋ ਹੀ ਹੈ। ਗੁਰੂ ਜੀ, ਮੈਂ ਇਹ ਇਕ ਬੇਨਤੀ ਕਰਦਾ ਹਾਂ ਕਿ ਹੇ ਮਾਲਕਾ ਤੂੰ ਇਕ ਨਿਮਖ ਭਰ ਵੀ ਮਨ ਤੋਂ ਨ ਵਿਸਰ ।

(ਸੰਤਾਂ ਦੇ ਲੱਛਣ)

## ਮਾਰੂ ਮਹਲਾ ੫

**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥ ਕਾਜ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥**

ਆਦਮੀ ਨੇ ਤਿਖੇ ਕੁਹਾੜੇ ਨਾਲ ਰੁੱਖ ਨੂੰ ਵਢਕੇ ਧਰਤੀ ਉਤੇ ਸੁਟ ਦਿਤਾ ਪਰ ਫਿਰ ਵੀ ਰੁਖ ਨੇ ਮਨ ਵਿਚ ਗੁਸਾ ਨਹੀਂ ਕੀਤਾ ਹੈ। ਸਗੋਂ ਧੀਰਜ ਵਾਲਾ ਹੋਕੇ ਉਸਦਾ ਕੰਮ ਸਵਾਰ ਦਿਤਾ ਜਰਾ ਭਰ ਵੀ ਉਸ ਆਦਮੀ ਨੂੰ ਦੋਸ਼

ਭਇਓ ਕ੍ਰਿਪਾਲ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥

ਜਦੋਂ ਸੇਵਕ ਉਤੇ ਮਾਲਕ ਕਿਰਪਾਲ ਹੋਇਆ ਤਾਂ ਲੋਕ ਪ੍ਰਲੋਕ ਸੌਰ ਗਏ। ਗੁਰੂ ਜੀ ਆਖਦੇ ਹਨ ਉਸ ਸੇਵਕ ਦਾ ਆਇਆ ਸਫਲਾ ਹੈ ਅਤੇ ਓਹ ਸੇਵਕ ਧੰਨ ਹੈ ਜਿਸ ਨੇ ਆਪਣੇ ਮਾਲਕ ਨੂੰ ਪਛਾਣਿਆ ਹੈ।

ਮਾਰੂ ਮਹਲਾ ੫ ॥

ਕਰਿ ਅਨੁਗ੍ਰਹੁ ਰਾਖਿ ਲੀਨੋ ਭਇਓ ਸਾਧੂ ਸੰਗੁ ॥ ਹਰਿ ਨਾਮ ਰਸੁ ਰਸਨਾਉਚਾਰੈ ਮਿਸਟ ਗੂੜਾ ਰੰਗੁ॥੧॥ਮੇਰੇ ਮਾਨਕੋ ਅਸਥਾਨ ॥ ਮੀਤ ਸਾਜਨ ਸਖਾ ਬੰਧਪੁ ਅੰਤਰਜਾਮੀ ਜਾਨੁ ॥ ੧ ॥ ਰਹਾਉ ॥

ਮੇਰੇ ਮਨ ਨੇ ਮਿਤ੍ਰ, ਸਖਾ, ਸੱਜਣ, ਭਰਾ ਅਤੇ ਮਨ ਦਾ ਥਾਂ ਅੰਤਰਜਾਮੀ ਪ੍ਰਮੇਸਰ ਹੀ ਜਾਣਿਆ ਹੈ।

ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ ॥
ਗੁਰ ਪ੍ਰਸਾਦੀ ਪ੍ਰਭ ਅਰਾਧੇ ਜਮ ਕੰਕਰੁ ਕਿਛੁ ਨ ਕਹੀ ॥੨॥

ਜਿਸਨੇ ਸੰਸਾਰ ਸਮੁੰਦਰ ਪੈਦਾ ਕੀਤਾ ਹੈ ਅਸਾਂ ਉਸ ਮਾਲਕ ਦੀ ਸ਼ਰਨ ਫੜੀ ਹੈ। ਜੇਹੜਾ ਗੁਰੂ ਦੀ ਕਿਰਪਾ ਨਾਲ ਮਾਲਕ ਨੂੰ ਅਰਾਧਦਾ ਹੈ ਉਸਨੂੰ ਜਮ ਦੇ ਦਾਸ ਕੁਛ ਨਹੀਂ ਆਖਦੇ ਹਨ।

ਮੋਖ ਮੁਕਤਿ ਦੁਆਰਿ ਜਾਕੈ ਸੰਤ ਰਿਦਾ ਭੰਡਾਰੁ ॥ ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣ ਹਾਰੁ ॥੩॥

ਤਰਾਂ ਤਰਾਂ ਦੀਆਂ ਮੋਖ ਮੁਕਤੀਆਂ ਜਿਸਦੇ ਦੁਆਰੇ ਸਤਸੰਗ ਤੋਂ ਪਾਈਦੀਆਂ ਹਨ ਅਤੇ ਸੰਤਾਂ ਦਾ ਦਿਲ ਹੀ ਜਿਸ ਪ੍ਰਮੇਸਰ ਦਾ ਖਜਾਨਾ ਹੈ ਭਾਵ ਚੰਗੇ ਗੁਣਾਂ ਨਾਲ ਭਰਿਆ ਹੈ, ਓਹ ਜੀਆਂ ਦੀ ਜੁਗਤੀ ਜਾਨਣ ਨੂੰ ਬੜਾ ਸਿਆਣਾ ਹੈ ਅਤੇ ਸਦਾ ਹੀ ਰਖਿਆ ਕਰਨ ਵਾਲਾ ਹੈ।

ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ ॥ ਮਿਰਤੁ ਨਰਕੁ ਅਸਥਾਨ ਬਿਖੜੇ ਬਿਖੁ ਨ ਪੋਹੈ ਤਾਹਿ ॥੪॥

ਦੁਖ ਦਰਦ ਕਲੇਸ਼ ਇਹ ਸਾਰੇ ਨਾਸ ਹੋ ਜਾਂਦੇ ਹਨ ਜਿਸ ਦੇ ਮਨ ਵਿਚ ਓਹ ਮਾਲਕ ਵਸਦਾ ਹੈ। ਕਲੇਸ਼ ਪੰਜ ਤਰਾਂ ਦਾ ਹੈ। ੧ ਅਵਿਦਜਾ, ੨ ਅਸਮਤਾ, ੩ ਰਾਗ, ੪ ਦ੍ਵੈਖ, ੫ ਅਭਿਨਿਵੇਸ। ਤਿਸਨੂੰ ਮੌਤ, ਨਰਕ ਜੇਹੜੇ ਔਖੇ ਔਖੇ ਥਾਂ ਹਨ ਅਤੇ ਵਿਸ਼ਿਆਂ ਰੂਪ ਜੇਹੜੀ ਵਿਹੁ ਹੈ ਓਹ ਨਹੀਂ ਵਿਆਪਦੀ ਹੈ।

**ਰਿਧਿ ਸਿਧਿ ਨਵਨਿਧਿ ਜਾਕੈ ਅੰਮ੍ਰਿਤਾ ਪਰਵਾਹ ॥ ਆਦਿ ਅੰਤੇ ਮਧਿਪੂਰਨ ਊਚ ਅਗਮ ਅਗਾਹ ॥੫॥**

ਜਿਸਦੇ ਕਥਾ ਅੰਮ੍ਰਿਤ ਦਾ ਪ੍ਰਵਾਹ ਹੈ ਉਸਦੇ ਘਰ ਵਿਚ ਰਿਧੀਆਂ ਤੇ ਸਿਧੀਆਂ ਨੌਂ ਨਿਧੀਆਂ ਹਨ। ਓਹ ਤਿੰਨਾਂ ਸਮਿਆਂ ਵਿਚ ਪੂਰਨ ਹੈ ਤੇ ਅਪੁਜ ਹੈ ਅਤੇ ਬਿਅੰਤ ਹੈ।

**ਸਿਧ ਸਾਧਿਕ ਦੇਵ ਮੁਨਿ ਜਨ ਬੇਦ ਕਰਹਿ ਉਚਾਰੁ ॥ ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤ ਪਾਰਾਵਾਰ ॥੬॥**

ਸਿਧੀਆਂ ਕਰਨ ਵਾਲੇ ਸਾਧਨਾ ਕਰਨ ਵਾਲੇ ਦੇਵਤੇ, ਮੁਨੀ, ਦਾਸ, ਗਿਆਨਵਾਨ ਇਹ ਸਾਰੇ ਨਾਮ ਨੂੰ ਉਚਾਰਨਾ ਕਰਦੇ ਹਨ। ਹੇ ਮਾਲਕਾ ਓਹ ਤੇਰੇ ਨਾਮ ਨੂੰ ਯਾਦ ਕਰਕੇ ਵਡੇ ਸੁਖ ਨੂੰ ਭੋਗਦੇ ਹਨ ਪਾਰ ਉਰਾਰ ਦਾ ਅੰਤ ਨਹੀਂ ਪਾਂਦੇ ਹਨ।

**ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥ ਪਾਵਨਾ ਤੇ ਮਹਾਪਾਵਨ ਕੋਟਿ ਦਾਨ ਇਸਨਾਨ ॥੭ ॥**

ਜਿਨ੍ਹਾਂ ਨੇ ਦਿਲ ਕਰਕੇ ਪ੍ਰਮੇਸ਼ਰ ਨੂੰ ਜਪਿਆ ਹੈ ਓਨ੍ਹਾਂ ਦੇ ਛਿਨ ਵਿਚ ਅਨੇਕਾਂ ਪਾਪ ਨਾਸ ਹੋ ਗਏ ਹਨ। ਓਹ ਪਵਿਤ੍ਰਾਂ ਤੋਂ ਵੀ ਵਡੇ ਪਵਿਤ੍ਰ ਹੋਏ ਹਨ ਅਤੇ ਕਰੋੜਾਂ ਦਾਨ ਪੁੰਨ, ਪੁਰਬਾਂ ਦੇ ਇਸ਼ਨਾਨ ਵੀ ਓਨਾਂ ਨੇ ਕਰ ਲਏ ਹਨ।

**ਬਲ ਬੁਧਿ ਸੁਧਿ ਪਰਾਣ ਸਰਬ ਸੁ ਸੰਤਨਾ ਕੀ ਰਾਸਿ ॥ ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥੮॥੨॥**

ਬਲ, ਅਕਲ, ਸੁਰਤੀ, ਪ੍ਰਾਣ ਜੋ ਕੁਛ ਸਰਬੰਸ ਹੈ ਸੰਤਾਂ ਦੀ ਸਮੱਗਰੀ ਨਾਮ ਹੀ ਹੈ ਭਾਵ ਸਭ ਕੁਛ ਏਹੋ ਹੀ ਹੈ। ਗੁਰੂ ਜੀ, ਮੈਂ ਇਹ ਇਕ ਬੇਨਤੀ ਕਰਦਾ ਹਾਂ ਕਿ ਹੇ ਮਾਲਕਾ ਤੂੰ ਇਕ ਨਿਮਖ ਭਰ ਵੀ ਮਨ ਤੋਂ ਨ ਵਿਸਰ ।

(ਸੰਤਾਂ ਦੇ ਲੱਛਣ)

## ਮਾਰੂ ਮਹਲਾ ੫

**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥ ਕਾਜ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥**

ਆਦਮੀ ਨੇ ਤਿਖੇ ਕੁਹਾੜੇ ਨਾਲ ਰੁੱਖ ਨੂੰ ਵਢਕੇ ਧਰਤੀ ਉਤੇ ਸੁਟ ਦਿਤਾ ਪਰ ਫਿਰ ਵੀ ਰੁਖ ਨੇ ਮਨ ਵਿਚ ਗੁਸਾ ਨਹੀਂ ਕੀਤਾ ਹੈ। ਸਗੋਂ ਧੀਰਜ ਵਾਲਾ ਹੋਕੇ ਉਸਦਾ ਕੰਮ ਸਵਾਰ ਦਿਤਾ ਜਰਾ ਭਰ ਵੀ ਉਸ ਆਦਮੀ ਨੂੰ ਦੋਸ਼

ਨਹੀਂ ਦਿਤਾ ਹੈ।

ਮਨ ਮੇਰੇ ਰਾਮ ਰਉ ਨਿਤ ਨੀਤਿ॥ ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ਰਹਾਉ॥

ਹੇ ਮੇਰੇ ਪਿਆਰੇ ਪ੍ਰਮੇਸਰ ਨੂੰ ਰੋਜ ਰੋਜ ਉਚਾਰ ਭਾਵ ਜਪ। ਜੇਹੜਾ ਪ੍ਰਮੇਸਰ ਦਯਾ ਦਾ ਘਰ ਪ੍ਰਕਾਸ਼ਕ ਕਿਰਪਾਲ ਦੁਨੀਆਂ ਦਾ ਇੰਦ੍ਰ ਹੈ ਜੇਹੜੇ ਉਸਦਾ ਭਜਨ ਕਰਨ ਵਾਲੇ ਸੰਤ ਹਨ ਓਨਾਂ ਦੀ ਤੂੰ ਰੀਤੀ ਸੁਣ ਭਾਵ ਸੁਣਕੇ ਤੂੰ ਵੀ ਕਮਾ।

ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰ ॥ ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥੨॥

ਉਗਾਹਿ=ਦਬਾ ਲੈਣਾ।

ਮਲਾਹ ਨੇ ਉਸੇ ਰੁਖ ਦੀ ਬੇੜੀ ਬਣਾਈ ਓਸੇ ਨੂੰ ਮੁਸਾਫਰਾਂ ਦੇ ਅਕੱਠ ਨੇ ਪੈਰਾਂ ਦੇ ਹੇਠਾਂ ਦਬਾ ਲਿਆ ਤੇ ਉਤੇ ਸਾਰਾ ਰਾਹੀਆਂ ਦਾ ਪੂਰ ਬੈਠ ਗਿਆ ਓਨਾਂ ਰਾਹੀਆਂ ਦੇ ਸਰੀਰ ਵਿਚ ਥਕੇਵਾਂ ਨਹੀਂ ਰਿਹਾ ਹੈ ਭਾਵ ਉਸ ਰੁਖ ਨੇ ਸੁਖ ਦਿਤਾ ਇਕਰ ਹੀ ਜੇਹੜਾ ਕੋਈ ਸੰਤਾਂ ਦੀ ਕਿਸੇ ਤਰਾਂ ਦੀ ਬੇਇਜ਼ਤੀ ਕਰਦਾ ਹੈ ਸੰਤ ਉਸ ਦੇ ਉਤੇ ਗੁਸੇ ਨਹੀਂ ਹੁੰਦੇ ਹਨ ਸਗੋਂ ਓਨਾਂ ਨੂੰ ਸੁਖ ਦੇਂਦੇ ਹਨ। ਓਨਾਂ ਰਾਹੀਆਂ ਨੂੰ ਵਡਾ ਸਮੁੰਦਰ ਕੁਝ ਨਹੀਂ ਕਰ ਸਕਦਾ ਹੈ ਭਾਵ ਸਮੁੰਦਰ ਦਾ ਦੁਖ ਕੁਝ ਨਹੀਂ ਵਿਆਪ ਸਕਦਾ ਭਾਵ ਓਹ ਡੁਬਦੇ ਨਹੀਂ ਹਨ ਉਸ ਬੇੜੇ ਨੇ ਰਾਹੀਆਂ ਨੂੰ ਲੈਕੇ ਪਲ ਵਿਚ ਪਾਰ ਉਤਾਰ ਦਿਤਾ ਹੈ। ਇਕੁਰ ਹੀ ਸੰਤ ਸਮਝੋ।

ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥

ਹੁਣ ਧਰਤੀ ਦੀ ਗੱਲ ਦਸਦੇ ਹਨ। ਚੰਦਨ ਅਗਰ ਕਪੂਰ ਇਕਰ ਦੀਆਂ ਸੁਗੰਧੀਆਂ ਨਾਲ ਜੇਹੜਾ ਕੋਈ ਧਰਤੀ ਨੂੰ ਲਿੰਬਣਾ ਕਰੇ ਭਾਵ ਪੋਚਾ ਪਾ ਦੇਵੇ ਉਸ ਦੇ ਨਾਲ ਧਰਤੀ ਪ੍ਰੀਤੀ ਨਹੀਂ ਕਰਦੀ ਹੈ। ਭਾਵੇਂ ਕੋਈ ਇਸ ਧਰਤੀ ਉਤੇ ਵਿਸ਼ਟਾ ਮੂਤ੍ਰ ਕਰੇ ਭਾਵੇਂ ਰਤਾ ਰਤਾ ਕਰਕੇ ਪੁਟੇ ਪਰ ਫਿਰ ਵੀ ਮਨ ਵਿਚ ਓਨਾਂ ਉਤੇ ਕੋਈ ਉਲਟੀ ਰੀਤੀ ਨਹੀਂ ਮੰਨਦੀ ਹੈ ਭਾਵ ਗੁਸਾ ਨਹੀਂ ਕਰਦੀ ਹੈ। ਇਕੁਰ ਹੀ ਸੰਤ ਸਮਝੋ।

ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ ॥੪॥

ਹੋਰ ਗਲ--ਅਕਾਸ਼ ਵਿਚ ਊਚ ਹੋਵੇ ਜਾਂ ਨੀਚ ਹੋਵੇ ਕੋਈ ਵਿਕਾਰ ਕਰੇ ਕੋਈ ਪੁੰਨ ਕਰੇ ਸਾਰਿਆਂ ਦੇ ਨਾਲ ਲਗਾ ਰਹਿੰਦਾ ਹੈ ਅਤੇ ਸਾਰਿਆਂ ਉਤੇ ਛਤ੍ਰ ਸਮਾਨ ਹੋ ਕੇ ਸੁਖ ਦੇਂਦਾ ਹੈ। ਮਿਤ੍ਰ ਸਤ੍ਰ ਕੁਛ ਨਹੀਂ ਜਾਣਦਾ ਹੈ ਸਾਰਿਆਂ ਜੀਆਂ ਵਿਚ ਸਮਤਾ ਰਖਦਾ ਹੈ ਇਕੁਰ ਹੀ ਸੰਤ ਸਾਰਿਆਂ ਨੂੰ ਇਕ ਨਜ਼ਰ ਨਾਲ ਵੇਖਦੇ ਹਨ।

**ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥ ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥**

ਹੋਰ ਗਲ--ਜਿਕਰ ਸੂਰਜ ਚਾਨਣ ਕਰਕੇ ਅਤੇ ਤਿੱਖੇ ਤੇਜ ਨਾਲ ਪ੍ਰਗਟ ਹੋਇਆ ਅਤੇ ਹਨੇਰੇ ਦਾ ਨਾਸ ਕੀਤਾ ਹੈ। ਚੰਗੇ ਮਾੜੇ ਥਾਂ ਉਤੇ ਕਿਰਣਾਂ ਦੇ ਅਕੱਠ ਵੀ ਜਾ ਲਗੇ ਪਰ ਮਨ ਵਿਚ ਕੋਈ ਬਿਖਾਦ ਨਹੀਂ ਹੋਇਆ ਹੈ ਇਕਰ ਹੀ ਦੁਨੀਆਂ ਵਿਚ ਸੰਤ ਹਨ ਓਨਾਂ ਨੂੰ ਕਈ ਆਦਮੀ ਮਾੜੇ ਬਚਨ ਆਖਦੇ ਹਨ ਪਰ ਓਹ ਗੁਸਾ ਨਹੀਂ ਕਰਦੇ।

**ਸੀਤਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥ ਜਹਾਂ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥**

ਹੋਰ ਗਲ--ਜਿਕਰ ਪੌਣ ਸੀਤਲ ਹੌਲੀ ਹੌਲੀ ਵਾਸ਼ਨਾ ਵਾਲੀ ਹੋਕੇ ਚਲਦੀ ਹੈ ਅਤੇ ਸਾਰਿਆਂ ਥਾਵਾਂ ਵਿਚ ਬਰਾਬਰ ਫਿਰਦੀ ਹੈ। ਜਿਸ ਕਿਸੇ ਥਾਂ ਵਿਚ ਜੋ ਕੁਛ ਕੋਈ ਮੰਦਾ ਚੰਗਾ ਗੰਦ ਮੰਦ ਪਿਆ ਹੋਇਆ ਸੀ ਉਸ ਉਸ ਥਾਂ ਵਿਚ ਜਾ ਲਗੀ ਇਕ ਤਿਲ ਭਰ ਵੀ ਸੰਕਾ ਨ ਮੰਨੀ ਇਕਰ ਹੀ ਸੰਤ ਸਾਰਿਆਂ ਨੂੰ ਸੁਖ ਦੇਂਦੇ ਹਨ।

**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾਕਾ ਜਾਇ ॥ ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥**

ਹੋਰ ਗਲ--ਚੰਗੇ ਸੁਭਾਵ ਪ੍ਰੇਮ ਕਰਕੇ ਜਾਂ ਮਾੜੇ ਸੁਭਾਵ ਵੈਰ ਭਾਵ ਕਰਕੇ ਜੇਹੜਾ (ਅੱਗ) ਪਾਸ ਆਉਂਦਾ ਹੈ ਉਸਦਾ ਸੀਤ ਦੂਰ ਹੋ ਜਾਂਦਾ ਹੈ। ਆਪਣਾ ਤੇ ਪਰਾਇਆ ਕੁਛ ਨਹੀਂ ਜਾਣਦੀ ਹੈ ਸਦਾ ਹੀ ਸਮਤਾ ਦਾ ਸੁਭਾਵ ਹੈ ਇਕੁਰ ਹੀ ਸੰਤ ਸਮਝੋ।

**ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥ ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥**

ਜੇਹੜੇ ਸੰਤ ਪਿਆਰੇ ਪ੍ਰਮੇਸਰ ਦੇ ਪ੍ਰੇਮ ਵਿਚ ਰਤੇ ਹੋਏ ਹਨ ਓਨਾਂ ਦੇ ਚਰਨਾਂ ਦੀ ਸ਼ਰਨ ਲੈਕੇ ਇਹ ਮਨ ਸਨਾਥ=ਨਿਹਾਲ ਹੋਇਆ ਹੈ।ਗੁਰੂ ਜੀ, ਪ੍ਰਮੇਸਰ ਦੇ

ਗੁਣ ਰੋਜ ਹੀ ਗਾਂਦੇ ਹਨ ਏਸੇ ਲਈ ਮਾਲਕ ਓਨਾਂ ਉਤੇ ਕਿਰਪਾਲ ਹੋਇਆ ਹੈ।

ਮਾਰੂ ਮਹਲਾ ੫ ਘਰੁ ੪ ਅਸਟਪਦੀਆ

੧ ਓ ਸਤਿਗੁਰ ਪ੍ਰਸਾਦਿ ॥

ਚਾਦਨਾ ਚਾਦਨੁ ਆਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥ ੪ ॥
ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥ ੫ ॥
ਲਾਗਨਾ ਲਾਗਨੁ ਨੀਕਾ ਗੁਰਚਰਨੀ ਮਨੁ ਲਾਗਨਾ ॥ ੬ ॥
ਇਹ ਬਿਧਿ ਤਿਸਹਿ ਪਰਾਪਤੇ ਜਾਕੈ ਮਸਤਕਿ ਭਾਗਨਾ ॥ ੭ ॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥੮

ਚੰਦਨਾਂ ਵਿਚੋਂ ਓਹੋ ਹੀ ਚੰਦਨ ਚੰਗਾ ਹੈ ਜੇਹੜਾ ਦਿਲ ਰੂਪ ਵੇਹੜੇ ਵਿਚ ਮਾਲਕ ਦੇ ਗਿਆਨ ਦਾ ਚਾਨਣਾ ਹੋਣਾ ਹੈ। ਅਰਾਧਣਾ ਵਿਚੋਂ ਓਹ ਅਰਾਧਣਾ ਚੰਗਾ ਹੈ ਜੇਹੜਾ ਪ੍ਰਮੇਸ਼ਰ ਦਾ ਨਾਮ ਅਰਾਧਣਾ ਹੈ। ਤਿਆਗਣਾ ਵਿਚੋਂ ਓਹ ਤਿਆਗਣਾ ਚੰਗਾ ਹੈ ਜੋ ਕਾਮ, ਕ੍ਰੋਧ, ਲੋਭ ਦਾ ਛਡਣਾ ਹੈ। ਮੰਗਣ ਵਿਚੋਂ ਓਹ ਮੰਗਣਾ ਚੰਗਾ ਹੈ ਜੇਹੜਾ ਪ੍ਰਮੇਸਰ ਦਾ ਜਸ ਗੁਰੂ ਤੋਂ ਮੰਗਣਾ ਹੈ। ਜੇਹੜੇ ਕਈ ਪਰਕਾਰ ਦੇ ਲੋਕ ਰਾਤ ਨੂੰ ਜਾਗੇ ਕਰਦੇ ਹਨ ਓਨਾਂ ਜਾਗਣਿਆਂ ਵਿਚੋਂ ਓਹੋ ਹੀ ਜਾਗਣਾ ਚੰਗਾ ਹੈ ਜੇਹੜਾ ਪ੍ਰਮੇਸਰ ਦੇ ਕੀਰਤਨ ਵਿਚ ਜਾਗਣਾ ਹੈ। ਲਗਣ ਵਿਚੋਂ ਓਹ ਲਗਣਾਂ ਚੰਗਾ ਹੈ ਜੇਹੜਾ ਗੁਰੂ ਦੀ ਚਰਨੀ ਮਨ ਲਗਣਾ ਹੈ। ਇਹ ਰੀਤੀ ਉਸ ਆਦਮੀ ਨੂੰ ਪ੍ਰਾਪਤ ਹੁੰਦੀ ਹੈ ਜਿਸਦੇ ਮਥੇ ਉਤੇ ਚੰਗਾ ਭਾਗ ਹੈ। ਗੁਰੂ ਜੀ ਆਖਦੇ ਹਨ ਉਸਦਾ ਸਭ ਕੁਛ ਸੁੰਦਰ ਹੈ ਜੇਹੜਾ ਮਾਲਕ ਦੀ ਸ਼ਰਨ ਜਾਂਦਾ ਹੈ।

ਮਾਰੂ ਮਹਲਾ ੫

ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ ਰਹਾਉ॥ ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥ ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ

**ਸਦਾਤ੍ਰਿਪਤੀਵਨਾ ॥੨॥ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥੩॥ ਭੋਗਨਾ ਮਨ ਮਧੇ ਹਰਿ ਰਸੁ ਸੰਤ ਸੰਗਤਿ ਮਹਿ ਲੀਵਨਾ ॥੪॥ ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥ ੫ ॥ ਮਾਤਿਆ ਹਰਿ ਰਸ ਮਹਿ ਰਾਤੇ ਤਿਸ ਬਹੁੜਿ ਨ ਕਬਹੂ ਅਉਖੀਵਨਾ ॥ ੬ ॥ ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥ ੭ ॥ ਸੁਖੁ ਨਾਨਕ ਸੰਤਨ ਕੀ ਸੇਵਾ ਚਰਨ ਸੰਤ ਧੋਇ ਪੀਵਨਾ ।੮।੩।**

ਜੀਵਣ ਵਿਚ ਓਹੋਹੀ ਜੀਵਣਾ ਚੰਗਾ ਸਫਲ ਹੈ ਜੇਹੜਾ ਪ੍ਰਮੇਸਰਦੇ ਜਪ ਨੂੰਜਪ ਕੇਤੇ ਸੁਣਕੇ ਸਦਾ ਜੀਵਣਾ ਹੈ ਪੀਵਣਾ ਤਾਂ ਓਹੋ ਹੀ ਸਫਲ ਹੈ ਜਿਸ ਵਿਚ ਮਨ ਰਜ ਜਾਵੇ ਸੋ ਨਾਮ ਅੰਮ੍ਰਿਤ ਰਸ ਦਾ ਪੀਵਣਾ ਹੈ । ਖਾਣਾ ਓਹ ਚੰਗਾਹੈ ਜਿਸ ਵਿਚ ਭੁਖ ਨ ਲਗੇ ਸੋ ਸੰਤੋਖ ਹੈ, ਜਿਸ ਕਰਕੇ ਸਦਾ ਹੀ ਰਜੇ ਰਹੀਦਾ ਹੈ । ਪਹਿਨਣਾ ਤਾਂ ਓਹੋ ਹੀ ਸਫਲ ਹੈ ਜਿਸ ਕਰਕੇ ਪ੍ਰਮੇਸਰ ਇਜ਼ਤ ਰਖੇ ਅਤੇ ਫੇਰ ਨੰਗੇ ਨਾ ਹੋਈਏ, ਜਿਸ ਭਜਨਕਰਕੇ ਫੇਰ ਇਜ਼ਤ ਤੋਂ ਬਿਨਾਂ ਨ ਹੋਈਏ ਓਹ ਪੁਸ਼ਾਕ ਚੰਗੀ ਹੈ । ਭੋਗਣਾ ਤਾਂ ਓਹ ਸਫਲ ਹੈ ਜੋ ਮਨ ਦੇ ਵਿਚ ਹਰੀ ਦਾ ਰਸ ਸੰਤਾਂ ਦੇ ਸੰਗ ਕਰਕੇ ਲੈਣਾ ਹੈ।ਮੋਹ ਰੂਪ ਧਾਗੇ ਤੋਂ ਬਿਨਾਂ ਅਤੇ ਸੰਸਾਰ ਅਕਾਰ ਬਿਰਤੀਰੂਪ ਜਾਂ ਪ੍ਰਤੱਖ ਹੀ ਸੂਈ ਤੋਂ ਬਿਨਾਂ ਜੇਹੜਾ ਮਨ ਪ੍ਰਮੇਸਰ ਦੀ ਭਗਤੀ ਨਾਲਸੀਵਣਾ ਹੈ ਸੋ ਓਹ ਸੀਵਣਾ ਸਫਲ ਹੈ । ਜੇਹੜੇ ਸੰਤਜਨ ਮਤੇ ਹੋਏ ਹਨ ਜੇਹੜੇ ਆਦਮੀ ਓਨਾਂ ਨਾਲ ਰਲਕੇ ਪ੍ਰਮੇਸਰ ਦੇ ਰਸ ਵਿਚ ਰੱਤੇ ਹਨ ਓਨਾਂ ਦਾ ਮਨ ਫੇਰਕਦੇ ਔਖਾ ਜਾਂ ਬਿਨਾਂਅਮਲ ਤੋਂ ਨਹੀਂ ਹੋਇਆ ਹੈ।ਉਸਨੂੰ ਸਾਰਾ ਖਜਾਨਾ ਮਿਲਿਆ ਹੈ ਜਿਸਨੂੰ ਕਿਰਪਾਲ ਹੋਕੇ ਮਾਲਕ ਨੇ ਨਾਮ ਦਿਤਾ ਹੈ। ਗੁਰੂ ਜੀ-ਸੁਖ ਤਾਂ ਸੰਤਾਂ ਦੀ ਸੇਵਾ ਵਿਚ ਹਨ ਇਸ ਲਈ ਸੰਤਾਂ ਦੇ ਚਰਨ ਧੋਕੇ ਪੀਆ ਕਰੋ ।

## ਮਾਰੂ ਮਹਲਾ ੫ ਘਰੁ ੮ ਅੰਜੁਲੀਆ

{ਅੰਜੁਲੀਆਂ ਇਕ ਛੰਦਾਂ ਦੀ ਚਾਲ ਹੈ ਜਿਸਤਰਾਂ ਕੋਈ ਦੋਵੇਂ ਹਥ ਜੋੜਕੇ ਬੇਨਤੀ ਕਰਦਾ ਹੈ ਉਸਨੂੰ ਅੰਜਲੀ ਆਖਦੇ ਹਨ ਗੁਰੂ ਜੀ ਨੇ ਪ੍ਰਮੇਸਰ ਅਗੇ ਬੇਨਤੀ ਕੀਤੀ ਹੈ । ਇਸ ਸ਼ਬਦ ਵਿਚ ਮਾਇਆਂ ਦਾ ਹਾਲ ਹੈ ਮਾਇਆ ਕਰਕੇ ਹਰਖ ਸੋਗ ਦੁਖ ਸੁਖ ਹੈ ।}

ੴ ਸਤਿਗੁਰ ਪ੍ਰਸਾਦਿ ॥

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥ ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥ ੧ ॥

ਜਿਸਦੇ ਘਰ ਵਿਚ ਬਹੁਤ ਮਾਇਆ ਹੈ ਓਸੇ ਦੇ ਘਰ ਵਿਚ ਬਹੁਤ ਚਿੰਤਾ ਹੈ। ਜਿਸਦੇ ਘਰ ਵਿਚ ਥੋੜੀ ਹੈ ਓਹ ਭੌਂਦਾ ਫਿਰਦਾ ਹੈ ਇਹਨਾਂ ਦੋਹਾਂ ਹਾਲਤਾਂ ਤੋਂ ਜੋਹੜਾ ਛੁਟਿਅ ਹੋਇਆ ਹੈ ਭਾਵ ਬਹੁਤ ਮਾਇਆ ਨਾਲ ਅਨੰਦ ਨਹੀਂ ਅਤੇ ਥੋੜੀ ਮਾਇਆ ਕਰਕੇ ਸੋਗ ਨਹੀਂ ਹੈ ਓਹੋ ਹੀ ਸੁਖੀ ਵੇਖਿਆ ਜਾਂਦਾ ਹੈ।

(ਸ਼ਾਂਤੀ ਰਸ ਵਾਲਾ ਉਪਦੇਸ਼ ਹੈ)

ਮਾਰੂ ਮਹਲਾ ੫

ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥ ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥

ਘਰ ਰੂਪ ਰੁਖ ਦੇ ਹੇਠਾਂ ਸਰਬੰਧੀ ਰੂਪ ਜਨੌਰ ਕਠੇ ਹੋਏ ਹਨ। ਇਕ ਤਤੇ ਤੇ ਇਕ ਮਿੱਠੇ ਬੋਲਦੇ ਹਨ ਭਾਵ ਇਕ ਆਦਮੀ ਗੁਸੇ ਵਾਲੇ ਤੇ ਇਕ ਪਿਆਰ ਵਾਲੇ ਬਚਨ ਬੋਲਦੇ ਹਨ। ਜਿਸਤਰਾਂ ਸੂਰਜ ਦੇ ਚੜ੍ਹਨ ਨਾਲ ਸਾਰੇ ਜਨੌਰ ਰੁਖ ਤੋਂ ਚੋਗਾ ਚੁਗਣ ਨੂੰ ਉਡ ਜਾਂਦੇ ਹਨ ਇਕਰ ਹੀ ਜਦੋਂ ਜਮ ਕਾਲ ਆਇਆ ਤਾਂ ਸਾਰੇ ਆਦਮੀ ਉਠ ਤੁਰਦੇ ਹਨ ਜਿਸ ਜਿਸ ਤਰਾਂ ਕਿਸੇ ਦੀ ਉਮਰ ਮੁਕ ਜਾਂਦੀ ਹੈ।

ਪਾਪ ਕਰੇਂਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥ ੨ ॥

ਜੋਹੜੇ ਪਾਪ ਕਰਦੇ ਹਨ ਓਹ ਜਰੂਰ ਲੁਟੇ ਜਾਂਦੇ ਹਨ। ਓਹਨਾਂ ਨੂੰ ਧਰਮ ਰਾਜਾ ਫੜ ਫੜਕੇ ਕੋਂਹਦਾ ਹੈ। ਪੈਦਾ ਕਰਨ ਵਾਲੇ ਮਾਲਕ ਨੇ ਨਰਕ ਵਿਚ ਪਾਏ ਹਨ ਅਤੇ ਧਰਮ ਰਾਜਾ ਬਾਣੀਆਂ ਲੇਖਾ ਮੰਗਦਾ ਹੈ।

ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ

**ਵੰਞੇਸਾ ॥ ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥ ੩ ॥**

ਹਿਸਾਬ ਦੇਣ ਦੇ ਵੇਲੇ ਭੈਣ ਭਰਾ ਕੋਈ ਸਾਥੀ ਨ ਹੋਇਆ। ਮਾਲ, ਜੋਬਨ, ਧਨ ਛਡਕੇ ਚਲਿਆ ਗਿਆ। ਜੇਹੜਾ ਮਾਲਕ ਕਿਰਪਾ ਕਰਨ ਵਾਲਾ ਸੀ ਓਹ ਕਰਤਾ ਜਾਣਿਆਂ ਹੀ ਨਹੀਂ ਹੈ ਇਸੇ ਲਈ ਤਿਲਾਂ ਦੀ ਘਾਣੀ ਵਾਂਗ ਪੀੜਿਆ ਜਾਵੇਗਾ ਭਾਵ ਨਰਕਾਂ ਵਿਚ ਦੁਖ ਮਿਲੇਗਾ।

**ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥ ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥ ੪ ॥**

ਪਰਾਈਆਂ ਵਸਤੂਆਂ ਨੂੰ ਖੋਹ ਖੋਹ ਕੇ ਲੈਂਦਾ ਹੈ। ਹੇ ਜੀਆ ਖੁਦਾਈ=ਪ੍ਰਮੇਸਰ ਤੇਰੇ ਨਾਲ ਵੇਖਦਾ ਸੁਣਦਾ ਹੈ ਭਾਵ ਤੇਰਿਆਂ ਪਾਪਾਂ ਨੂੰ ਜਾਣਦਾ ਹੈ। ਮਾਇਆ ਦੇ ਲੋਭ ਕਰਕੇ ਸੰਸਾਰ ਟੋਏ ਦੇ ਅੰਦਰ ਪਿਆ ਹੈ ਤੂੰ ਅਗੇ ਦੀ ਗਲ ਤਾਂ ਜਾਣੀ ਹੀ ਨਹੀਂ ਭਾਵ ਪ੍ਰਮੇਸਰ ਪਾਸ ਪੂਰਾ ਹਿਸਾਬ ਹੋਣਾ ਹੈ।

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥ ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥ ੫ ॥**

ਜਨਮ ਜਨਮ ਕੇ ਮਰੇਗਾ ਅਤੇ ਮਰ ਮਰ ਕੇ ਫੇਰ ਜਨਮੇਗਾ ਜਦੋਂ ਤੂੰ ਜਮ ਦੇ ਰਸਤੇ ਜਾ ਪਵੇਂਗਾ ਤਾਂ ਤੈਨੂੰ ਬਹੁਤ ਸਜਾ ਹੋਵੇਗੀ (ਮਰ ਜਾਣ ਵਾਲੇ ਰਾਹ ਨੂੰ ਲੰਮਾ ਰਸਤਾ ਆਖਦੇ ਹਨ)। ਜਿਸ ਨੇ ਤੈਨੂੰ ਕੀਤਾ ਹੈ ਉਸ ਨੂੰ ਤੂੰ ਨਹੀਂ ਜਾਣਦਾ ਹੈਂ ਅਜੇਹਾ ਤੂੰ ਅੰਨਾ ਹੋਇਆ ਹੈਂ ਹੇ ਪ੍ਰਾਣੀਆਂ ਏਸੇ ਲਈ ਤੂੰ ਦੁਖ ਸਹਾਰੇਂਗਾ।

**ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥ ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥**

ਦੁਨੀਆਂ ਦੇ ਬਣਾਉਣ ਵਾਲੇ ਮਾਲਕ ਤੋਂ ਤੂੰ ਭੁਲਾ ਹੋਇਆ ਕਾਮ ਆਦਿਕ ਵਿਕਾਰਾਂ ਕਰਕੇ ਲੁਟਿਆ ਗਿਆ ਹੈਂ। ਦੁਨੀਆਂ ਦਾ ਖੇਲ ਬੁਰਾ ਹੈ ਮਾਇਆ ਦੇ ਵਿਛੋੜੇ ਕਰਕੇ ਰੈਠਦਾ ਹੈਂ ਭਾਵ ਸ਼ੋਕ ਵਾਲਾ ਹੁੰਦਾ ਹੈਂ ਅਤੇ ਮਾਇਆ ਦੇ ਸੰਜੋਗ ਕਰਕੇ ਬੜਾ ਪ੍ਰਸੰਨ ਹੁੰਦਾ ਹੈਂ। ਭਰੋਸੇ ਸੰਤੋਖ ਦੇ ਦੇਣ ਵਾਲਾ ਸੰਤ ਤੈਨੂੰ ਨਹੀ ਮਿਲਿਆ ਹੈ। ਏਸੇ ਲਈ ਤੂੰ ਆਪਣੀ ਮਰਜੀ ਅਨੁਸਾਰ ਭੌਂਦਾ ਫਿਰਦਾ ਹੈਂ।

ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ॥ ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥ ੭ ॥

ਸਾਰੇ ਖੇਲ ਪ੍ਰਮੇਸਰ ਨੇ ਆਪ ਹੀ ਕੀਤੇ ਹਨ ਇਕ ਤਾਂ ਵਿਚਾਰ ਦੇ ਕੇ ਪ੍ਰਮੇਸਰ ਨੇ ਕਢ ਲਏ ਹਨ ਅਤੇ ਇਕ ਮਾਇਆ ਧਾਰੀ ਮਾਇਆ ਦੀ ਲਹਿਰ ਵਿਚ ਡੁਬ ਗਏ ਹਨ , ਜਿਸ ਜਿਸ ਤਰਾਂ ਪ੍ਰਮੇਸਰ ਨਾਚ ਨਚਾਂਦਾ ਹੈ ਓਸੇ ੨ ਤਰਾਂ ਨਚਦੇ ਹਨ ਅਤੇ ਕਰਮਾਂ ਦੀ ਗਤੀ ਸਾਰਿਆਂ ਦੇ ਸਿਰ ਸਿਰ ਉਤੇ ਵਿਹਾਉਂਦੀ ਹੈ ਭਾਵ ਆਉਂਦੀ ਹੈ।

ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥ ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥ ੮ ॥ ੨ ॥ ੮ ॥ ੧੨ ॥ ੨੦ ॥

ਜਦੋਂ ਪ੍ਰਮੇਸਰ ਕਿਰਪਾ ਕਰਦਾ ਹੈ ਤਾਂ ਇਹ ਜੀ ਪ੍ਰਮੇਸਰ ਨੂੰ ਧਿਆਂਦਾ ਹੈ ਸੰਤਾਂ ਦੀ ਸੰਗਤ ਕਰਕੇ ਨਰਕ ਵਿਚ ਨਹੀਂ ਪਾਈਦਾ ਹੈ। ਗੁਰੂ ਜੀ- ਜੇਹੜਾ ਤੇਰਾ ਨਾਮ ਅੰਮ੍ਰਿਤ ਵਰਗਾ ਹੈ ਓਹ ਮੈਨੂੰ ਦਾਨ ਦੇਹ, ਜਿਸ ਨਾਮ ਦੇ 'ਗੁਣ-ਗੌਣ' ਮੈਂ ਰੋਜ ਗਾਵਾਂ ਭਾਵ ਮੈਂ ਰੋਜ ਗੁਣਾਂ ਦੇ ਗੌਣ ਗਾਵਾਂ।

{ਬਿਸ਼ਨ ਸਹੰਸਰ ਨਾਮਾ ਭਾਵ ਜੇਹੜੇ ੨ ਨਾਮ ਪ੍ਰਮੇਸਰ ਨੇ ਆਪਣੇ ਪ੍ਰਸਿਧ ਕੀਤੇ ਹਨ, ਦੁਨੀਆਂ ਉਤੇ ਭਗਤਾਂ ਦੀ ਰਖਿਆ ਵਾਸਤੇ ਆਪ ਆਕੇ ਦੁਖ} {ਦੂਰ ਕੀਤੇ ਹਨ ਓਨਾਂ ਨਾਮਾ ਨੂੰ ਯਾਦ ਕਰਕੇ ਲੋਕ ਪ੍ਰਮੇਸਰ ਨੂੰ ਚੇਤੇਕਰਦੇ ਹਨ ਗੁਰੂ ਜੀ ਵੀ ਹਿੰਦੂ ਮਤ ਦੇ ਪ੍ਰਸਿਧ ਨਾਮਾਂ ਨੂੰ ਲੈਕੇ ਅਕਾਲ ਪੁਰਖ} ਦੀ ਵਡਿਆਈ ਕਰਦੇ ਹਨ।

ਮਾਰੂ ਮਹਲਾ ੫ ॥ ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁ ਸੂਦਨ ਦਾਮੋਦਰ ਸੁਆਮੀ ॥ ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿਰੰਗਾ ॥ ੧ ॥

ਨਾ ਡਿਗਣ ਵਾਲਾ ਪ੍ਰਮੇਸਰ ਅੰਤਰਜਾਮੀ ਹੈ ਹੰਕਾਰ ਦੈਂਤ ਨੂੰ ਨਾਸ ਕਰਨ ਵਾਲਾ ਮਾਇਆ ਨੂੰ ਆਪਣੇ ਪੇਟ ਦੇ ਆਸਰੇ ਰਖਣ ਵਾਲਾ ਮਾਲਕ। ਇੰਦ੍ਰੀਆਂ ਦਾ ਮਾਲਕ, ਪਹਾੜ ਨੂੰ ਚੁਕਣ ਵਾਲਾ, ਮੁਰਲੀ ਬਜਾਉਣ ਵਾਲਾ ਸੁੰਦਰ ਸਾਰਿਆਂ ਰੰਗਾਂ ਵਿਚ ਪ੍ਰਮੇਸਰ ਹੈ।

ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ

ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥

ਮੋਹਨ, ਮਾਇਆ ਦਾ ਮਾਲਕ ਕ੍ਰਿਸ਼ਨ ਮੁਰਾਰ ਜੀ ਹੈ। ਜਗਤ ਦਾ ਮਾਲਕ ਦੈਂਤਾਂ ਨੂੰ ਮਾਰਨ ਵਾਲਾ ਹੈ ਜਗਤ ਨੂੰ ਜੀਵਾਉਣ ਵਾਲਾ ਨ ਮਰਨ ਵਾਲਾ ਘਟਾਂ ਘਟਾਂ ਵਿਚ ਵਸਕੇ ਸਾਰਿਆਂ ਦਾ ਸੰਗੀ ਹੈ।

ਧਰਣੀਧਰ ਈਸ ਨਰ ਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥ ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥ ੩ ॥

ਧਰਤੀ ਨੂੰ ਚੁਕਣ ਵਾਲਾ ਮਾਲਕ, ਆਦਮੀ ਤੇ ਸ਼ੇਰ ਦਾ ਰੂਪ (ਪ੍ਰਹਿਲਾਦ ਦੇ ਪਿਓ ਨੂੰ ਮਾਰਨ ਵਾਲਾ) ਪਾਣੀ ਵਿਚ ਘਰਜਾਂ ਪਾਣੀ ਸਮੁੰਦਰ ਜਿਸਦੇ ਆਸਰੇ ਹੈ। ਸ਼ੂਕਰ ਅਵਤਾਰ ਹੋਕੇ ਦਾੜਾਂ ਦੇ ਅੱਗੇ ਧਰਤੀ ਨੂੰ ਚੁਕਣ ਵਾਲਾ। ਹੇ ਮਾਲਕਾ ਬਾਵਣ ਰੂਪ ਵੀ ਤੂੰ ਹੀ ਕੀਤਾ ਸੀ ਤੂੰ ਹੀ ਸਾਰਿਆਂ ਦੇ ਨਾਲ ਚੰਗਾ ਹੋਕੇ ਵਰਤਦਾ ਹੈਂ ਭਾਵ ਸਾਰਿਆਂ ਦੀ ਪਾਲਣਾ ਕਰਦਾ ਹੈਂ।

ਸ੍ਰੀ ਰਾਮ ਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥ ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥ ੪ ॥

ਸ੍ਰੀ ਰਾਮਚੰਦਰ ਹੈ ਜਿਸਦਾ ਕੋਈ ਰੂਪ ਨਿਸ਼ਾਨ ਨਹੀਂ ਹੈ ਭਾਵ ਤੂੰ ਹੀ ਰਾਮਚੰਦ੍ਰ ਨੂੰ ਬਣਾਇਆ ਹੈ ਪਰ ਅਸਲ ਗਲ ਵਿਚਾਰੀਏ ਤੇ ਤਾਂ ਤੇਰਾ ਕੋਈ ਰੂਪ ਨਿਸ਼ਾਨ ਨਹੀ ਹੈ। ਸੰਸਾਰ ਜੰਗਲਦਾ ਮਾਲੀ ਹਥ ਵਿਚ ਚਕਰ ਅਤੇ ਦਰਸ਼ਨ ਬੜਾ ਸੁੰਦਰ ਹੈ। ਹਜ਼ਾਰਾਂ ਹੀ ਨੇਤਰ ਹਨ ਅਤੇ ਹਜ਼ਾਰਾਂ ਹੀ ਤੇਰੀਆਂ ਮੂਰਤੀਆਂ ਹਨ ਤੂੰ ਇਕ ਦਾਤਾ ਹੈਂ ਹੋਰ ਸਾਰੇ ਤੇਰੇ ਮੰਗਤੇ ਹਨ।

ਭਗਤਿ ਵਛਲੁ ਅਨਾਥਹਿ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ॥ ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ॥੫॥

ਭਗਤਾਂ ਦਾ ਪਿਆਰਾ ਗਰੀਬਾਂ ਦਾ ਮਾਲਕ ਗੋਪੀਆਂ ਦਾ ਮਾਲਕ ਸਾਰਿਆਂ ਦੇ ਨਾਲ ਹੈ। ਵਾਸਦੇਵ ਦਾ ਪੁਤ੍ਰ ਕਹਾਇਆ ਹੈ ਮਾਇਆ ਰਹਿਤ ਹੈ ਹੇ ਦਾਤੇ ਤੇਰੇ ਗੁਣ ਮੈਂ ਆਖ ਨਹੀ ਸਕਦਾ ਹਾਂ। ਤੂੰ ਸਾਰਿਆਂ ਦਾ ਪਿਆਰਾ ਹੈਂ।

ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥ ਕਮਲਾ ਕੰਤ ਕਰਹਿ ਕੰਤੂਹਲ ਅਨਦ ਬਿਨੋਦੀ

ਨਿਹਸੰਗਾ ॥ ੬ ॥

ਮੁਕਤੀ ਦਾਤਾ, ਸੁੰਦਰ, ਲੱਛਮੀ ਦਾ ਮਾਲਕ ਪ੍ਰਮੇਸਰ ਹੈ। ਦਰੋਪਤੀ ਦੀ ਲਜਿਆ ਰਖਣ ਵਾਲਾ ਜਾਂ ਦਰੋਪਤੀ ਦੀ ਲਜਿਆ ਨੂੰ ਨਾਸ ਕਰਨ ਵਾਲਾ ਭਾਵ ਤ੍ਰਿਪਤਾ ਦੂਰ ਕਰਨ ਵਾਲਾ ਦੁਰਜੋਧਨ ਆਦਕ ਪਾਪੀਆਂ ਤੋਂ ਉਧਾਰਨ ਵਾਲਾ ਹੈ। ਮਾਇਆ ਦਾ ਮਾਲਕ ਕਈਆਂ ਤਮਾਸ਼ਿਆਂ ਨੂੰ ਕਰਨ ਵਾਲਾ ਹੈ ਅਨੰਦ, ਤਮਾਸ਼ੇ ਕਰਨ ਵਾਲਾ ਕਿਸੇ ਦੇ ਵੀ ਸੰਗ ਨਹੀਂ ਹੈ।

ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝਹੀ ਹੈ ਲਗਾ ॥੭॥

ਪ੍ਰਮੇਸ਼ਰ ਦਾ ਦਰਸ਼ਨ ਸਫਲ ਹੈ। ਜੂਨੀਆਂ ਤੋਂ ਰਹਿਤ ਆਪੇ ਹੀ ਪਰਗਟ ਹੋਇਆ ਹੋਇਆ ਹੈ, ਮੂਰਤੀ ਮੌਤ ਤੋਂ ਰਹਿਤ ਹੈ ਜਿਸਦਾ ਕਦੇ ਵੀ ਨਾਸ ਨਹੀਂ ਹੋਣਾ ਹੈ। ਨ ਮਰਨ ਵਾਲਾ ਹੈ ਜਿਸਦੀ ਗਤੀ ਨੂੰ ਕੋਈ ਨਹੀਂ ਪੁਜ ਸਕਦਾ ਹੈ। ਨ ਦਿਸਣ ਵਾਲਾ ਹੇ ਮਾਲਕਾ ਸਭ ਕੋਈ ਤੈਨੂੰ ਹੀ ਲਗਾ ਹੋਇਆ ਹੈ ਭਾਵ ਤੇਰੇ ਆਸਰੇ।

ਸ੍ਰੀ ਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥ ਕੇਸਵ ਚਲਤ ਕਰਹਿ ਨਿਰਾਲੇ ਕੀਤਾਲੋੜਹਿ ਸੋ ਹੋਇਗਾ ॥ ੮ ॥

ਲਛਮੀ ਨੂੰ ਅਨੰਦ ਦੇਣ ਵਾਲਾ, ਸੁਰਗ ਵਿਚ ਰਹਿਣ ਵਾਲਾ, ਮੱਛ ਕੱਛ, ਕੂਰਮ* ਆਦਕ ਸਾਰੇ ਅਵਤਾਰ ਆਗਿਆ ਵਿਚ ਹਨ ਹੇ ਕੇਸ਼ਵ ਤੂੰ ਸਾਰਿਆਂ ਜੀਆਂ ਤੋਂ ਵਖਰੇ ਤਮਾਸ਼ੇ ਕਰਦਾ ਹੈਂ। ਜੋ ਕੁਛ ਤੂੰ ਕੀਤਾ ਚਾਹੁੰਦਾ ਹੈਂ ਸੋ ਹਰ ਸਮੇਂ ਵਿਚ ਹੁੰਦਾ ਹੈ।

ਨਿਰਾਹਾਰੀ ਨਿਰਵੈਰ ਸਮਾਇਆ ॥ ਧਾਰ ਖੇਲੁ ਚਤੁਰਭੁਜੁ ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥

---

*ਕੂਰਮ ਨਾਮ ਕਛੂ ਦਾ ਹੈ ਜਿਸ ਨੇ ਧਰਤੀ ਉਠਾਈ ਹੈ ਅਤੇ ਕਛੂ ਓਹ ਹੈ ਜਿਸ ਨੇ ਮੰਦਰਾਚਲ ਪਹਾੜ ਨੂੰ ਚੁਕਿਆ ਸੀ ਇਹ ਹਿੰਦੂਆਂ ਦੇ ਪੁਸਤਕਾਂ ਦਾ ਖਿਆਲ ਦਸਿਆ ਹੈ।

ਅੰਨ ਬਿਨਾਂ ਵੈਰ ਬਿਨਾਂ ਜਗਤ ਵਿਚ ਮਿਲਿਆ ਹੋਇਆ ਹੈ ਭਾਵ ਨ ਕੁਛ ਖਾਂਦਾ ਹੈ ਨ ਕਿਸੇ ਨਾਲ ਵੈਰ ਕਰਦਾ ਹੈ ਪਰ ਹੈ ਸਭ ਥਾਂ, ਸੰਸਾਰ ਰੂਪ ਖੇਲ ਨੂੰ ਧਾਰ ਭਾਵ ਬਣਾਕੇ ਚਹੁੰ ਬਾਹਾਂ ਵਾਲਾ ਕਹਾਇਆ ਹੈ। ਸਾਵਲੇ ਰੰਗ ਵਾਲਾ ਸੁੰਦਰ ਰੂਪ ਬਣਾਂਦਾ ਹੈ ਤੇਰੀ ਬੰਸਰੀ ਨੂੰ ਸੁਣਕੇ ਹਰ ਕੋਈ ਮੋਹਿਆ ਜਾਂਦਾ ਹੈ।

**ਬਨਮਾਲਾ ਬਿਭੂਖਨ ਕਮਲ ਨੈਨ ॥ਸੁੰਦਰ ਕੁੰਡਲ ਮੁਕਟ ਬੈਨ ॥ ਸੰਖ ਚਕ੍ਰ ਗਦਾ ਹੈ ਧਾਰੀ ਮਹਾਸਾਰਥੀ ਸਤਸੰਗਾ ॥ ੧੦ ॥**

ਜੰਗਲ ਦੀ ਮਾਲਾ ਆਦਕ ਗਹਿਣੇ ਪਾਉਣ ਵਾਲਾ ਹੈਂ ਕੌਲ ਵਰਗੇ ਨੈਣਾਂ ਵਾਲਾ ਹੈਂ। ਤੇਰੇ ਕੰਨਾ ਦੇ ਕੁੰਡਲ ਸਿਰ ਦਾ ਮੁਕਟ ਤੇ ਬਚਨ ਬੜੇ ਸੁੰਦਰ ਹਨ। ਹਥਾਂ ਵਿਚ ਸੰਖ, ਚੱਕਰ, ਗਦਾ, ਆਦਿਕ ਸ਼ਸਤ੍ਰ ਫੜਨ ਵਾਲਾ ਹੈਂ। ਅਰਜਨ ਦਾ ਬਹੁਤ ਹੀ ਬਲ ਵਾਲਾ ਰਥਵਾਹੀ ਹੋਇਆ ਹੈਂ ਤੇਰਾ ਸਤਸੰਗ ਕਰਨਾ ਚੰਗਾ ਹੈ।

**ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥ ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥ ੧੧ ॥**

ਪੀਲਿਆਂ ਕਪੜਿਆਂ ਵਾਲਾ ਤਿੰਨਾਂ ਲੋਕਾਂ ਦਾ ਮਾਲਕ ਹੈਂ ਜਗਤ ਦਾ ਮਾਲਕ ਦੁਨੀਆਂ ਦਾ ਪਾਲਕ ਸਾਰੇ ਲੋਕ ਮੂੰਹ ਤੋਂ ਤੇਰੀ ਉਸਤਤਿ ਕਰਦੇ ਹਨ ਜਾਂ ਤੂੰ ਸਭ ਤੋਂ ਮੁਖੀ ਆਖਿਆ ਹੈਂ। ਧਨਖ ਧਾਰਨ ਵਾਲਾ ਛਿਆਂ ਭਾਗਾਂ ਭਾਵ ਸੂਰਜ ਆਦਕ ਵਾਲਾ, ਪੈਦਾ ਕਰਨਾ, ਜੀਆਂ ਨੂੰ ਇਸਥਤ ਕਰਨਾ ਇਹ ਸਾਰੀਆਂ ਸ਼ਕਤੀਆਂ ਤੇਰੇ ਹਥ ਵਿਚ ਹਨ। ਜੇਹੜੇ ਤੇਰੇ ਸਾਰੇ ਅੰਗ ਅਵਤਾਰ ਹਨ ਮੇਰੇ ਪਾਸੋਂ ਓਹਨਾਂ ਨਾਮਾ ਦੀ ਗਿਣਤੀ ਨਹੀਂ ਆਉਂਦੀ ਹੈ।

**ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥ ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥ ੧੨ ॥**

ਦੁਖ ਰਹਿਤ ਸੁਧ ਰੂਪ ਆਖਿਆ ਜਾਂਦਾ ਹੈ। ਧਨੰਜੈ=ਅਰਜਨ ਦੀ ਸ਼ਕਲ ਬਣਨ ਵਾਲਾ, ਜਲਾਂ ਥਲਾਂ ਧਰਤੀ ਵਿਚ ਹੈ ਮਾਤ ਲੋਕ ਪਤਾਲ ਲੋਕ ਦੇ ਪਾਸ ਹੈ। ਜਿਸਦਾ ਇਸਥਤ ਥਾਂ ਨਾਸ ਰਹਿਤ ਹੈ।

**ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥ ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤਹੀ**

ਹੈ ਭਿਗਾ ॥ ੧੩ ॥
ਪਾਪੀਆਂ ਦੇ ਪਵਿਤ੍ਰ ਕਰਨ ਵਾਲਾ ਦੁਖ ਡਰ ਦੇ ਦੂਰ ਕਰਨ ਵਾਲਾ ਹੰਕਾਰ ਦੇ ਦੂਰ ਕਰਨ ਵਾਲਾ ਸੰਸਾਰ ਦੇ ਦੁਖ ਦੂਰ ਕਰਨ ਵਾਲਾ। ਗਰੀਬਾਂ ਉਤੇ ਕਿਰਪਾਲੂ ਭਗਤੀ ਕਰਕੇ ਤੋਖਿਤ=ਖੁਸ਼ੀ ਹੋਣ ਵਾਲਾ ਹੋਰ ਕਿਸੇ ਗੁਣ ਵਿਚ ਨਹੀਂ ਭਿੱਜਦਾ ਹੈ ਭਾਵ ਭਗਤੀ ਪਿਆਰੀ ਹੈ।

ਨਿਰੰਕਾਰੁ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥ ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥
ਅਕਾਰ ਰਹਿਤ ਅਛਲ ਅਡੋਲ ਹੈ, ਜੋਤ ਵਾਲਾ ਹੋਕੇ ਸਾਰੇ ਜਗਤ ਵਿੱਚ ਮਿਲਿਆ ਹੋਇਆ ਹੈ। ਪਰ ਓਹ ਮਿਲਦਾ ਹੈ ਜਿਸ ਨੂੰ ਆਪ ਪ੍ਰਮੇਸਰ ਹੀ ਆਪਣੇ ਨਾਲ ਮਿਲਾਂਦਾ ਹੈ। ਆਪਣੇ ਆਪ ਕੋਈ ਵੀ ਆਦਮੀ ਪ੍ਰਮੇਸਰ ਨੂੰ ਨਹੀਂ ਪਾਵੇਗਾ।

ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥
ਆਪ ਹੀ ਗੋਪੀਆਂ ਆਪ ਹੀ ਕ੍ਰਿਸ਼ਨ ਹੈ ਆਪ ਹੀ ਜੰਗਲਾਂ ਵਿੱਚ ਗਾਈਆਂ ਚਾਰਨ ਵਾਲਾ ਹੈ। ਹੇ ਪ੍ਰਮੇਸਰਾ ਤੂੰ ਆਪ ਹੀ ਪੈਦਾ ਕਰਦਾਹੈਂ ਤੇ ਆਪ ਹੀ ਨਾਸ ਕਰਦਾਹੈਂ ਪਰ ਤੈਨੂੰ ਇਕ ਤਿਲ ਭਰ ਵੀ ਦਾਗ ਨਹੀਂ ਰੰਗਾ=ਲਗਾ ਹੈ।

ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥ ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥ ੧੬ ॥
ਮੇਰੀ ਜਬਾਨ ਇਕ ਹੈ ਤੇਰੇ ਕੇਹੜੇ ਕੇਹੜੇ ਗੁਣ ਕਥਨ ਕਰੇ। ਹਜਾਰਾਂ ਫਣਾਂ ਭਾਵ ਮੂੰਹਾਂ ਵਾਲਾ ਸ਼ੇਸ਼ਨਾਗ ਵੀ ਤੇਰਾ ਅੰਤ ਨਹੀਂ ਜਾਣਦਾ ਹੈ। ਸ਼ੇਸ਼ਨਾਗ ਦਿਨ ਰਾਤ ਨਵੇਂ ਤੋਂ ਨਵੇਂ ਨਾਮ ਜਪਦਾ ਹੈ। ਹੇ ਮਾਲਕਾ ਤੇਰਿਆਂ ਨਾਵਾਂ ਦਾ ਇਕ ਗੁਣ ਵੀ ਨਹੀਂ ਆਖ ਸਕਦਾ ਹੈ ਸੰਗਾ=ਸਕਦਾ ਜਾਂ ਸੰਗ ਜਾਂਦਾ ਹੈ।

ਓਟ ਗਹੀ ਜਗਤਪਿਤ ਸਰਨਾਇਆ ॥ ਭੈ ਭਇਆਨਕ ਜਮ ਦੂਤ ਦੁਤਰ ਹੈ ਮਾਇਆ ॥ ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭॥
ਹੇ ਜਗਤ ਦੇ ਪਿਤਾ ਮੈਂ ਤੇਰੀ ਸ਼ਰਨ ਆਇਆ ਹਾਂ ਤੇ ਤੇਰੀ ਓਟ ਫੜੀ ਹੈ। ਤੇਰੀ ਮਾਇਆ ਡਰੋਣੀ ਡਰ ਦੇਣ ਵਾਲੀ ਹੈ ਜਾਂ ਜਮਦੂਤ ਡਰੋਣੇ ਵਰਗੀ ਹੈ

ਅਤੇ ਜਿਸਦਾ ਤਰਨਾ ਬੜਾ ਔਖਾ ਹੈ ਭਾਵ ਜਿਸਤੋਂ ਬਚਣਾ ਕਠਨ ਹੈ। ਹੇ ਮਾਲਕ ਕਿਰਪਾਲੂ ! ਇਸਦੀ ਇਛਿਆ ਕਰਨ ਤੋਂ ਰਖ ਲਓ ਜੇਹੜਾ ਤੇਰੇ ਸੰਤਾਂ ਦਾ ਚੰਗਾ ਸਤਸੰਗ ਹੈ ਉਸਦਾ ਸਾਨੂੰ ਸੰਗ ਦੇਹ।

ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕੁ ਮਾਗਉ ਦਾਨੁ ਗੋਬਿੰਦ ਸੰਤ ਰੇਨਾ ॥ ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥

ਜੋ ਪਦਾਰਥ ਨਜਰ ਆਉਂਦਾ ਹੈ ਸਭ ਨਾਸ਼ ਹੋ ਜਾਣ ਵਾਲਾ ਹੈ ਤੇ ਪ੍ਰਮੇਸਰਾ ਤੇਰੇ ਸੰਤਾਂ ਦੀ ਚਰਨ ਧੂੜ ਮੈਂ ਇਕ ਇਹ ਦਾਨ ਮੰਗਦਾ ਹਾਂ। ਮਥੇ ਉਤੇ ਲਾਕੇ ਮੈਂ ਪਰਮ ਪਦ ਨੂੰ ਪਾ ਲਵਾਂ ਭਾਵ ਸੁਖ ਜਿਸ ਨੂੰ ਤੂੰ ਦੇਂਦਾ ਹੈਂ ਓਹ ਜ਼ਰੂਰ ਪਾਵੇਗਾ।

ਜਿਨ ਕਉ ਕ੍ਰਿਪਾ ਕਰੀ ਸੁਖ ਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥ ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥ ੧੯ ॥

ਹੇ ਸੁਖ ਦਾਤਿਆ ਜਿਨ੍ਹਾਂ ਉਤੇ ਤੂੰ ਕਿਰਪਾ ਕੀਤੀ ਹੈ ਉਸ ਨੇ ਸੰਤਾਂ ਦੇ ਚਰਨ ਲੈਕੇ ਦਿਲ ਵਿਚ ਧਾਰੇ ਹਨ ਜਾਂ ਦਿਲ ਵਿਚ ਪਰਾਤੇ=ਪਛਾਣੇ ਹਨ। ਜੇਹੜਾ ਸਾਰੀਆਂ ਨਿਧੀਆਂ ਦੇਣ ਵਾਲਾ ਨਾਮ ਹੈ ਉਸ ਨੇ ਪਾਇਆ ਹੈ। ਓਨਾਂ ਦੇ ਹੀ ਮਨ ਵਿਚ ਲਗਾਤਾਰ ਸ਼ਬਦ ਪ੍ਰਮੇਸਰ ਵਾਜੰਗਾ=ਪਰਗਟ ਹੋਇਆ ਹੈ।

ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮ ਤੇਰਾ ਪਰਾ ਪੂਰਬਲਾ ॥ ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥

ਕ੍ਰਿਤਮ=ਚਾਰ ਤਰ੍ਹਾਂ ਦੇ ਨਾਮ ਹੁੰਦੇ ਹਨ ਰਿਛਸ = ਜੇਹੜਾ ਮਾਂ ਪਿਓ ਦਾ ਰਖਿਆ ਹੋਇਆ ਨਾਮ ਹੈ। ਜਦਰਿਛਸ = ਜੋ ਜਾਤੀ ਦੇ ਸਬੰਧ ਕਰਕੇ ਨਾਮ ਹੁੰਦਾ ਹੈ। ਗੁਣ ਪ੍ਰਯਕਤ = ਜੇਹੜਾ ਗੁਣਾ ਕਰਕੇ ਨਾਮ ਹੋ ਜਾਂਦਾ ਹੈ ਭਾਵ ਜਾਤੀ ਵਾਲਾ ਰਾਘਵ ਗੁਣ ਵਾਲਾ ਕ੍ਰਿਸ਼ਨ ਸ਼ਾਮ ਜੋ ਰੰਗ ਕਰਕੇ ਪਰਸਿਧ ਹੈ। ਕਿਰਿਆ ਪ੍ਰਯੁਕਤਿ=ਜੇਹੜਾ ਕਿਰਿਆ ਕੰਮ ਕਰਕੇ ਨਾਮ ਪੈ ਗਿਆ ਹੋਵੇ ਜਿਕਰ ਮੁਰਾਰੀ, ਮਧੂ ਸੂਦਨ ਆਦਿਕ ਜੇਹੜਾ ਜਬਾਨ ਨਾਲ ਕਥਨ ਕੀਤਾ ਹੈ ਓਹ ਤੇਰਾ ਸਤਿਨਾਮ ਪਰਾ ਬਾਣੀ ਦੇ ਪਹਿਲੇ ਰਹਿਣ ਵਾਲਾ ਨਾਮ ਹੈ। ਗੁਰੂ ਜੀ, ਹੇ ਮਾਲਕ ਤੇਰੀ ਸ਼ਰਨ ਭਗਤ ਆ ਪਏ ਹਨ ਮੇਰਾ ਮਨ ਵੀ ਤੇਰੇ ਸਰੂਪ ਅਨੰਦ ਵਿਚ ਲਗਾ ਹੈ ਹੇ ਮਾਲਕ ਸਾਨੂੰ ਦਰਸ਼ਨ ਦੇਹ।

ਤੇਰੀ ਗਤਿ ਮਿਤਿ ਤੂਹੈ ਜਾਣਹਿ ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥ ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥ ੨੧ ॥ ॥ ੨ ॥ ੧੧ ॥

ਜੇਹੜੀ ਤੇਰੀ ਗਤੀ ਦੀ ਰੀਤੀ ਹੈ ਓਹ ਤੂੰ ਆਪ ਹੀ ਜਾਣਦਾ ਹੈਂ ਆਪ ਹੀ ਤੂੰ ਕਥਨ ਕਰਦਾ ਹੈਂ ਤੇ ਆਪ ਹੀ ਵਖਿਆਨ ਕਰਦਾ ਹੈਂ। ਹੇ ਮਾਲਕ ਜੋ ਤੈਨੂੰ ਭਾਂਦਾ ਹੈ ਤੇ ਤਾਂ ਤੂੰ ਸਾਨੂੰ ਸੰਤਾਂ ਦੇ ਸੰਗ ਵਿਚ ਰਖ ਅਤੇ ਸਾਨੂੰ ਦਾਸਾਂ ਦਾ ਦਾਸ ਕਰ।

## ਮਾਰੂ ਮਹਲਾ ੫

ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥ ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲ ਦਰਾ ॥ ੧ ॥

ਹੇ ਖੁਦਾ ਦੇ ਬੰਦੇ ਜੇਹੜਾ ਅਗੰਮ ਅੱਲਾ ਹੈ ਜੇ ਤੂੰ ਉਸਨੂੰ ਮਿਲਨਾ ਹੈ ਤੇ ਤਾਂ ਮਾਇਆ ਦੇ ਧੰਧਿਆਂ ਦਾ ਖਿਆਲ ਛਡ ਦੇਹ। ਫਕੀਰਾਂ ਦੇ ਪੈਰਾਂ ਦੀ ਖਾਕ ਹੋਕੇ ਆਪ ਨੂੰ ਮੁਸਾਫਰ ਜਾਣ ਇਕੁਰ ਦਰਵੇਸ਼ ਪੁਣਾ ਪ੍ਰਮੇਸਰ ਦੇ ਘਰ ਕਬੂਲ ਹੈ।

ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਹੁ ਆਸਾ॥ ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥

ਸਚ ਬੋਲਣਾ ਨਿਮਾਜ ਹੈ ਗੁਰੂ ਤੇ ਭਰੋਸਾ ਕਰਨਾ ਆਸਣ ਹੈ। ਵਾਸ਼ਨਾ ਨੂੰ ਮਾਰ ਕੇ ਦੂਰ ਕਰੋ ਇਹ ਹਥ ਵਿਚ ਆਸਾ ਫੜੋ। (ਇਹ ਲੰਮੀ ਸੋਟੀ ਬੈਰਾਗਨ ਦੀ ਤਰਾਂ ਦੀ ਹੁੰਦੀ ਹੈ ਉਸ ਨੂੰ ਆਸਾ ਆਖਦੇ ਹਨ)। ਦੇਹ ਰੂਪ ਮਸੀਤ ਵਿਚ ਮਨ ਨੂੰ ਮੌਲਾਨਾ ਕਰੋ ਭਾਵ ਮਨ ਨੂੰ ਧਰਮ ਵਿਚ ਪਕਾ ਰਖੋ। ਹੇ ਖੁਦਾ ਦੇ ਬੰਦੇ ਜੇਹੜਾ ਬਹੁਤ ਹੀ ਪਵਿਤਰ ਰਹਿਣਾ ਹੈ ਇਹ ਕਲਮਾ ਪੜੋ ਜਾਂ ਖੁਦਾ ਨੂੰ ਪਵਿਤ੍ਰ ਜਾਨਣਾ ਇਹ ਕਲਮਾ ਪੜੋ।

ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ॥ ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ ੩ ॥

ਸਰੀਅਤਿ=ਮਜਲ ਦਾ ਪਾਉਣਾ ਇਹ ਜੇਹੜਾ ਧਰਮ ਹੈ ਇਸ ਨੂੰ ਕਮਾਉਣਾ ਤਰੀਕਤਿ=ਮੰਜਲ ਇਹ ਹੈ ਜੋ ਛਡ ਦੇਹ, ਖੋਜ ਨੂੰ ਲਭੋ। ਮਾਰਫਤ ਮਜਲ

ਇਹ ਹੈ ਜੋ ਮਨ ਨੂੰ ਮਾਰਕੇ ਅਬਦਾਲਾ ਪੂਜਣ ਵਾਲਾ ਬਣਾਓ। ਹਕੀਕਤ ਮਜਲ ਇਹ ਹੈ ਜੋ ਪ੍ਰਮੇਸਰ ਨੂੰ ਮਿਲੋ। ਫਿਰ ਮਰਨਾ ਨਹੀਂ ਹੋਵੇਗਾ।

**ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ॥ ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥ ੪ ॥**

ਕੁਰਾਨ ਤੇ ਕਤੇਬ ਦਾ ਮਤਲਬ ਦਿਲ ਵਿਚ ਕਮਾਓ ਜੇਹੜੀਆਂ ਦਸ ਇੰਦ੍ਰੀਆਂ ਇਸਤ੍ਰੀਆਂ ਵਰਗੀਆਂ ਹਨ ਇਹਨਾਂ ਨੂੰ ਖੋਟਿਆਂ ਰਸਤਿਆਂ ਤੋਂ ਰੋਕੋ। ਗੁਰ ਉਪਦੇਸ਼ ਦਾ ਭਰੋਸਾ ਲੈਕੇ ਜੇਹੜੇ ਕਾਮ ਆਦਿਕ ਪੰਜ ਵਿਕਾਰ ਹਨ ਓਨਾਂ ਨੂੰ ਬੰਨ੍ਹੋ, ਜਿਸ ਨੇ ਸਬੂਰੀ = ਸੰਤੋਖ ਰਖਣਾ ਖੈਰ ਮੰਗਿਆ ਹੈ ਓਹ ਪ੍ਰਮੇਸਰ ਦੇ ਦਰਵਾਜੇ ਵਿਚ ਕਬੂਲ ਪਿਆ ਹੈ।

**ਮਕਾ ਮਿਹਰਿ ਰੋਜਾ ਪੈਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥ ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾਹੁਜਰਾ ॥੫॥**

ਏਹੋ ਹੀ ਮੱਕੇ ਜਾਣਾ ਹੈ ਜੋ ਜੀਆਂ ਉਤੇ ਮਿਹਰ ਕਰਨੀ ਹੈ । ਸੰਤਾਂ ਦੇ ਪੈਰਾਂ ਦੀ ਖਾਕ ਹੋਣਾ ਇਹ ਰੋਜਾ ਰਖੋ। ਜੇਹੜਾ ਗੁਰੂ ਪੀਰ ਦਾ ਬਚਨ ਸੱਚਾ ਮੰਨਣਾ ਤੇ ਕਮਾਉਣਾ ਹੈ ਇਹ ਸੁਰਗ ਦਾ ਸੁਖ ਹੈ ਅੰਦਾਜਾ = ਮ੍ਰਯਾਦਾ ॥ ਹੂਰ-- ਪਰੀਆਂ ਅਪੱਛਰਾਂ ਦਾ ਨੂਰ = ਪ੍ਰਕਾਸ਼ ਜਾਂ ਤਮਾਸ਼ਾ ਦੇਖਣਾ ਤੇ ਕਸਤੂਰੀ ਦਾ ਲਾਉਣਾ ਏਹੋ ਹੈ ਜੋ ਖੁਦਾ ਨੂੰ ਆਇਆ ਹੋਇਆ ਸਾਰੇ ਸੰਸਾਰ ਵਿਚ ਸਮਝਣਾ ਹੈ ਜੇਹੜੀ ਅੱਲਾ ਦੀ ਬੰਦਗੀ ਕਰਨੀ ਹੈ ਇਹ ਆਲਾ=ਵੱਡਾ (ਹੁਜਰਾ) ਜੋ ਮਸੀਤ ਦੇ ਵਿਚ ਕੋਠੀ ਹੁੰਦੀ ਹੈ ਉਸ ਨੂੰ ਖੁਦਾ ਦਾ ਮੁਖੀ ਥਾਂ ਮੰਨਣਾ ਹੈ।

**ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲ ਸੋਧੈ ਸੋਈ ਹਾਜੀ ॥ ਸੋ ਮੁਲਾ ਮਲ ਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥**

ਜੋ ਸੱਚ ਨੂੰ ਕਮਾਵੇ ਓਹ ਕਾਜੀ ਹੈ ਜੋ ਦਿਲ ਨੂੰ ਸੋਧੇ ਓਹ ਹਾਜੀ ਹੈ। ਜੇਹੜਾ ਊਨਘਾਟੇ ਪਾਉਣ ਵਾਲੀ ਮੈਲ ਨੂੰ ਦੂਰ ਕਰੇ ਓਹ ਮੁਲਾਂ ਹੈ ਜਿਸਦੀ ਸਾਰੀ ਧਰਤੀ ਵਿਚ ਸਿਫਤ ਹੈ ਓਹ ਦਰਵੇਸ਼ ਹੈ।

**ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥ ਤਸਬੀ ਯਾਦਿ ਕਰਹੁ ਦਸਮਰਦਨੁ ਸੁੰਨਤਿ ਸੀਲੁ ਬੰਧਾਨਿਬਰਾ ॥੭॥**

ਸਾਰਿਆਂ ਵਖਤਾਂ ਵੇਲਿਆਂ ਵਿਚ ਖਾਲਕ ਮੌਲਾ ਨੂੰ ਦਿਲ ਵਿਚ ਯਾਦ ਕਰਨਾ ਜੇਹੜਾ ਦਸਾਂ ਇੰਦ੍ਰੀਆਂ ਨੂੰ ਮਲਕੇ ਭਾਵ ਰੋਕਕੇ ਖੁਦਾ ਨੂੰ ਯਾਦ ਕਰਨਾ ਹੈ ਇਹ ਹਥ ਵਿਚ ਤਸਬੀ ਕਰੋ। ਜੇਹੜਾ ਸੀਲ=ਜਤ ਦਾ ਬੰਧਾਨ ਹੈ ਇਹ ਬਗਾ=ਬਹੁਤ ਚੰਗੀ ਸੁੰਨਤ ਹੈ।

**ਦਿਲ ਮਹਿ ਜਾਨਹੁ ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥ ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮੁ ਖੁਦਾਇ ਦਰਾ ॥ ੮ ॥**

ਸਾਰਿਆਂ ਨੂੰ ਦਿਲ ਵਿਚ ਫਨਾਹ ਜਾਨਣਾ। ਖਿਲਖਾਨਾ = ਸੈਲ ਅਤੇ ਅਸਵਾਰੀਆਂ ਆਦਿਕ ਸਾਰੀ ਸਮੱਗਰੀ ਬੰਧਨ ਰੂਪ ਹੈ ਮੀਰ = ਛੋਟੇ ਪਾਤਸ਼ਾਹ ਮਲਕ = ਪਾਤਸ਼ਾਹ ਉਮਰਾਉ, ਸਰਦਾਰ ਆਦਿਕ ਸਾਰੇ ਨਾਸਵੰਤ ਹਨ ਇਕ ਪ੍ਰਮੇਸਰ ਇਸਥਿਤ ਹੈ।

**ਅਵਲ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥ ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥ ੯ ॥**

ਖੁਦਾ ਦੀ ਸਿਫਤ ਕਰਨੀ ਪਹਿਲੀ ਨਿਮਾਜ਼ ਹੈ ਸੰਤੋਖ ਵਾਲੀ ਬ੍ਰਿਤੀ ਧਾਰਨੀ ਦੂਜੀ ਨਿਮਾਜ਼ ਹੈ ਨਿੰਮ੍ਰਤਾ ਤੀਸਰੀ ਨਿਮਾਜ਼ ਹੈ ਜੇਹੜਾ ਕੁਛ ਹਥ ਵਿਚ ਹੈ ਓਹ ਖੁਦਾ ਦੇ ਨਾਮ ਦਾ ਖੈਰ ਦੇਣਾ ਹੈ ਇਹ ਚੌਥੀ ਨਿਮਾਜ਼ ਹੈ। ਪੰਜੇ ਗਿਆਨ ਇੰਦ੍ਰੇ ਇਕ ਮੁਕਾਮ ਭਾਵ ਦਿਲ ਅੰਦਰ ਖੜੇ ਕਰਨੇ ਇਹ ਪੰਜਵੇਂ ਵੇਲੇ ਦੀ ਨਿਮਾਜ਼ ਹੈ ਇਹ ਪੰਜ ਵਕਤ ਨਿਮਾਜ਼ ਦੇ ਬਹੁਤ ਚੰਗੇ ਹਨ।

**ਸਗਲੀ ਜਾਨਿ ਕਰਹੁ ਮਉਦੀਫਾ ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥ ਖੁਦਾਇ ਏਕੁ ਬੁਝਿ ਦੇਵਹੁ ਬਾਗਾਂ ਬੁਰਗੂ ਬਰਖੁਰਦਾਰ ਖਰਾ ॥ ੧੦ ॥**

ਸਾਰੀ ਦੁਨੀਆਂ ਨੂੰ ਨਾਸ ਰੂਪ ਜਾਨਣਾ ਇਹ ਮਉਦੀਫਾ = ਨਿਤਨੇਮ ਦਾ ਪਾਠ ਕਰੋ ਭਾਵ ਜਾਂ ਨਿਤਨੇਮ ਦੀਆਂ ਰੋਟੀਆਂ ਲਿਆਉ ਭਾਵ ਇਕ ਨਾਮ ਜਪਣ ਦੇ ਨੇਮ ਉਤੇ ਤੁਰੋ ਜੇਹੜਾ ਮੰਦਿਆਂ ਕੰਮਾਂ ਨੂੰ ਛਡਣਾ ਹੈ ਇਹ ਹਥ ਵਿਚ ਅਸਤਾਵਾ ਫੜੋ ਪ੍ਰਮੇਸਰ ਨੂੰ ਇਕ ਜਾਨਣਾ ਇਹ ਬਾਂਗ ਦਿਓ ਅਤੇ ਖਰਾ = ਬਹੁਤ ਚੰਗਾ ਬੁਰਗੂ = ਓਹ ਕੰਮ ਹੈ ਜੇਹੜਾ ਆਤਮ ਅਨੰਦ ਰੂਪ ਫਲ ਹੈ ਬਰਖੁਰਦਾਰ = ਸਿਖ ਜਾਂ ਖੁਰ = ਖਾਂਦਾ ਹੈ ਤੇ ਦਾਰ = ਰਖਦਾ ਹੈ ਭਾਵ ਅਨੰਦ ਦਾ ਸੁਖ ਲੈਣਾ।

**ਹਕੁ ਹਲਾਲੁ ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ ॥ ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥ ੧੧ ॥**

ਜੇਹੜਾ ਸਚੇ ਧਰਮ ਦਾ ਖਾਣਾ ਹੈ ਇਹ ਹਲਾਲ ਦਾ ਖਾਣਾ ਹੈ। ਦਿਲ ਦੀਆਂ ਪਾਪਾਂ ਵਾਲੀਆਂ ਮੈਲਾਂ ਨੂੰ ਸਤਸੰਗ ਰੂਪ ਦਰਿਆ ਵਿਚ ਧੋਵੋ ਜੇਹੜਾ ਗੁਰੂ ਪ੍ਰਮੇਸਰ ਨੂੰ ਪਛਾਣਦਾ ਹੈ ਓਹ ਭਿਸਤੀ ਹੈ ਜਮ ਫਰੇਸਤਾ ਉਸਨੂੰ ਨਰਕ ਵਿਚ ਨਹੀਂ ਠਰਾ = ਠੇਲਦਾ ਭਾਵ ਓਹ ਨਰਕ ਨੂੰ ਨਹੀਂ ਜਾਂਦਾ ਹੈ।

**ਕਾਇਆ ਕਿਰਦਾਰਿ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥ ੧੨ ॥**

ਇਹੋ ਹੀ ਭਰੋਸੇ ਨਾਲ ਔਰਤ ਕਰਨੀ ਹੈ ਜੋ ਦੇਹੀ ਨੂੰ ਚੰਗੀ ਕਰਨੀ ਵਾਲੀ ਕਰਨਾ ਹੈ ਜੇਹੜਾ ਹਕੀਨਾ = ਹੱਕ ਰੂਪ ਪ੍ਰਮੇਸਰ ਦੇ ਅਨੰਦ ਦਾ ਭੋਗਣਾ ਹੈ ਇਹ ਤਮਾਸ਼ਿਆਂ ਦੇ ਅਨੰਦ ਜਾਂ ਰੰਗ ਰੰਗ ਦੇ ਤਮਾਸ਼ਿਆਂ ਦਾ ਵੇਖਣਾ ਹੈ। ਨਾਪਾਕ ਮਨ ਨੂੰ ਪਵਿਤ੍ਰ ਕਰਨਾ ਇਹ ਪ੍ਰਮੇਸਰ ਦੇ ਪਾਸ ਪੁਜਣ ਵਾਲੀ ਸੰਤਾਂ ਦੀ ਹਦੀਸਾ=ਸਿਖਿਆ ਹੈ ਸੂਰਤ ਨੂੰ ਸਾਬਤ ਰਖਣਾ ਇਹ ਸਿਰ ਉਤੇ ਪਗ ਬੰਨ੍ਹਣੀ ਕਰੇ।

**ਮੁਸਲਮਾਣ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥ ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥ ੧੩ ॥**

ਮੁਸਲਮਾਨ ਓਹ ਹੈ ਜੇਹੜਾ ਨਰਮ ਦਿਲ ਵਾਲਾ ਹੋਵੇ। ਜੇਹੜੀ ਮੈਲ ਫਰਕ ਪਾਉਣਵਾਲੀ ਹੈ ਓਹ ਦਿਲ ਤੋਂ ਧੋ ਦੇਵੇ। ਦੁਨੀਆਂ ਦੇ ਰੰਗਾਂ ਦੇ ਨੇੜੇ ਨ ਆਵੇ ਓਹ ਆਦਮੀ ਇਕੁਰ ਦਾ ਪਵਿਤ੍ਰ ਹੈ ਜਿਕੁਰ ਫੁਲ, ਰੇਸ਼ਮ ਦਾ ਕਪੜਾ ਤੇ ਘਿਓ ਤੇ ਹਰਾ = ਮ੍ਰਿਗਾਨ ਇਹ ਸਾਰੀਆਂ ਵਸਤੂਆਂ ਪਵਿਤਰ ਹੁੰਦੀਆਂ ਹਨ।

**ਜਾਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰ ਦਾਨਾ ॥ ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥ ੧੪ ॥**

ਜੇਹੜਾ ਮਿਹਰਵਾਨ ਮਿਹਰ ਕਰਨ ਵਾਲਾ ਹੈ ਉਸ ਨੇ ਮਿਹਰ ਕੀਤੀ ਹੈ ਓਹੋ ਹੀ ਮਰਦਾ ਵਿਚੋਂ ਮਰਦਾਨਾ = ਬਹਾਦਰ ਮਰਦ ਹੈ ਜੋ ਮਿਹਰ ਦਾ ਭਾਗੀ ਹੈ। ਜਿਸਦੇ ਉਤੇ ਨਰਾ = ਪ੍ਰਮੇਸਰ ਦੀ ਨਜ਼ਰ ਹੋਈ ਹੈ ਓਹੋ ਹੀ ਸ਼ੇਖ਼–ਤਿਆਗੀ, ਜਪ ਤਪ ਦੀ ਮਿਹਨਤ ਕਰਨ ਵਾਲਾ ਤੇ ਮਕੇ ਦਾ ਹਾਜੀ ਹੈ।

**ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥ ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥**

ਕਾਦਰ ਕੁਦਰਤ ਦੇ ਕਰਨ ਵਾਲਾ ਕਿਰਪਾ ਦਾ ਰੂਪ ਹੈ। ਰਹਿਮ ਕਰਨ ਵਾਲਾ ਨ ਹਾਥ ਵਾਲਾ ਹੈ ਮੈਨੂੰ ਆਪਣੀ ਸਿਫਤ ਵਿਚ ਮੁਹਬਤ ਦੇਵੇ ਭਾਵ ਪਿਆਰ ਹੇ ਖੁਦਾ ਤੂੰ ਸੱਚਾ ਹੈਂ ਤੇਰਾ ਹੁਕਮ ਵੀ ਸੱਚਾ ਹੈ ਗੁਰੂ ਜੀ- ਹੇ ਜੀਵ ਸਮਝ ਇਹ ਜੇਹੜੀ ਬੇਨਤੀ ਹੈ ਇਹ ਬੰਦ ਤੋਂ ਛੁਟਣ ਦੀ ਵਜਾ ਹੈ।

**ਪਉੜੀ ॥**

**ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥ ਰੰਗ ਤੁਰੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥ ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥ ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥ ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥**

**ਪਉੜੀ ॥**

**ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥ ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥ ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥ ਪੋਥੀ ਪੰਡਿਤ ਗੀਤ ਕਵਿਤ ਕਵਿਤੇ ਭੀ ਜਾਸੀ ॥ ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥ ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥ ਥਿਰੁ ਪਾਰਬ੍ਰਹਮੁ**

ਪਰਮੇਸਰੋ ਸੇਵਕੁ ਥਿਰੁ ਹੋਸੀ ॥੧੮॥

ਘਾਟ, ਤੀਰਥ, ਦੇਵਤੇ, ਠਾਕਰ ਦੁਆਰੇ, ਕੇਦਾਰ ਨਾਥ, ਮਥਰਾ ਪੁਰੀ, ਕਾਂਸੀ ਇਹ ਸਭ ਨਾਸ ਹੋਣਗੇ। ਤੇਤੀ ਕਰੋੜ ਦੇਵਤੇ ਇੰਦ੍ਰ ਦੇ ਸਣੇ ਹੀ ਚਲੇ ਜਾਣਗੇ ਸਿਮ੍ਰਤੀਆਂ ਸ਼ਾਸਤ੍ਰ, ਚਾਰੇ ਵੇਦ, ਛੇ ਦਰਸ਼ਨ ਮਰ ਜਾਣਗੇ। ਪੋਥੀਆਂ, ਪੰਡਤ, ਗਾਉਣ, ਰਾਗ ਕਬਿੱਤ, ਕਵੀਸ਼ਰ ਵੀ ਚਲੇ ਜਾਣਗੇ। ਜਤੀ ਸਤੀ ਸੰਨਿਆਸੀ ਸਾਰੇ ਕਾਲ ਦੇ ਵਸ ਹਨ। ਮੁਨੀ, ਜੋਗੀ, ਨੰਗੇ ਰਹਿਣ ਵਾਲੇ ਜਮ ਦੇ ਸਮੇਤ ਹੀ ਚਲੇ ਜਾਣਗੇ ਜੋ ਨਜ਼ਰ ਆਉਂਦਾ ਹੈ ਸੋ ਨਾਸ ਹੋਣ ਵਾਲਾ ਹੈ ਸਭ ਕੁਝ ਨਾਸ ਹੋ ਜਾਵੇਗਾ। ਇਕ ਵਾਹਿਗੁਰੂ ਇਸਥਿਤ ਰਹਿਣ ਵਾਲਾ ਹੈ ਅਤੇ ਇਕ ਵਾਹਿਗੁਰੂ ਦਾ ਸੇਵਕ ਇਸਥਿਤ ਰਹਿਣ ਵਾਲਾ ਹੈ।

ਪਉੜੀ ॥

ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥ ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥ ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥ ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥ ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥ ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥ ਨਿਹਚਲੁ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥੧੯॥

ਅਗਮ ਅਗਾਧ ਵਾਹਿਗੁਰੂ ਇਕ ਨਿਹਚਲ ਹੈ। ਨਾਮ ਦਾ ਖਜਾਨਾ ਨਿਹਚਲ ਹੈ ਜਿਸਦੇ ਯਾਦ ਕਰਦਿਆਂ ਹੋਇਆਂ ਵਾਹਿਗੁਰੂ ਲੱਭਾ ਹੈ। ਜਿਸ ਨੂੰ ਗੁਰਮੁਖ ਗਾਉਂਦੇ ਹਨ ਓਹ ਗੋਬਿੰਦ ਗੁਣ ਤੇ ਕੀਰਤਨ ਨਿਹਚਲ ਹੈ। ਜਿਸ ਨੂੰ ਦਿਨ ਰਾਤ ਅਰਾਧਿਆ ਹੈ ਓਹ ਸੱਚ ਧਰਮ ਤਪ ਨਿਹਚਲ ਹੈ। ਜਿਸਦੇ ਕਰਮਾਂ ਵਿਚ ਲਿਖਿਆ ਹੈ ਦਯਾ ਧਰਮ ਤਪ ਨਿਹਚਲ ਹੈ। ਮੱਥੇ ਉਤੇ ਜੇਹੜਾ ਲੇਖ ਲਿਖਿਆ ਹੋਇਆ ਹੈ ਸੋ ਟਲਦਾ ਨਹੀਂ ਇਕ ਇਹ ਨਿਹਚਲ ਹੈ ਇਕ ਸਾਧ ਜਨਾਂ ਦੀ ਸੰਗਤ ਨਿਹਚਲ ਹੈ ਇਕ ਗੁਰਾਂ ਤੇ ਸੰਤਾਂ ਦੇ ਬਚਨ ਨਿਹਚਲ ਹਨ। ਜਿਨਾਂ ਦੇ ਮੱਥੇ ਤੇ ਧੁਰੋਂ ਹੀ ਲਿਖਿਆ ਹੋਇਆ ਹੈ ਓਨਾਂ ਨੇ ਵਾਹਿਗੁਰੂ ਨੂੰ ਸਦਾ ਸਦਾ ਧਿਆਇਆ ਹੈ।

ਜਉ ਤੁਮ ਮੋਕਉ ਦੂਰਿ ਕਰਤਿ ਹਉ ਤਉ ਤੁਮ ਮੁਕਤਿ ਬਤਾਵਹੁ॥

ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ॥੧॥

ਜੇ ਤੁਸੀਂ ਮੈਨੂੰ ਦੂਰ ਕਰਦੇ ਹੋ ਤੇ ਤਾਂ ਤੁਸੀਂ ਮੈਨੂੰ ਦਸੋ ਮੁਕਤੀ ਕੀ ਹੈ ? ਇਕੋ ਹੀ ਸਾਰਿਆਂ ਵਿਚ ਮਿਲਕੇ ਅਨੇਕਾਂ ਰੂਪ ਹੋ ਰਿਹਾ ਹੈ, ਹੁਨ ਤੁਸੀਂ ਮੈਨੂੰ ਕਿਕੁਰ ਭਰਮਾਉਂਦੇ ਹੋ ?

ਰਾਮ ਮੋਕਉ ਤਾਰਿ ਕਹਾ ਲੈ ਜਈ ਹੈ ॥ ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਈ ਹੈ ॥ ੧ ॥ ਰਹਾਉ ॥

ਹੇ ਫੈਲੇ ਹੋਏ ! ਮੈਨੂੰ ਤਾਰ ਕੇ ਕਿਥੇ ਲੈ ਜਾਓਗੇ ਅਤੇ ਵਿਚਾਰੋ ਕਿਥੇ ਲਿਜਾਕੇ ਕਿਕੁਰ ਦੀ ਮੁਕਤੀ ਦਿਓਗੇ ? ਵਾ ਮੈਂ ਵਿਚਾਰਦਾ ਹਾਂ ਕਿ ਤੁਸੀਂ ਮੈਨੂੰ ਕਿਥੇ ਲਿਜਾਕੇ ਮੁਕਤੀ ਦੇਵੋਗੇ ਅਤੇ ਇਹ ਮੁਕਤੀ ਕੀਕੂੰ ਦੀ ਹੈ ? ਓਹੋ ! ਓਹ ਮੁਕਤੀ ਤੇ ਮੈਂ ਗੁਰਾਂ ਦੀ ਕਿਰਪਾ ਕਰਕੇ ਪਾ ਲਈ ਹੈ।

ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ ॥ ਅਬ ਤਉ ਬਿਮਲ ਭਏ ਘਟ ਹੀ ਮਹਿ ਕਹਿ ਕਬੀਰ ਮਨੁ ਮਾਨਿਆ ॥ ੨ ॥ ੫ ॥

ਤਾਰਨ ਵਾਲਾ ਤੇ ਤਰਨ ਵਾਲਾ ਓਨਾਂ ਚਿਰ ਹੀ ਕਹੀਦਾ ਹੈ ਜਿਨਾਂ ਚਿਰ ਤਤ ਨੂੰ ਨਹੀਂ ਜਾਣਿਆ, ਹੁਣ ਤਾਂ ਅਸੀਂ ਅੰਦਰ ਹੀ ਨਿਰਮਲ ਹੋ ਗਏ ਹਾਂ ਕਬੀਰ ਜੀ ਕਹਿੰਦੇ ਹਨ ਮਨ ਮੰਨ ਗਿਆ ਹੈ।

ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥੧॥

ਕੰਚਨ=ਸੋਨਾ।

ਜਿਸਨੇ ਸੋਨੇ ਦੇ ਕਿਲੇ ਬਨਾਏ ਸਨ ਓਹ ਰਾਵਨ ਵੀ ਓਹਨਾਂ ਨੂੰ ਛਡ ਗਿਆ,

ਕਾਹੇ ਕੀਜਤੁ ਹੈ ਮਨਿ ਭਾਵਨੁ ॥ ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ ॥ ੧ ॥ ਰਹਾਉ ॥

ਕਿਉਂ ਕਰਦੇ ਹੋ ਮਨ ਭਾਉਂਦੀਆਂ, ਜਦੋਂ ਜਮ ਆਕੇ ਕੇਸਾਂ ਤੋਂ ਫੜੇਗਾ (ਤਦ) ਓਥੇ ਵਹਿਗੁਰੂ ਦਾ ਨਾਮ ਛੁਡਾਵੇਗਾ।

ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨੁ ॥ ਕਹਿ ਕਬੀਰ ਤੇ ਅੰਤੇ ਮੁਕਤੇ ਜਿਨ ਹਿਰਦੈ ਰਾਮ ਰਸਾਇਨੁ॥੨॥੬॥

ਕਾਲ ਅਕਾਲ ਪੁਰਖ ਦਾ ਕੀਤਾ ਹੋਇਆ ਹੈ ਵਾ ਜਨਮ ਮਰਨ ਖਸਮ= ਵਾਹਿਗੁਰੂ ਦਾ ਕੀਤਾ ਹੋਇਆ ਹੈ, ਇਸ ਸੰਸਾਰ ਨੂੰ ਵਧੌਣ ਵਾਸਤੇ (ਵਾ ਸੰਸਾਰ ਦੇ ਮਾਰਨ ਵਾਸਤੇ) ਕਬੀਰ ਜੀ ਕਹਿੰਦੇ ਹਨ ਓਹ ਅੰਤ ਨੂੰ ਮੁਕਤਿ ਹੋਣਗੇ

ਜਿਨਾਂ ਦੇ ਰਿਦੇ ਵਿਚ ਰਸਾਂ ਦਾ ਘਰ ਵਾਹਿਗੁਰੂ ਹੈ।

**ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ ॥ ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥ ੧ ॥**

ਧਰ=ਧਰਤੀ ॥ ਮਹਤਉ=ਮੁਕੱਦਮ ਜੀਵ ॥ ਕਿਰਸਾਨਾ=ਜੱਟ ॥ ਰਸਪਤਿ= ਰਸਨਾ ਰਸਾਂ ਦੀ ਮਾਲਕ ॥

੧ ਸਰੀਰ ਗ੍ਰਾਮ ਹੈ, ੨ ਜੀਵ ਨੰਬਰਦਾਰ ਹੈ, ੩ ਸ਼ੁਭਾਸ਼ੁਭ ਪਦਾਰਥ ਧਰਤੀ ਹੈ ਉਸ ਵਿਚ ਪੰਜ ਜੱਟ ਗਿਆਨ ਇੰਦ੍ਰੇ ਵਸਦੇ ਹਨ, (ਪੰਜਾਂ ਜੱਟਾਂ ਦੇ ਨਾਮ) ੧ ਨੇਤਰ, ੨ ਨਕ, ੩ ਕੰਨ, ੪ ਰਸਨਾ, ੫ ਤੁਚਾ ਇੰਦ੍ਰੀ, ਏਹ ਮੇਰਾ ਨੰਬਰਦਾਰ ਦਾ ਕਿਹਾ ਨਹੀਂ ਮੰਨਦੇ।

**ਬਾਬਾ ਅਬ ਨ ਬਸਉ ਇਹ ਗਾਉ ॥ ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ ॥ ੧ ॥ ਰਹਾਉ ॥**

ਕਾਇਥੁ=ਮੁਨਸ਼ੀ ॥

ਹੇ ਭਾਈ! ਮੈਂ ਹੁਣ ਇਸ ਪਿੰਡ ਵਿਚ ਨਹੀਂ ਰਹਾਂਗਾ ਘੜੀ ਘੜੀ ਦਾ ਲੇਖਾ ਮੰਗਦੇ ਹਨ ਮੁਨਸ਼ੀ ਚਿਤਰਗੁਪਤ ਜਿਨ੍ਹਾਂ ਦਾ ਨਾਮ ਹੈ।

**ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ ॥ ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ *ਦਰਬਾਰੀ ॥੨॥**

ਦਰਬਾਰੀ=ਪਿਆਦੇ ॥

ਧਰਮ ਰਾਜਾ ਜਦ ਲੇਖਾ ਮੰਗਦਾ ਹੈ ਤਾਂ ਬਾਕੀ ਬਹੁਤ ਨਿਕਲਦੀ ਹੈ, ਓਦੋਂ ਓਹ ਪੰਜ ਜੱਟ (ਗਯਾਨ ਇੰਦ੍ਰੇ) ਦੌੜ ਗਏ ਅਤੇ ਓਨਾਂ ਜੱਟਾਂ ਦੇ ਨੰਬਰਦਾਰ

---

*ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡ ਜਾਇ। ਇਸਨੋ ਕੂੜ ਬੋਲ ਕਿ ਖਵਾਲੀਐ ਜੇ ਚਲਦਿਆਂ ਨਾਲ ਨ ਜਾਇ। ਕਾਇਆ ਮਿਟੀ ਅੰਧ ਹੈ ਪਉਣੈ ਪੁਛਹੁ ਜਾਇ। ਹਉ ਤਾ ਮਾਇਆ ਮੋਹਿਆ ਫਿਰ ਫਿਰ ਆਵਾ ਜਾਇ ॥ (ਵਾਰ ੧ ਗੂਜਰੀ) ਗੁਰੂ ਜੀ ਦਾ ਆਸ਼ਾ ਇਹ ਹੈ ਕਿ ਜੀਵ ਆਤਮਾ ਵੀ ਨਿਰਦੋਸ਼ ਹੈ ਆਪ ਪਾਪ ਨਹੀਂ ਕਰਦਾ ਈਸ਼ਵਰ ਦਾ ਪ੍ਰੇਰਿਆ ਕਰਦਾ ਹੈ, ਦੇਖੋ ਉਪਰਲਾ ਸਲੋਕ ਜਦੋਂ ਕਾਇਆਂ ਨੂੰ ਲੇਖਾ ਪੁਛਣ ਲਗੇ ਹਨ ਤਾਂ ਧਰਮ ਰਾਜਾ ਨੇ ਅਖਿਆ ਕਾਇਆਂ ਤਾਂ ਵਿਚਾਰੀ ਅੰਨੀ ਮਿੱਟੀ ਹੈ ਜੀਵ ਆਤਮਾ ਤੋਂ ਲੇਖਾ ਪੁਛੋ ਤਾਂ ਜੀਵ ਆਤਮਾ ਆਖਣ ਲਗਾ ਮੈ ਤਾਂ ਮਾਇਆ ਵਿਚ ਮੋਹਿਆ ਹੋਇਆ ਹਾਂ ਤੇ ਫਿਰ੨ ਜੰਮਦਾ ਮਰਦਾ ਹਾਂ।ਇਨ ਮਾਇਆ ਜਗਦੀਸ਼ ਗੁਸਾਈ ਤੁਮਰੇ ਚਰਨ ਵਿਸਾਰੇ ॥' ਮੇਰਾ ਕੀ ਕਸੂਰ ਹੈ?

ਨੇ ਜੀਵ ਨੂੰ ਫੜਕੇ ਬੰਨ ਲਿਆ।

**ਕਹੈ ਕਬੀਰ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ ॥ ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥੭॥**

ਕਬੀਰ ਜੀ ਕਹਿੰਦੇ ਹਨ ਹੇ ਸੰਤੋ! ਇਸ ਸਰੀਰ ਰੂਪ ਖੇਤ ਵਿਚ ਹੀ ਨਬੇੜਾ ਕਰੋ ਭਾਵ ਫਿਰ ਨਾ ਜਨਮ ਧਾਰਨਾ ਪਵੇ, ਵਾਹਿਗੁਰੂ ਹੁਣ ਇਸ ਵੇਰੀ ਮੈਂ ਬੰਦੇ ਨੂੰ ਬਖਸ਼ ਲੈ ਫਿਰ ਸੰਸਾਰ ਸਮੁੰਦਰ ਵਿਚ ਫੇਰਾ ਨਾ ਹੋਵੇ।

**ਰਾਗ ਮਾਰੂ ਬਾਨੀ ਕਬੀਰ ਜੀਉਕੀ**

**੧ ਓ ਸਤਿਗੁਰ ਪ੍ਰਸਾਦਿ ॥**

***ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥ ਬਿਨੁ ਭੈ ਅਨਭਉ ਹੋਇ †ਵਣਾਹੰਬੈ ॥ ੧ ॥**

ਹੇ ਬੈਰਾਗੀ ; ਵਾਹਿਗੁਰੂ ਨੂੰ ਕਿਸੇ ਨਹੀਂ ਦੇਖਿਆ ਬਿਨਾਂ ਵਾਹਿਗੁਰੂ ਦਾ) ਡਰ ਧਾਰੇ ਤੋਂ ਨਿਰਭਉ ਰੂਪ ਦਾ ਦਰਸ਼ਨ ਹੋਣਾ ਬਣਦਾ ਹੈ ਭਾਵ ਨਹੀਂ।

**ਸਹੁ ਹਦੂਰਿ ਦੇਖੈ ਤਾ ਭਉ ਪਵੈ ਬੈਰਾਗੀਅੜੇ ॥ ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥ ੨ ॥**

ਹੇ ਬੈਰਾਗੀ ! ਵਾਹਿਗੁਰੂ ਨੂੰ ਪਾਸ ਹੀ ਆਪਣੇ ਜੀਵ ਦੇਖੇ ਤਾਂ ਪ੍ਰਗਟ ਹੁੰਦਾ ਹੈ, ਹੁਕਮ ਨੂੰ ਬੁਝੇ ਤਾਂ ਨਿਰਭਉ ਹੋਣਾ ਬਣਦਾ ਹੈ।

**ਹਰਿ ਪਾਖੰਡੁ ਨ ਕੀਜਈ ਬੈਰਾਗੀਅੜੇ॥ ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ ॥ ੩ ॥**

---

*ਇਕ ਬੈਰਾਗੀ ਕਬੀਰ ਜੀ ਨੂੰ ਆਖਣ ਲਗਾ ਮੈਂ ਨਿਰੰਕਾਰ ਦਾ ਦਰਸ਼ਨ ਤੀਰਥ ਯਾਤ੍ਰਾ ਕਰਨ ਗਿਆ ਕਰ ਆਇਆ ਹਾਂ ਤਿਸ ਨੂੰ ਕਬੀਰ ਜੀ ਆਖਦੇ ਹਨ 'ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ ਚਰੈ ਖਜੂਰਿ ॥ ਕਾਂਇ ਰੇ ਬਕਬਾਦ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥'

†ਵਣਾਹੰਬੈ=ਬਣਦਾ ਹੈ, ਏਹ ਅੱਖਰ ਬੈਰਾਗੀ ਦੇ ਮਗਰੋਂ ਉਤਰਦੇ ਹਨ, ਭਾਵ ਜਿਤਨੀ ਗੱਲ ਕਬੀਰ ਜੀ ਕਰ ਲੈਂਦੇ ਹਨ ਤਾਂ ਬੈਰਾਗੀ ਨੂੰ ਪੁਛਦੇ ਹਨ। ਹੇ ਬਰਾਗੀ ! ਏਹ ਗਲ ਠੀਕ ਹੈ ? ਤਾਂ ਉਹ ਅਗੋਂ ਆਖਦਾ ਹੈ ਜੀ ਠੀਕ ਸਤ ਹੈ ਇਸ ਸ਼ਬਦ ਵਿਚ ਕਬੀਰ ਜੀ ਤੇ ਬਰਾਗੀ ਦੇ ਸਵਾਲ ਜਵਾਬ ਹਨ।

ਹੇ ਬੈਰਾਗੀ ! ਵਾਹਿਗੁਰੂ ਨੂੰ ਮਿਲਨ ਵਾਸਤੇ ਪਾਖੰਡ ਨਾ ਕਰੀਏ ਕਿਉਂਕਿ ਪਾਖੰਡ ਵਿਚ ਸਾਰਾ ਸੰਸਾਰ ਰੱਤਾ ਹੋਇਆ (ਪਾਖੰਡੀ ਬਣ ਰਿਹਾ) ਹੈ (ਬੈਰਾਗੀ) ਠੀਕ ਹੈ।

**ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ ॥ ਮਮਤਾ ਜਾਲਿਆ ਪਿੰਡੁ ਵਣਾਹੰਬੈ ॥ ੪ ॥**

ਪਾਸੁ=ਕੋਲ ਵਫਾਹੀ। ਪਿੰਡੁ = ਸਰੀਰ। ਵਣਾਹੰਬੈ = ਬਣਦਾ, ਠੀਕ, ਸੱਤ ਹੈ। ਹੇ ਬੈਰਾਗੀ ! ਤ੍ਰਿਸ਼ਨਾ ਏਹਨਾਂ ਦੀ ਸਮੀਪਤਾ ਨਹੀਂ ਛੱਡਦੀ ਵਾ ਏਹ ਤ੍ਰਿਸ਼ਨਾ ਨੂੰ ਪਾਸੋਂ ਦੂਰ ਨਹੀਂ ਕਰਦੇ, ਮਮਤਾ ਦਾ ਸਾੜਿਆ ਹੋਇਆ ਸਾਰਾ ਸਰੀਰ ਬਲ ਰਿਹਾ ਹੈ।

**ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ ॥ ਜੇ ਮਨੁ ਮਿਰਤਕੁ ਹੋਇ ਵਣਾਹੰਬੈ ॥ ੫ ॥**

ਜਾਲਿ = ਅਗਨੀ, ਲਾਟ, ਬਹੁਤ, ਫਾਹੀ ॥

ਹੇ ਬੈਰਾਗੀ ! ਚਿੰਤਾ ਰੂਪ ਅੱਗ ਨੇ ਸਰੀਰ ਨੂੰ ਸਾੜ ਦਿਤਾ ਹੈ, ਜੇ ਮਨ ਜੀਵਤ ਭਾਉ ਤੋਂ ਮਰਨ ਵਾਲਾ ਹੋਵੇ ਤਾਂ ਵਾਹਿਗੁਰੂ ਵਲ ਜੀਵਨ ਵਾਲਾ ਬਣ ਜਾਂਦਾਹੈ।

**ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥ ਜੇ ਲੋਚੈ ਸਭੁ ਕੋਇ ਵਣਾਹੰਬੈ ॥ ੬ ॥**

ਹੇ ਬੈਰਾਗੀ ! ਸਤਿਗੁਰਾਂ ਤੋਂ ਬਿਨਾ ਵੈਰਾਗ ਨਹੀਂ ਹੁੰਦਾ (ਭਾਵੇਂ) ਜੇ ਸਭ ਕੋਈ ਲੋੜੇ ਵਾ ਸਭ ਕੋਈ ਲੋੜਦਾ ਹੈ। (ਬੈਰਾਗੀ) ਠੀਕ ਹੈ।

**ਕਰਮੁ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ ॥ ਸਹਜੇ ਪਾਵੈ ਸੋਇ ਵਣਾਹੰਬੈ ॥ ੭ ॥**

ਹੇ ਬੈਰਾਗੀ ! ਜੇ ਵਾਹਿਗੁਰੂ ਦੀ ਕਿਰਪਾ ਹੋਵੇ ਤਾਂ ਸਤਿਗੁਰੂ ਜੀ ਮਿਲਦੇ ਹਨ ਤਾਂ ਸਹਜੇ ਹੀ ਓਹ ਵਾਹਿਗੁਰੂ ਪਾ ਲੈਂਦਾ ਹੈ (ਠੀਕ ਹੈ)।

**ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ ॥ ਮੋਕਉ ਭਉਜਲੁ ਪਾਰਿ ਉਤਾਰਿ *ਵਣਾਹੰਬੈ ॥ ੮ ॥ ੧ ॥ ੧ ॥**

ਹੇ ਬੈਰਾਗੀ ! ਕਬੀਰ ਜੀ ਕਹਿੰਦੇ ਹਨ ਤੂੰ ਇਕੁਰ ਬੇਨਤੀ ਕਰ ਕਿ ਹੇ ਵਾਹਿਗੁਰੂ ਮੈਨੂੰ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਲੈ ਏਹ ਠੀਕ ਬਣਦਾ ਹੈ।

---

*ਵਣਾ = ਬਣਦਾ। ਹੰਬੈ = ਹੈ। ਇਹ ਮਾਰਵੜੀ ਬੋਲੀ ਹੈ॥

ਕਬੀਰ ਦਾ ਠਾਕਰ ਅਨਦ ਬਿਨੋਦੀ ਹੈ ਉਸਨੇ ਕਿਸੇ ਦੀਵੀ ਜ਼ਾਤ ਨਹੀਂ ਮੰਨੀ।

## ਸਲੋਕ ਕਬੀਰ

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ †ਸੂਰਮਾ ਅਬ ਜੂਝਨ ਕੋ ਦਾਉ ॥ ੧ ॥

ਜਦੋਂ ਧੌਂਸੇ ਉਤੇ ਪ੍ਰਗਟ ਹੀ ਡੰਕਾ ਲੱਗਾ ਤਾਂ ਅਕਾਸ਼ ਤਕ ਅਵਾਜ਼ ਗਿਆ। ਸੂਰਮਿਆਂ ਨੇ ਜੇਹੜਾ ਯੁਧ ਰਚਿਆ ਹੈ ਹੁਣ ਉਨ੍ਹਾਂ ਦੇ ਮਰਨ ਦਾ ਵੇਲਾ ਹੈ।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ‡ ਖੇਤੁ ॥ ੨ ॥ ੨ ॥

ਸੂਰਮਾ ਓਹੋ ਹੀ ਜਾਣੀਦਾ ਹੈ ਜੇਹੜਾ ਆਪਣੇ ਧਰਮ ਵਾਸਤੇ ਲੜੇ, ਵੈਰੀਆਂ ਨੂੰ ਮਾਰਦਾ ਹੋਯਾ ਆਪ ਰਤਾ ਰਤਾ ਹੋਕੇ ਮਰ ਜਾਵੇ ਪਰ ਜੰਗ ਨੂੰ ਨਾਂ ਛਡੇ, ਭਾਵ ਗਿਆਨ ਵਾਸਤੇ ਲੜੇ, ਕਾਮਾਦਿਕਾਂ ਨੂੰ ਮਾਰੇ ਭਾਵੇਂ ਕੱਟਕੇ ਆਪ ਕਟਿਆ ਜਾਵੇ ਪਰ ਪਿਛੇ ਨਾਂ ਹਟੇ।

---

*ਦਸਵੇਂ ਦੁਆਰ ਵਿਚ ਲਗਾਤਾਰ ਇਕ ਰਸ ਸ਼ਬਦ ਦੀ ਅਵਾਜ਼ ਵਾਲਾ ਹੁਣ ਦਮਾਮਾ ਵਜਿਆ ਹੈ ਅਤੇ ਨਿਸ਼ਾਨੇ ਉਤੇ ਚੋਟ ਲਗੀ ਹੈ ਜੇਹੜਾ ਸੂਰਮਾ ਕਾਮਾਦਿਕਾਂ ਨਾਲ ਲੜਨ ਵਾਸਤੇ ਮਦਾਨ ਵਿਚ ਆਯਾ ਹੈ ਉਸਦਾ ਲੜ ਮਰਨ ਦਾ ਵੇਲਾ ਹੈ, ਭਾਵ ਮਨੁਖਾ ਜਨਮ ਨੂੰ ਜਿੱਤਣ ਦਾ ਵੇਲਾ ਹੈ।

†ਜੇਹੜਾ ਸੂਰਮਾ ਜੁਧ ਭੂਮਿਕਾ ਵਿਚ ਵਿਚੋਂ ਡਰਕੇ ਭਜ ਆਵੇ ਉਹ ਕਾਯਰ ਹੁੰਦਾ ਹੈ ਇਕੁਰ ਹੀ ਇਸਦਾ ਅੰਤਰੀਵ ਭਾਵ ਇਹ ਹੈ ਕਿ ਜਦ ਗੁਰੂ ਵਾਹਿਗੁਰੂ ਦਾ ਉਪਦੇਸ਼ ਦਿੰਦੇਹਨ ਤਾਂ ਕਿਸੇ ਵਿਰਲੇ ਦੇ ਹੀ ਮਨ ਵਿਚ ਉਸਦੀ ਚੋਟ ਲਗਦੀ ਹੈ, ਉਹ ਫਿਰ ਇਉਂ ਕਹਿੰਦੇ ਹਨ ਕਿ ਹੁਣ ਅਸਾਂ ਜੁਧ ਨੂੰ ਜੋ ਰਚਿਆ ਹੈ ਤਾਂ ਹੁਣ ਮਨੁਖਾ ਜਨਮ ਵਿਚ ਹੀ ਵਿਕਾਰਾਂ ਨੂੰ ਮਾਰਕੇ ਸ਼ਹੀਦ ਹੋਣ ਦਾ ਵੇਲਾ ਹੈ।

‡ਪਿਛੇ ਇਕੁਰ ਦੇ ਸੂਰਮੇ ਹੋਏ ਹਨ ਕਿ ਹਨੂਮਾਨ ਨਾਟਿਕ ਵਿਚ ਲਿਖਿਆ ਹੈ ਰਾਵਣ ਮਰਨ ਲਗਿਆਂ ਜਾਨਵਰਾਂ ਨੂੰ ਆਖਣ ਲਗਾ ਹੇ ਪੰਛੀਓ ! ਮੇਰਾ ਮਾਸ ਤੁਸਾਂ ਰਾਮਚੰਦ੍ਰ ਵਲ ਲੈਕੇ ਉਡਨਾ ਪਰ ਲੰਕਾ ਵਲ ਨਾ ਜਾਣਾ।

(ਗੋਬਿੰਦ ਭਾਉ ਭਗਤ ਦਾ ਭੁਖਾ)

*** ਰਾਜਨ ਕਉਨੁ ਤੁਮਾਰੈ ਆਵੈ ॥ ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥ ੧ ॥ ਰਹਾਉ ॥**

ਹੇ ਹੰਕਾਰੀ ਰਾਜਨ ਆਪਦੇ ਘਰ ਕੌਣ ਆਵੇ, ਇਕੁਰ ਦਾ ਪ੍ਰੇਮ ਬਿਦਰ ਦਾ ਦੇਖਿਆ ਹੈ ਕਿ ਮੈਨੂੰ ਓਹ ਗਰੀਬ ਹੀ ਚੰਗਾ ਲਗਦਾ ਹੈ।

**ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥ ਤੁਮਰੋ ਦੂਧੁ ਬਿਦਰ ਕੋ † ਪਾਨੋ ਅੰਮ੍ਰਿਤੁ ਕਰਿ ਮੈ ਮਾਨਿਆ॥੧॥**

ਤੂੰ ਹਾਥੀ ਆਦਿਕ ਆਪਣਾ ਐਸ਼ਵਰਯ ਦੇਖ (ਭਰਮ) ਕਰਕੇ ਭੁਲਾ ਹੈਂ ਅਤੇ ਮੈਨੂੰ ਸ੍ਰੀ ਭਗਵਾਨ ਨਾ ਜਾਣਿਆ, ਤੇਰਾ ਦੁਧ, ਬਿਦਰ ਦਾ ਪਾਣੀ ਮੈਂ ਅੰਮ੍ਰਿਤ ਕਰਕੇ ਮੰਨਿਆ ਹੈ ਭਾਵ ਤੇਰੇ ਦੁਧ ਨਾਲੋਂ ਮੈਨੂੰ ਬਿਦਰ ਦਾ ਪਾਣੀ ਹੱਛਾ ਹੈ।

**ਖੀਰ ਸਮਾਨਿ§ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥ ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥ ੨ ॥ ੯ ॥**

ਖੀਰ ਵਾਂਗੂੰ ਮਿਠਾ ਸਾਗ ਮੈਂ ਖਾਧਾ, ਗੁਨ ਗਾਉਂਦਿਆਂ ਰਾਤ ਭੀ ਬੀਤੀ,

---

*ਇਹ ਹਿੰਦੂ ਪੁਰਾਣਕ ਮਤ ਇਕੁਰ ਹੈ ਕਿ: ਇਕ ਦਿਨ ਸ੍ਰੀ ਕ੍ਰਿਸ਼ਨ ਜੀ ਦੁਰਜੋਧਨ ਵਲ ਆਏ ਪਰ ਅਗੋਂ ਦੁਰਜੋਧਨ 'ਸਾਰੇ ਲੋਕਾਂ ਵਿਚ ਰਾਜ ਦਰਬਾਰ ਵਿਚੋਂ ਉਠਕੇ ਕ੍ਰਿਸ਼ਨ ਜੀ ਦਾ ਸਤਿਕਾਰ ਕਰਨਾ, ਆਪਣੀ ਹਤਕ ਅਤੇ ਲੋਕਾਂ ਦਾ ਕ੍ਰਿਸ਼ਨ ਜੀ ਦਾ ਸਨਮਾਨ ਨਾ ਕਰਨਾ ਨਿਰਾਸ ਵਿਗਾੜ ਹੋਣਾ ਸਮਝਕੇ' ਆਪ ਉਠਕੇ ਹਾਥੀ ਘੋੜਿਆਂ ਦੇ ਤਬੇਲੇ ਵਲ ਚਲਿਆ ਗਿਆ, ਇਸ ਗੱਲ ਨੂੰ ਕ੍ਰਿਸ਼ਨ ਜੀ ਸੁਣਕੇ ਬਿਦਰ ਦੇ ਘਰ ਗਏ। ਉਸਨੇ ਅਗੋਂ ਬਹੁਤ ਸਤਿਕਾਰ ਕੀਤਾ ਬਿਦਰ ਅਤੇ ਬਿਦਰ ਦੀ ਇਸਤ੍ਰੀ ਇੱਕੁਰ ਪ੍ਰੇਮ ਵਿਚ ਮਗਨ ਹੋ ਗਏ ਕਿ ਸਾਗ ਵਿਚ ਲੂਣ ਪੌਣ ਦਾ ਵੀ ਚੇਤਾ ਨਾ ਰਿਹਾ ਅਗਲੇਰੇ ਦਿਨ ਜਦ ਕ੍ਰਿਸ਼ਨ ਜੀ ਗਏ ਤਾਂ ਦਰਜੋਧਨ ਨੇ ਕਿਹਾ ਤੁਸੀਂ ਪਹਿਲੇ ਮੇਰੇ ਘਰ ਨਹੀਂ ਆਏ ਅਤੇ ਮੇਰੇ ਦਾਸ ਦੇ ਚਲੇ ਗਏ ਹੋ, ਇਸ ਗਲ ਨੂੰ ਸੁਣਕੇ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ—ਦੇਖੋ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਵਾਰ ੧੦ ਪੌੜੀ ੭।

†ਪਾਨੋ = ਧਤੂਰੇ ਦੇ ਪੱਤਿਆਂ ਤੇ ਜਿਕੁਰ ਸ਼ਿਵ ਖੁਸ਼ੀ ਹੁੰਦੇ ਹਨ ਇਕੁਰ ਵੀ ਅਰਥ ਕਰਨੇ ਹਨ। §ਸਾਗ ਵਿਚ ਲੂਣ ਪੌਣ ਦਾ ਚੇਤਾ ਨਹੀਂ ਸੀ ਰਿਹਾ।

# ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰ ਪ੍ਰਸਾਦਿ ॥

**ਚਾਰਿ *ਮੁਕਤਿ ਚਾਰੈ †ਸਿਧਿ ਮਿਲਿਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥ ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥ ੧ ॥**

ਚਾਰੇ ਮੁਕਤੀਆਂ ਅਤੇ ਚਾਰੇ ਸਿਧੀਆਂ ਮਿਲਕੇ ਉਸਦੇ ਬੂਹੇ ਤੇ ਪੁਕਾਰਦੀਆਂ ਹਨ, ਜੇਹੜਾ ਪਤੀ ਪਰਮਾਤਮਾ ਦੀ ਸ਼ਰਨ ਪਿਆ ਹੈ, ਓਹ ਚੌਹਾਂ ਹੀ ਜੁਗਾਂ ਵਿਚ ਮੁਕਤਿ ਹੋਇਆ ੨ ਜਾਣਿਆਂ ਜਾਂਦਾ ਹੈ, ਜਿਸ ਨੇ ਵਾਹਿਗੁਰੂ ਦਾ ਯਸ ਕਰਨਾ ਮਥੇ ਤੇ ਛਤ੍ਰ ਧਰਿਆ ਹੈ ਭਾਵ ਮਨ ਵਿਚ ਯਸ ਕਰਦਾ ਹੈ।

**ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥ ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾਕੋ ਨਾਮੁ ਪਰਿਓ ॥ ੧ ॥ ਰਹਾਉ ॥**

ਪ੍ਰਕਾਸ਼ਕ ਵਾਹਿਗੁਰੂ ਦਾ ਨਾਮ ਜਪਦਿਆਂ ਹੋਯਾਂ ਕੌਣ ਕੌਣ ਨਹੀਂ ਤਰਿਆ ? ਭਾਵ ਸਭ ਤਰੇ ਹਨ। ਗੁਰਾਂ ਦੇ ਉਪਦੇਸ਼ ਦੁਆਰਾ ਜਿਸ ਨੇ ਨਾਮ ਲੈਕੇ ਸੰਤਾਂ ਦੀ ਸੰਗਤ ਵਿਚ ਬੈਠਕੇ ਜਪਿਆ ਉਸਦਾ ਨਾਮ ਜਗਤ ਵਿਚ ਭਗਤ ਭਗਤ ਪੈ ਗਿਆ ਹੈ।

**ਸੰਖ ਚਕ੍ਰ ਮਾਲਾ ਤਿਲਕੁ ਬਿਰਾਜਤ ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥ ੨ ॥**

ਸੰਖ, ਚੱਕਰ ਗਲ ਵਿਚ ਮਾਲਾ, ਮਥੇ ਜਸ ਰੂਪ ਤਿਲਕ ਲਗਾ ਹੋਇਆ ਹੁੰਦਾ

---

*ਸਮੀਪਯ, ਸਾਲੋਕਯ, ਸਾਰੂਪਯ, ਸਾਯੁਜਯ, ਏਹ ਚਾਰ ਮੁਕਤੀਆਂ ਦੇ ਨਾਮ ਹਨ।

†ਚਾਰ ਤੇ ਚਾਰ = ਅੱਠਸਿਧੀਆਂ, ਅਣੁਮਾਂ, ਮਹਿਮਾਂ, ਗਰਮਾ, ਲਘਿਮਾ, ਪ੍ਰਾਪਤ, ਵਸੀਕਰਨ, ਈਖਤ ਇਹ ਹਨ। ਇਕ ਚਾਰ ਪਦ ਉਤੋਂ ਅਧਿਆਹਾਰ ਕਰਨਾ ਅਥਵਾ ਚਾਰ ਮੁਕਤੀਆਂ ਅਤੇ ਚਾਰ ਸਿਧੀਆਂ ਕਹਿਣ ਦਾ ਭਾਵ ਇਹ ਹੈ ਕਿ ਬਹੁਤ ਸਿਧੀਆਂ ਤੇ ਮੁਕਤੀਆਂ ਅਥਵਾ ਜਦੋਂ ਅਸੀਂ ਵਾਹਿਗੁਰੂ ਨੂੰ ਮਿਲੇ ਅਤੇ ਉਸਦੀ ਸ਼ਰਨ ਪਏ ਤਦੋਂ ਚਾਰੇ ਹੀ ਮੁਕਤੀਆਂ ਸਿਧ ਹੋਗਈਆਂ ਭਾਵ ਸਾਨੂੰ ਮਿਲ ਗਈਆਂ।

ਹੈ, ਉਸ ਨੂੰ ਦੇਖਕੇ ਜਮ ਡਰ ਜਾਂਦਾ ਹੈ । ਓਹ ਸੰਤ ਨਿਰਭਉ ਹੋਏ ਹੋਏ ਵਾਹਿਗੁਰੂ ਦੇ ਬਲ ਕਰਕੇ ਗਜਦੇ ਹਨ ਅਤੇ ਜਨਮ ਮਰਨ ਦਾ ਕਲੇਸ਼ ਉਨਾਂ ਨੇ ਦੂਰ ਕੀਤਾ ਹੈ।

***ਅੰਬਰੀਕ ਕਉ ਦੀਓ ਅਭੈ ਪਦੁ ਰਾਜੁ †ਭਭੀਖਨ ਅਧਿਕ ਕਰਿਓ ॥ ਨਉ ਨਿਧਿ ਠਾਕੁਰਿ ਦਈ ‡ ਸੁਦਾਮੈ§ ਧ੍ਰੂਅ ਅਟਲੁ ਅਜਹੂ ਨ ਟਰਿਓ ॥ ੩ ॥**

ਅੰਬਰੀਕ ਨੂੰ ਅਭੈ ਪਦ ਦਿਤਾ ਭਭੀਖਨ ਨੇ ਬਹੁਤ ਰਾਜ ਕੀਤਾ, ਨੌਂ ਨਿਧੀ ਠਾਕੁਰ ਨੇ ਸੁਦਾਮੇ ਨੂੰ ਦਿਤੀ, ਧ੍ਰੂਅ ਅਟਲ ਹੈ ਅਜੇ ਤਕ ਵੀ ਆਪਣੀ ਜਗ੍ਹਾ ਤੋਂ ਨਹੀਂ ਹਿਲਿਆ ।

**ਭਗਤ ਹੇਤਿ ਮਾਰਿਓ ਹਰਨਾਖਸੁ ਨਰ ਸਿੰਘ ਰੂਪ ਹੋਇ ਦੇਹ ਧਰਿਓ ॥ ਨਾਮਾ ਕਹੈ ਭਗਤਿ ਬਸ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥ ੪ ॥ ੧ ॥**

ਪ੍ਰਹਿਲਾਦ ਭਗਤ ਵਾਸਤੇ ਅੱਧਾ ਆਦਮੀ ਦਾ, ਅੱਧਾ ਸ਼ੇਰ ਦਾ, ਸਰੀਰ ਦਾ ਰੂਪ ਧਾਰ ਕੇ ਹੋਇਆ ਅਤੇ ਹਰਨਾਖਸ਼ ਨੂੰ ਮਾਰਿਆ, ਨਾਮਦੇਉ ਜੀ ਕਹਿੰਦੇ ਹਨ, ਵਾਹਿਗੁਰੂ ਭਗਤਾਂ ਦੇ ਵਸ ਹੈ ਅਜੇ ਤਕ ਬਲ ਰਾਜਾ ਦੇ ਬੂਹੇ ਤੇ ਖੜੋਤਾ ਹੈ।

## ਮਾਰੂ ਕਬੀਰ ਜੀਉ ॥

**ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥ ਪੇਟੁ ਭਰਿਓ**

---

*ਇਹ ਰਾਜਾ ਬੜਾ ਭਗਤ ਹੁੰਦਾ ਸੀ, ਇਸ ਨੇ ਬਰਤ ਰਖਿਆ ਹੋਇਆ ਸੀ ਦੁਰਬਾਸ਼ਾ ਰਿਖੀ ਇਸਦੇ ਪਾਸ ਆਇਆ ਇਸ ਨੇ ਆਦਰ ਨ ਕੀਤਾ ਰਿਸ਼ੀ ਸਰਾਪ ਦੇਣ ਲਗਾ ਹਰੀ ਨੇ ਚੱਕਰ ਛਡਿਆ ਓੜਕ ਦੁਰਬਾਸ਼ਾ ਨੂੰ ਕਿਸੇ ਨਾ ਬਚਾਇਆ ਤੇ ਅੰਬਰੀਕ ਨੇ ਹੀ ਬਚਾਇਆ। (ਦੇਖੋ ਵਾਰਾਂ ਭਾਈ ਗੁਰਦਾਸ ਵਾਰ ੧੦ ਪੌੜੀ ੪)॥

†ਇਹ ਰਾਵਨ ਦਾ ਭਰਾ ਕੇਵਲ ਰਾਮਚੰਦ੍ਰ ਜੀ ਨਾਲ ਪਿਆਰ ਕਰਕੇ ਲੰਕਾ ਦਾ ਰਾਜਾ ਬਣ ਗਿਆ ਸੀ।

‡ਇਹ ਕ੍ਰਿਸ਼ਨ ਦਾ ਜਮਾਤੀ ਸੀ ਕ੍ਰਿਸ਼ਨ ਨੇ ਇਸਦੇ ਘਰ ਨਵੇਂ ਬਣਾਕੇ ਧਨ ਨਾਲ ਭਰ ਦਿਤੇ ਸਨ (ਦੇਖੋ ਵਾਰ ੧੦ ਪੌੜੀ ੯)

§ਦੇਖੋ ਵਾਰ ੧੦ ਪੌੜੀ ੧ ਭਾਈ ਗੁਰਦਾਸ ਦੀ। ਧ੍ਰੂਅ ਦਾ ਹਾਲ ਹਛੀ ਤਰਾਂ ਲਿਖਿਆ ਹੈ।

ਪਸੂਆ ਜਿਉ ਸੋਇਓ ਮਨੁਖ ਜਨਮੁ ਹੈ ਹਾਰਿਓ ॥੧॥ ਰਹਾਉ ॥
ਹੇ ਬੌਰੇ ਤੂੰ ਆਪਣਾ ਧਰਮ ਵਿਸਾਰ ਦਿਤਾ ਹੈ, ਪਸ਼ੂ ਵਾਂਙੂ ਪੇਟ ਭਰਕੇ ਸੁਤਾ ਹੈਂ, ਮਨੁਖਾ ਜਨਮ ਹਾਰ ਦਿਤਾ ਈ।

ਸਾਧ ਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥ ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥੧॥
ਸਾਧਾਂ ਦੀ ਸੰਗਤ ਕਦੀ ਨਾ ਕੀਤੀ ਝੂਠੇ ਧੰਧਿਆਂ ਵਿਚ ਲਗਾ ਹੈਂ ਕੁਤੇ, ਸੂਰ, ਕਾਂ, ਵਾਂਙੂ ਭਟਕਦਾ ਉਠ ਚਲਿਓਂ ਭਾਵ ਮਰ ਗਿਓਂ।

ਆਪਸ ਕੌ ਦੀਰਘ ਕਰਿ ਜਾਨੈ ਅਉਰਨ ਕਉ ਲਗ ਮਾਤ ॥ ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥ ੨ ॥
ਆਪਣੇ ਆਪਨੂੰ ਵੱਡਾ ਕਰਕੇ ਜਾਣਦਾ ਹੈਂ ਹੋਰਨਾਂ ਨੂੰ ਛੋਟਾ ਜੋ ਮਨ ਬਾਣੀ, ਸਰੀਰ ਕਰਕੇ ਹੰਕਾਰ ਕਰਦੇ ਹਨ ਸੋ ਮੈਂ ਨਰਕ ਨੂੰ ਜਾਂਦੇ ਦੇਖੇ ਹਨ।

ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ ॥ ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ ॥ ੩ ॥
ਕਾਮੀ, ਕਰੋਧੀ, ਚਾਤੁਰੀ ਠੱਗੀ, ਬਿਅਰਥ ਕੰਮ ਨਿੰਦਿਆ ਕਰਦਿਆਂ ਹੀ ਜਨਮ ਬੀਤ ਗਿਆ, ਕਦੀ ਵੀ ਵਾਹਿਗੁਰੂ ਨਾ ਸਿਮਰਿਆ।

ਕਹਿ ਕਬੀਰ ਚੇਤੈ ਨਹੀਂ ਮੂਰਖੁ ਮੁਗਧੁ ਗਵਾਰੁ ॥ ਰਾਮ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ ॥੪॥੧॥
ਹੇ ਮੂਰਖ, ਮੁਗਧ, ਗਵਾਰ! ਤੁਹਾਨੂੰ ਚੇਤੇ ਨਹੀਂ 'ਤੁਸੀ ਵਾਹਿਗੁਰੂ ਨੂੰ ਯਾਦ ਨਹੀਂ ਕਰਦੇ' ਹਾਇ ਅਫਸੋਸ! ਵਾਹਿਗੁਰੂ ਦਾ ਨਾਮ ਜਾਣਿਆ ਨਹੀਂ ਕਿਸਤਰਾਂ ਏਹ ਪਾਰ ਉਤਰਨਗੇ।
(ਇਕੁਰ ਦੇ ਹਠ ਯੋਗ ਪ੍ਰਦੀਪਕਾ ਤੋਂ ਭਗਤ ਜੀ ਵਾਹਿਗੁਰੂਦਾ ਨਾਮਮੰਗਦੇਹਨ)



ਇਕ ਦਿਨ ਬ੍ਰਾਹਮਣਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਅਕਬਰ ਬਾਦਸ਼ਾਹ ਦੇ ਪਾਸ ਲਾਹੌਰ ਜਾਕੇ ਚੁਗਲੀ ਕੀਤੀ ਕਿ ਗੁਰੂ ਜੀ ਨੇ ਹਿੰਦੂਆਂ ਵਾਲੇ ਕਰਮ ਛੱਡ ਦਿਤੇ ਹਨ ਅਤੇ ਓਹਨਾਂ ਵਲ ਵੇਖਕੇ ਬਿਅੰਤ ਹਿੰਦੂ ਵੀ ਪੁਰਾਤਨ ਰੀਤਾਂ ਛਡ ਬੈਠੇ ਹਨ। ਤੀਰਥਾਂ ਉਤੇ ਜਾਣਾ, ਤੀਰਥਾਂ ਦੀ ਸੇਵਾ ਕਰਨੀ ਸਾਰੀਆਂ ਮਰਯਾਦਾ ਛਡ ਦਿਤੀਆਂ ਹਨ। ਇਹ ਸੁਣਕੇ ਬਾਦਸ਼ਾਹ ਨੇ ਗੁਰੂ ਜੀ ਨੂੰ ਲਾਹੌਰ ਸਦਿਆ। ਗੁਰੂ ਜੀ ਆਪ ਤਾਂ ਨਾ ਗਏ ਰਾਮਦਾਸ ਜੀ ਨੂੰ ਘਲਿਆ ਓਥੇ ਬਾਦਸ਼ਾਹ ਦੇ ਦਰਬਾਰ ਵਿਚ ਗੁਰੂ ਜੀ ਨੇ ਗਾਇਤਰੀ ਦੇ ਅਰਥ ਪੰਡਤਾਂ

ਨੂੰ ਸੁਣਾ ਦਿਤੇ ਅੰਤ ਨੂੰ ਪੰਡਤ ਹਾਰ ਗਏ। ਬਾਦਸ਼ਾਹ ਨੇ ਖੁਸ਼ੀ ਹੋ ਕੇ ਗੁਰੂ ਰਾਮਦਾਸ ਜੀ ਨੂੰ ਇਕੁਰ ਆਖਿਆ:-

[ਸੂਰਜ ਪ੍ਰਕਾਸ਼ ਰਾਸ ੧ ਅੰਸੂ ੪੪ ਚੌਪਈ ੨੯]

ਰਾਮਦਾਸ ਕੇ ਸੰਗ ਪਛਾਰੀ। ਬਾਨੀ ਅਕਬਰ ਸ਼ਾਹ ਉਚਾਰੀ। ਜਗ ਕੇ ਲੋਕ ਦੁਖਹਿ ਤੁਮ ਹੇਰ। ਅਨਿਕ ਭਾਂਤ ਕੀ ਨਿੰਦਾ ਟੇਰ। ਜਾਂਤੇ ਸਭਹਨ ਕੋ ਮਨ ਰਾਖਨ। ਮਮਦਿਸ ਤੇ ਗੁਰ ਸੋ ਕਰ ਭਾਖਨ। ਕਰਨ ਤੀਰਥਨ ਕੋ ਇਸਨਾਨ। ਅੰਗੀਕਾਰ ਕਰਹਿ ਰੁਚ ਠਾਨ। ਤੁਮ ਹੋ ਵਡੇ ਰਖਹੁ ਮਰਯਾਦਾ। ਅਰ ਸਭਹਨ ਕੋ ਮਿਟੇ ਬਿਬਾਦਾ। ਤੀਰਥ ਪਾਵਨ ਤੁਮ ਤੇ ਹੋਇ। ਮੂਰਖ ਨਰ ਜਾਨਹਿ ਨਹਿ ਕੋਇ। ਇਸ ਪ੍ਰਕਾਰ ਕਹਿ ਅਕਬਰ ਸ਼ਾਹੂ। ਰਾਮਦਾਸ ਕਰ ਵਿਦਾ ਉਮਾਹੂ।

{ ਸ੍ਰੀ ਗੁਰੂ ਰਾਮਦਾਸ ਜੀ ਗੁਰਿਆਈ ਪਾਕੇ ਤੇਈਵੀਂ ਵਾਰ ਦਾ ਸ੍ਰੀ ਗੁਰੂ ਅਮਰਦਾਸ ਜੀ ਦੀ ਤੀਰਥ ਯਾਤਰਾ ਦਾ ਪ੍ਰਸੰਗ ਸੁਣਾਉਂਦੇ ਹਨ }

## ਤੁਖਾਰੀ ਮਹਲਾ ੪

**ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥ ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥ ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥ ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥ ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥ ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥ ੧ ॥**

ਅਭੀਚ=ਮਸਿਆ ਵਾਲੇ ਦਿਨ ਸੂਰਜ ਗ੍ਰਹਣ ਨੂੰ ਇਹ ਨਛੱਤ੍ਰ ਲੱਗਦਾ ਹੈ। ਇਕੁਰ ਦੇ ਪੁਰਬ ਦੇ ਇਸ਼ਨਾਨ ਦੇ ਵੇਲੇ ਗੁਰੂ ਸਤਿਗੁਰੂ ਦਾ ਦਰਸ਼ਨ ਸਾਰੀ ਦੁਨੀਆਂ ਨੂੰ ਹੁੰਦਾ ਹੋਇਆ। ਓਹਨਾਂ ਆਦਮੀਆਂ ਦੀ ਖੋਟੀ ਮੈਲ ਦੂਰ ਹੋ ਗਈ ਅਤੇ ਓਹਨਾਂ ਦਾ ਅਗਿਆਨ ਰੂਪ ਹਨੇਰਾ ਵੀ ਦੂਰ ਹੋ ਗਿਆ। ਜਿਨਾਂ ਨੇ ਸਰਧਾ ਨਾਲ ਗੁਰਾਂ ਦਾ ਦਰਸ਼ਨ ਕੀਤਾ ਹੈ ਓਹਨਾਂ ਦਾ ਅਗਿਆਨ ਗੁਰਾਂ ਨੇ ਦੂਰ ਕਰ ਦਿਤਾ ਹੈ ਅਤੇ ਓਹਨਾਂ ਦੇ ਅੰਦਰ ਪ੍ਰਮਾਤਮਾਂ ਦੀ ਸੁਰਤੀ ਦਾ ਚਾਨਣ ਹੋਇਆ ਹੈ। ਓਹਨਾਂ ਦੇ ਜਨਮ ਮਰਨ ਦੇ ਦੁਖ ਇਕ ਪਲ ਵਿਚ ਨਾਸ ਹੋ ਗਏ ਹਨ ਅਤੇ ਨ ਮਰਨ ਵਾਲੇ ਨੂੰ ਓਹਨਾਂ ਨੇ ਪਾ ਲਿਆ ਹੈ। ਇਹ ਪੁਰਬ ਜਦੋਂ ਆਪ ਹਰੀ ਕਰਤੇ ਨੇ ਕੀਤਾ ਹੈ ਤਾਂ ਸਤਿਗੁਰੂ ਵੀ ਕੁਰਛੇਤ੍ਰ ਉਤੇ ਇਸ਼ਨਾਨ ਕਰਨ ਲਈ ਗਿਆ ਹੈ।

ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥ ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥ ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥ ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥ ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥

ਜਦੋਂ ਗੁਰੂ ਜੀ ਕੁਰਛੇਤਰ ਦੇ ਰਸਤੇ ਤੁਰ ਪਏ ਤਾਂ ਸਾਰੇ ਸਿਖਾਂ ਦਾ ਇਕੱਠ ਵੀ ਗੁਰੂ ਜੀ ਦੇ ਨਾਲ ਚਲਿਆ। ਵਿਖਾ=ਪੈਰ। ਪੈਰ ਪੈਰ, ਪਲ ਪਲ, ਅੱਖੀਆਂ ਦੇ ਫਰਕਣ ਪਰਮਾਣ ਰਾਤ ਦਿਨ ਭਗਤਾਂ ਦੀ ਬਾਣੀ ਭਾਵ ਗੁਰਬਾਣੀ ਦਾ ਕੀਰਤਨ ਹੋਣ ਲਗਾ। ਇਕੁਰ ਦੀ ਮਾਲਕ ਦੀ ਭਗਤੀ ਬਣੀ ਹੈ ਜੋ ਸਾਰਾ ਜਗਤ ਵੇਖਣ ਨੂੰ ਆਯਾ ਹੈ। ਜਿਨਾਂ ਨੇ ਗੁਰੂ ਦਾ ਦਰਸ਼ਨ ਕੀਤਾ ਹੈ ਓਹਨਾਂ ਨੂੰ ਹਰੀ ਨੇ ਆਪਣੇ ਨਾਲ ਮਿਲਾ ਲਿਆ ਹੈ। ਤੀਰਥ ਯਾਤਰਾ ਦਾ ਉਦਮ ਜੋ ਆਪ ਗੁਰੂਜੀ ਨੇ ਕੀਤਾਹੈ ਸੋ ਕੇਵਲ ਲੋਕਾਂ ਦੇ ਭਲੇ ਵਾਸਤੇਕੀਤਾਹੈ।

ਪ੍ਰਥਮ ਆਏ ਕੁਲ ਖੇਤਿ ਗੁਰ ਸਤਿਗੁਰ ਪੁਰਬੁ ਹੋਆ ॥ ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥ ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥ ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥ ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥ ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥

ਪਹਿਲੇ ਗੁਰੂ ਜੀ ਕੁਰਖੇਤਰ ਆਏ ਓਥੇ ਗੁਰੂ ਜੀ ਦੇ ਦਰਸ਼ਨ ਕਰਕੇ ਬੜਾ ਭਾਰਾ ਪੁਰਬ ਹੋਇਆ। ਜਦੋਂ ਗੁਰੂ ਜੀ ਦੇ ਆਉਣ ਦੀ ਖਬਰ ਹੋਈ ਤਾਂ ਸਾਰੇ ਸੰਸਾਰ ਦੇ ਲੋਕ (ਤ੍ਰੈਲੋਕ) ਆਏ ਕਿ ਗੁਰੂ ਦਾ ਦਰਸ਼ਨ ਕਰਾਂਗੇ। ਤਿੰਨ ਲੋਕ ਦਰਸ਼ਨ ਕਰਨ ਨੂੰ ਆਏ ਹਨ ਜੋ ਅਗੇ ਦਸਦੇ ਹਨ ਦੇਵਤੇ ਆਦਮੀ ਵਡੇ ੨ ਰਿਖੀ ਮੁਨੀ ਵਡੇ ੨ ਮਹਾਤਮਾਂ ਜਨ ਸਾਰਾ ਜਗਤ ਦਰਸ਼ਨ ਨੂੰ ਆਯਾ ਹੈ। ਜਿਨਾਂ ਨੇ ਗੁਰੂ ਦਾ ਦਰਸ਼ਨ ਪਰਸਿਆ ਹੈ ਉਹਨਾਂ ਦੇ ਸਾਰਿਆਂ ਪਾਪਾਂ ਨੂੰ ਨਾਸ ਕਰਕੇ ਗਵਾ ਦਿਤਾ ਹੈ। ਨਾਂਗੇ ਅਤੇ ਛਿਆਂ ਦਰਸ਼ਨਾਂ ਵਾਲੇ ਸੰਨਿਆਸੀ ਆਦਿਕ ਜੋਗੀ ਸਾਰੇ ਆਕੇ ਭੇਟਾ ਦੇਕੇ ਬਚਨ ਬਿਲਾਸ ਕਰਕੇ ਚਲੇ ਗਏ ਹਨ।

ਦੁਤੀਆ ਜਮੁਨ ਗਏ ਗੁਰ ਹਰਿ ਹਰਿ ਜਪਨੁ ਕੀਆ ॥ ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ॥ ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥ ਗੁਰ ਬਚਨਿ ਮਾਰਗਿਜੋ ਪੰਥਿ ਚਾਲੇ ਤਿਨ ਜਮੁਜਾਗਾਤੀ ਨੇੜਿ ਨ ਆਇਆ॥ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁਕੀਆ ॥

ਦੂਸਰੇ ਗੁਰੂ ਜੀ ਜਮਨਾ ਤੀਰਥ ਉਪਰ ਗਏ ਓਥੇ ਸਿਖਾਂ ਨੇ ਹਰੀ ਨਾਮ ਦਾ ਜਾਪ ਕੀਤਾ। ਗੁਰੂ ਜੀ ਨੂੰ ਮਸੂਲੀਏ ਭੇਟਾ ਦੇਕੇ ਮਿਲਦੇ ਹਨ ਓਹਨਾਂ ਮਸੂਲੀਆਂ ਨੇ ਗੁਰੂ ਦੇ ਮਗਰ ਸਾਰਿਆਂ ਲੋਕਾਂ ਨੂੰ ਮਸੂਲ ਲਏ ਬਿਨਾ ਹੀ ਨਦੀਆਂ ਤੋਂ ਪਾਰ ਲੰਘਾ ਦਿਤਾ ਹੈ (ਅਕਬਰ ਬਾਦਸ਼ਾਹ ਵਲੋਂ ਹੁਕਮ ਸੀ ਕਿ ਗੁਰੂ ਜੀ ਪਾਸੋਂ ਅਤੇ ਓਹਨਾਂ ਦੇ ਮਗਰ ਜੋ ਸਿਖ ਸੰਗਤ ਹੋਵੇ ਕਿਸੇ ਪਾਸੋਂ ਮਸੂਲ ਨਹੀਂ ਲੈਣਾ ਇਸ ਲਈ ਉਹ ਮਸੂਲੀਏ ਭੇਟਾ ਦੇਕੇ ਮਿਲਦੇ ਸਨ)। ਜਿਨਾਂ ਨੇ ਹਰੀ ਨਾਮ ਨੂੰ ਯਾਦ ਕੀਤਾ ਹੈ ਉਹ ਸਾਰੀ ਦੁਨੀਆਂ ਗੁਰੂ ਜੀ ਦੇ ਪਿਛੇ ਛੁਟ ਜਾਂਦੀ ਹੋਈ ਭਾਵ ਹੋਰਨਾਂ ਲੋਕਾਂ ਨੂੰ ਵੀ ਮਲਾਹਾਂ ਨੇ ਛਡ ਦਿਤਾ ਜੇਹੜਾ ਨਾਮ ਜਪਦਾ ਸੀ ਓਹੋ ਸਿਖ ਸਮਝਿਆ ਜਾਂਦਾ ਸੀ ਇਹ ਸਿਖ ਦੀ ਵਡੀ ਨਿਸ਼ਾਨੀ ਸੀ। ਜੇਹੜੇ ਆਦਮੀ ਸੰਸਾਰ ਦੇ ਰਸਤੇ ਵਿਚ ਗੁਰੂ ਦੇ ਬਚਨ ਮੰਨਕੇ ਤੁਰਦੇ ਹਨ ਓਨਾਂ ਦੇ ਨੇੜੇ ਜਮ ਰੂਪ ਮਸੂਲੀਆ ਨਹੀਂ ਆਉਂਦਾ ਹੈ। ਸਾਰਾ ਜਗਤ ਗੁਰੂ ਗੁਰੂ ਬੋਲਦਾ ਹੈ ਗੁਰੂ ਦਾ ਨਾਮ ਲੈਣ ਨਾਲ ਸਾਰਾ ਸੰਸਾਰ ਮਸੂਲੀਆਂ ਪਾਸੋਂ ਛੁਟ ਗਿਆ ਹੈ।

ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥ ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ॥ ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥ ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥ ਜਾਗਾਤੀਆ ਉਪਾਵ ਸਿਆਣਪ ਕਰਿ ਬੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥ ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥ ੫ ॥

ਤੀਜੇ ਗੁਰੂ ਜੀ ਗੰਗਾ ਉਤੇ ਆਏ ਓਥੇ ਬੜਾ ਅਸਚਰਜ ਤਮਾਸ਼ਾ ਹੋਇਆ। ਗੁਰੂ ਜੀ ਦਾ ਦਰਸ਼ਨ ਕਰਕੇ ਸਾਰੀ ਦੁਨੀਆਂ ਮੋਹਤ ਹੋ ਗਈ ਕਿਸੇ ਮਸੂਲੀਏ ਨੇ ਕਿਸੇ ਕੋਲੋਂ ਆਢ=ਅਧੀ ਕੌਡੀ ਜਾਂ ਕੌਡੀ। ਦਾਮ=ਦੋ ਕੌਡੀਆਂ ਭਾਵ ਕਿਸੇ ਕੋਲੋਂ ਕੁਛ ਵੀ ਨਹੀਂ ਲਿਆ ਹੈ, ਦਾਮ=ਦਮੜੇ, ਪੈਸੇ ਦਾ ਚੌਧਵਾਂ ਹਿਸਾ ਭਾਵ ਇਕ ਕੌਡੀ। ਆਢ = ਅਧੀ ਕੌਡੀ। ਕੌਡੀ ਭਰ ਕੁਛ ਵੀ ਬੋਲਕ ਵਿਚ ਨ ਪਿਆ ਮਸੂਲੀਆਂ ਨੂੰ ਮੋਨਤਾ ਰੂਪ ਗੋਲਕ ਮੁੰਦਣੀ ਪਈ ਭਾਵ ਮਸੂਲੀਏ ਗੁਰੂ ਦਾ ਦਰਸ਼ਨ ਕਰਕੇ ਮੋਹਤ ਹੋ ਗਏ ਅਤੇ ਗੋਲਕ ਨੂੰ ਬੰਦ ਕਰਕੇ ਇਕਰ ਗਲਾਂ ਕਰਣ ਲਗੇ। ਹੇ ਭਾਈ ਅਸੀਂ ਕੀ ਕਰੀਏ ਤੇ ਕਿਸ ਪਾਸੋਂ ਮਸੂਲ ਮੰਗੀਏ ਸਾਰੀ ਦੁਨੀਆਂ ਦੌੜਕੇ ਗੁਰੂ ਦੇ ਮਗਰ ਪੈ ਗਈ ਹੈ ਭਾਵ ਸਾਰੇ ਗੁਰੂ ਦੇ ਸਿਖ ਕਹਾਉਂਦੇ ਹਨ। ਮਸੂਲੀਆਂ ਨੇ ਸਰੀਰ ਕਰਕੇ ਉਪਾ ਵੀ ਬੜਾ ਕੀਤਾ ਬਾਣੀਕਰਕੇ ਚਤੁਰਾਈ ਵੀ ਬੜੀਕੀਤੀ ਮਨ ਕਰਕੇ ਵਿਚਾਰ ਵੀ ਬੜਾ ਕਰ ਲਿਆ ਕਿ ਇਸ ਮੇਲੇ ਵਿਚ ਸਾਨੂੰ ਕੁਛ ਨਹੀਂ ਮਿਲਣਾ ਹੈ ਇਹ ਹਾਲ ਦੇਖਕੇ ਸਾਰਿਆਂ ਮਸੂਲੀਆਂ ਦਾ ਟੋਲਾ ਗੋਲਕਾਂ ਭੰਨਕੇ ਉਠਕੇ ਚਲਿਆ ਗਿਆ ਭਾਵ ਕਿ ਅਸੀਂ ਬਾਦਸ਼ਾਹ ਨੂੰ ਆਖਕੇ ਆਪਣੇ ਠੇਕੇ ਵਿਚ ਕੁਛ ਰਿਆਇਤ ਕਰਾ ਲਵਾਂਗੇ।

ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥ ਗੁਰੁ ਸਤਿਗੁਰੁ ਗੁਰੁ ਗੋਵਿੰਦ ਪੁਛਿ ਸਿਮ੍ਰਿਤਿ ਕੀਤਾ ਸਹੀ ॥ ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀ ਰਾਮ ਕਰਿ ਗੁਰ ਗੋਵਿੰਦੁ ਧਿਆਇਆ ॥ ਦੇਹੀ ਨਗਰਿ ਕੋਟਿ ਪੰਚ ਚੋਰ ਬਟਵਾਰੇ ਤਿਨਕਾ ਥਾਉ ਥੇਹੁ ਗਵਾਇਆ ॥ ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥ *ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥ ੬ ॥ ੪ ॥ ੧੦ ॥

ਜਦੋਂ ਗੁਰੂ ਜੀ ਕਨਖਲ ਉਤੇ ਪਹੁੰਚੇ ਤਾਂ ਓਥੇ ਜਵਾਲਾ ਮੁਖੀ ਦੇ ਮਹਾਜਨੀ ਲੋਗ ਜਥਾ ਯੋਗ ਭੇਟਾ ਲੈਕੇ ਆਏ ਅਤੇ ਓਨਾਂ ਨੇ ਗੁਰੂ ਦੀ ਓਟ ਫੜੀ। ਗੁਰੂ ਪ੍ਰਮੇਸ਼ਰ ਦਾ ਰੂਪ ਹਨ ਇਹ ਸਾਰਿਆਂ ਨੇ ਸਿੰਮ੍ਰਿਤੀਆਂ ਦੁਆਰਾ ਸਿਆਣਿਆਂ ਸਿਆਣਿਆਂ ਵਿਦਵਾਨਾਂ ਤੋਂ ਪੁਛਕੇ ਨਿਸਚਾ ਕੀਤਾ ਹੈ।

---

*ਜੋ ਦੋ ਵਾਰ ਪੰਗਤੀ ਆਈ ਹੈ ਉਸ ਦਾ ਅਰਥ ਇਕ ਵਾਰ ਕਰ ਦਿਤਾ ਹੈ।

ਸਾਰਿਆਂ ਸਿੰਮ੍ਰਿਤੀਆਂ ਸ਼ਾਸਤ੍ਰਾਂ ਦੇ ਕਰਤਿਆਂ ਨੇ ਗੁਰੂ ਨੂੰ ਗੋਬਿੰਦ ਦਾ ਰੂਪ ਨਿਸ਼ਚੇ ਕੀਤਾ ਹੈ ਭਾਵ ਕੋਈ ਬੜਾ ਸਿਆਣਾ ਜੋਤਸ਼ੀ ਸੀ ਉਸਨੇ ਸਾਰਿਆਂ ਨੂੰ ਦਸਿਆ ਕਿ ਗੁਰੂ ਪੂਰਨ ਪ੍ਰਮਾਤਮਾ ਦਾ ਅਵਤਾਰਹਨ ਸੁਕਦੇਵ, ਪ੍ਰਹਿਲਾਦ ਆਦਿਕ ਭਗਤਾਂ ਨੇ ਸ੍ਰੀ ਰਾਮ ਗੋਬਿੰਦ ਰੂਪ ਜਾਣਕੇ ਗੁਰੂ ਨੂੰ ਯਾਦ ਕੀਤਾ ਹੈ। ਸੂਛਮ ਦੇਹ ਨਗਰੀ ਹੈ ਅਤੇ ਇਹ ਅਸਥੂਲ ਸਰੀਰ ਜਿਸਦਾ ਕਿਲਾ ਹੈ ਇਸ ਵਿਚ ਰਾਹ ਮਾਰ ਪੰਜ ਚੋਰ ਕਾਮ ਆਦਿਕ ਸੋ ਇਹਨਾਂ ਦਾ ਇਸ ਸਰੀਰ ਵਿਚੋਂ ਥੇਹ = ਪਿੰਡ, ਥਾਉ = ਰਹਿਣ ਵਾਲਾ ਥਾਂ ਭਾਵ ਨਾਮ ਨਿਸ਼ਾਨ ਹੀ ਦੂਰ ਕਰ ਦਿਤਾ ਹੈ। ਗੁਰੂ ਦੇ ਨਾਲ ਰੋਜ ਕੀਰਤਨ ਅਤੇ ਬੜਾ ਪੁੰਨ ਦਾਨ ਹੁੰਦਾ ਹੈ ਅਤੇ ਪੁਰਾਣਾਂ ਦੀਆਂ ਕਥਾ ਹੁੰਦੀਆਂ ਹਨ ਗੁਰੂ ਰਾਮਦਾਸ ਜੀ ਆਖਦੇ ਹਨ ਗੁਰੂ ਅਮਰਦਾਸ ਦੇ ਬਚਨਾਂ ਨੂੰ ਮੰਨਕੇ ਸਿਖਾਂ ਨੇ ਹਰੀ ਦੀ ਭਗਤੀ ਲੈ ਲਈ ਹੈ।

## ਤੁਖਾਰੀ ਛੰਤ ਮਹਲਾ ੫

## ੧ ੴ ਸਤਿਗੁਰਪ੍ਰਸਾਦਿ ॥

**ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ॥ ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ ॥ ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ ॥ ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ ॥ ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥ ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥**

ਹੇ ਲਾਲਨਾ = ਪਿਆਰੇ ਮੈਂ ਤੇਰੇ ਉਤੋਂ ਦੀ ਵਾਰਨੇ ਜਾਂਦਾ ਹਾਂ ਮੈਂ ਗੁਰਾਂ ਨੂੰ ਆਪਣਾ ਮਨ ਵੇਚ ਦਿਤਾ ਹੈ। ਤੇਰਾ ਸ਼ਬਦ ਸੁਣ ਕੇ ਮੇਰਾ ਮਨ ਭਿੱਜ ਗਿਆ ਹੈ। ਜਿਸ ਤਰਾਂ ਮੱਛੀ ਪਾਣੀ ਵਿਚ ਭਿੱਜੀ ਹੁੰਦੀ ਹੈ ਇਸਤਰਾਂ ਇਹ ਮਨ ਭਿੱਜ ਗਿਆ ਹੈ ਹੇ ਹੰਕਾਰ ਦੇ ਨਾਸ਼ ਕਰਨ ਵਾਲੇ ਤੇਰਾ ਹੀ ਮੈਨੂੰ ਪਰੇਮ ਲਗਾ ਹੋਇਆ ਹੈ। ਹੇ ਠਾਕੁਰ ਤੇਰੀ ਕੀਮਤ ਨਹੀਂ ਦਸੀ ਜਾਂਦੀ ਤੇਰਾ ਸਰੂਪ ਬਿਅੰਤ ਵੱਡਾ ਹੈ। ਹੇ ਮਾਲਕ ਸਾਰਿਆਂ ਗੁਣਾਂ ਦੇ ਦਾਤੇ ਮੇਰੀ ਗਰੀਬ ਦੀ ਇਕ ਬੇਨਤੀ ਸੁਣ। ਗੁਰੂ ਜੀ, ਮੈਂ ਬਲਿਹਾਰ ਜਾਂਦਾ ਹਾਂ ਮੈਂ ਆਪਣਾ ਜੀਅ ਵੀ ਆਪਦੇ ਉਤੋਂ ਦੀ ਬਲਿਹਾਰ ਕਰ ਦਿਤਾ ਹੈ ਮੈਨੂੰ ਇਕ ਵਾਰੀ ਦਰਸ਼ਨ ਤਾਂ ਦੇਹ।

**ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ ॥ ਫੂਟੀ**

**ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ ॥੧॥**

ਹੇ ਕਾਮ, ਕਰੋਧ, ਤ੍ਰਿਸ਼ਨਾ ਦੇ ਨਿਕਲੇ ਹੋਏ ਤੂੰ ਇਕ ਦੀ ਪਰਾਪਤੀ ਨਹੀਂ ਜਾਣੀ (ਤੇਰੀਆਂ) ਅੱਖਾਂ ਫੁਟ ਗਈਆਂ ਹਨ (ਇਸ ਲਈ) (ਤੈਨੂੰ) ਕੁਝ ਨਹੀਂ ਦਿਸਦਾ (ਹੇ ਵਾਹਿਗੁਰੂ !) ਇਕੁਰ ਹੀ ਜੀਵ ਬਹੁਤ ਪਾਣੀ ਤੋਂ ਬਿਨਾਂ ਡੁਬ ਮਰੇ ਹਨ।

**ਚਲਤ ਕਤ *ਟੇਢੇ ਟੇਢੇ ਟੇਢੇ ॥ ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥ ੧ ॥ ਰਹਾਉ ॥**

ਅਸਤਿ=ਹੱਡੀਆਂ। ਮੂੰਦੇ = ਮੁੰਦੇ ਹੋਏ।

ਓਏ ਕੀ ਟੇਢੇ ਟੇਢੇ ਚਲਦੇ ਹੋ ? ਹੱਡੀਆਂ, ਚੰਮ, ਵਿਸ਼ਟਾ ਦੇ ਭਰੇ ਹੋਏ ਦੁਰਗੰਧ ਹੀ ਦੇ ਢੱਕੇ ਹੋਏ।

**ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ ॥ ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ॥੨॥**

ਹੇ ਭਾਈ ਵਾਹਿਗੁਰੂ ਨੂੰ ਨਹੀਂ ਜਪਦੇ ਕਿਸ ਭਰਮ ਵਿਚ ਭੁਲ ਰਹੇ ਹੋ "ਤੁਹਾਡੇ ਕੋਲੋਂ ਕਾਲ ਦੂਰ ਨਹੀਂ" ਜੇ ਅਨੇਕਾਂ ਹੀ ਯਤਨ ਕਰਕੇ ਇਸ ਸਰੀਰ ਨੂੰ ਰਖੇ ਤੇ ਤਾਂ ਵੀ ਏਹ ਉਨਾ ਚਿਰ ਰਹੇ ਗਾ ਜਿਨਾ ਚਿਰ ਇਸਦੀ ਅਵਸਥਾ ਪੂਰੀ ਕੀਤੀ ਹੋਈ (ਪੂਰੀ ਨਹੀਂ ਹੁੰਦੀ) ਹੈ।

**ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ ॥ ਜਾ ਤਿਸੁ ਭਾਵੈ ਸਤਿਗੁਰੁ ਭੇਟੈ ਏਕੋ ਨਾਮੁ ਬਖਾਨੀ ॥ ੩ ॥**

ਆਪਣਾ ਕੀਤਾ ਕੁਝ ਨਹੀਂ ਹੁੰਦਾ 'ਕੀ ਕੋਈ ਪ੍ਰਾਣੀ ਕਰੇ' ਜੇ ਤਿਸ ਵਾਹਿਗੁਰੂ ਨੂੰ ਭਾਵੇ ਤਾਂ ਸਤਿਗੁਰੂ ਮਿਲਦੇ ਹਨ ਫਿਰ ਜੀਵ ਇਕ ਨਾਮ ਨੂੰ ਹੀ ਆਖਦਾ ਹੈ।

---

* ਜਵਾਨਾਂ ਨੂੰ ਚਾਹੀਦਾ ਹੈਕਿ ਆਪਣੀ ਜਵਾਨੀ ਦਾ ਹੰਕਾਰ ਨਾ ਕਰਨ ਇਕ ਕੋਈ ਬੁਢਾ ਆਦਮੀ ਅੱਖੀਆਂ ਤੋਂ ਹੀਣ ਤੁਰਿਆ ਜਾਂਦਾ ਸੀ ਓਸ ਦੀ ਸੋਟੀ ਇਕ ਕਿਸੇ ਜਵਾਨ ਲੜਕੇ ਨੇ ਪੈਰ ਮਾਰਕੇ ਹਥ ਵਿਚੋਂ ਸੁਟ ਦਿਤੀ ਓਹ ਅੰਨਾਂ ਜ਼ਮੀਨ ਤੇ ਬੈਠਕੇ ਟੋਹਣ ਲੱਗਾ ਤੇ ਸੋਟੀ ਲਭਣ ਲੱਗਾ ਹੈ ਜਵਾਨ ਆਦਮੀ ਨੇ ਆਖਿਆ ਬਾਬਾ ਕੀ ਲਭਦਾ ਹੈਂ ? ਬੁਢਾ ਆਖਣ ਲਗਾ, ਜਵਾਨੀ ਰੂਪ ਮੋਤੀ ਰੇਤ=ਵਿਸ਼ੇ ਵਿਕਾਰ ਸੰਸਾਰ ਵਿਚ ਡਿਗ ਪਏ ਹਨ ਮੈਂ ਉਹ ਲਭਦਾ ਹਾਂ ਕਿਸੇ ਦਿਨ ਨੂੰ ਮੇਰੇ ਵਾਕਣ ਤੂੰ ਵੀ ਲਭੇਂਗਾ ਅਤੇ ਰੋਵੇਂਗਾ।

## ਭੈਰਉ ਮਹਲਾ ੫

ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥ ੧ ॥ ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥ ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾਂ ਕਹਾਂ ਪ੍ਰਭੁ ਤੂੰ ਵਰਤੰਤਾ ॥ ੨ ॥ ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥

ਪੂਰੀ ਸਮਝ ਵਾਲਾ ਪ੍ਰਮਾਤਮਾਂ ਦਾ ਭਗਤ ਉਠਣ ਲੱਗਾ ਵੀ ਸੁਖੀ ਹੁੰਦਾ ਹੈ ਅਤੇ ਬਹਿਣ ਲਗਾ ਵੀ ਸੁਖੀ ਹੁੰਦਾ ਹੈ ਭਾਵ ਹਰ ਵੇਲੇ ਸੁਖੀ ਰਹਿੰਦਾ ਹੈ ਜਦੋਂ ਇਕੁਰ ਸਮਝ ਲੈਂਦਾ ਹੈ ਤਾਂ ਉਸ ਨੂੰ ਕਿਸੇ ਤਰਾਂ ਦਾ ਡਰ ਨਹੀਂ ਲਗਦਾ ਹੈ। ਸਾਡਾ ਰਾਖਾ ਤਾਂ ਇਕ ਮਾਲਕ ਹੈ ਹੇ ਗੁਰੂ ਤੂੰ ਸਾਰਿਆਂ ਆਦਮੀਆਂ ਦੇ ਅੰਦਰ ਦੀਆਂ ਗੱਲਾਂ ਜਾਨਣ ਵਾਲਾ ਹੈਂ। ਸੌਣ ਲਗਾ ਵੀ ਚਿੰਤਾ ਤੋਂ ਬਿਨਾਂ ਹਾਂ ਅਤੇ ਜਾਗਣ ਲੱਗਾ ਵੀ ਚਿੰਤਾ ਤੋਂ ਬਿਨਾਂ ਹਾਂ ਅਤੇ ਮੈਂ ਇਕੁਰ ਜਾਣਦਾ ਹਾਂ ਕਿ ਜਿੱਥੇ ਕਿੱਥੇ ਤੂੰ ਜੋ ਮੇਰਾ ਮਾਲਕ ਹੈਂ ਵਰਤ ਰਿਹਾ ਹੈਂ ਭਾਵ ਸਾਰੀਆਂ ਥਾਵਾਂ ਵਿਚ ਤੂੰ ਫਿਰਦਾ ਹੈਂ। ਮੈਂ ਘਰ ਵਿਚ ਵੀ ਸੁਖ ਨਾਲ ਵਸਿਆ ਹਾਂ ਅਤੇ ਬਾਹਰ ਵੀ ਸੁਖ ਹੀ ਪਾਯਾ ਹੈ ਭਾਵ ਰਿਦਾ ਵੀ ਸੁਖੀ ਹੈ ਅਤੇ ਸਰੀਰ ਕਰਕੇ ਬਾਹਰ ਦੇ ਵਿਹਾਰ ਕਰਦਾ ਵੀ ਸੁਖੀ ਹਾਂ। ਗੁਰੂ ਜੀ- ਗੁਰੂ ਨੇ ਮੈਨੂੰ ਇਕੁਰ ਦਾ ਉਪਦੇਸ਼ ਪੱਕਾ ਕਰਾ ਦਿਤਾ ਹੈ।

## ਭੈਰਉ ਮਹਲਾ ੫

ਤਉ ਕੜੀਐ ਜੇ ਹੋਵੈ ਬਾਹਰਿ ॥ ਤਉ ਕੜੀਐ ਜੇ ਵਿਸਰੈ ਨਰ ਹਰਿ ॥ ਤਉ ਕੜੀਐ ਜੇ ਦੂਜਾ ਭਾਏ ॥ ਕਿਆ ਕੜੀਐ ਜਾਂ ਰਹਿਆ ਸਮਾਏ ॥ ੧ ॥

ਹੇ ਪ੍ਰਮਾਤਮਾਂ ਤਾਂ ਝੂਰੀਏ ਜੇ ਕੁਛ ਤੇਰੇ ਹੁਕਮ ਤੋਂ ਬਾਹਰ ਹੁੰਦਾ ਹੋਵੇ। ਜੇ ਨਰ ਸਿੰਘ ਰੂਪ ਵਾਹਿਗੁਰੂ ਤੇਰਾ ਨਾਮ ਭੁਲ ਜਾਵੇ ਤੇ ਤਾਂ ਝੂਰੀਏ ਜੇ ਦੁਵੈਤ

*ਜਿਨਾ ਮਹਾਂ ਪੁਰਸ਼ਾਂ ਪਾਸ ਗੁਰ ਮੰਤ੍ਰ ਦੀ ਮਹੱਤਤਾ ਹੈ ਅਜਕਲ ਦੇ ਸਮੇ ਵਿਚ ਵੀ ਓਨਾਂ ਦੇ ਮਹਾਂ ਵਾਕਾਂ ਵਿਚ ਮਹਾਨ ਸ਼ਕਤੀ ਹੈ ਦੇਖੋ ਤੀਸਰੀ ਵਾਰ ਸਤਵੀਂ ਪੋਥੀ ਖਾਲਸਾ ਗੁਰਮਤ ਪ੍ਰੈਸ ਛਿਹਰਟਾ ਵਿਚ ਛਪੀ 'ਸੁਲਤਾਨ ਪੂਛੇ ਸੁਨਬੋਨਾਮਾ' ਇਸ ਸ਼ਬਦ ਦਾ ਫੁਟ ਨੋਟ ਸੰਤ ਅਤਰ ਸਿੰਘ ਜੀ ਦੀ ਕਰਾਮਾਤ।

ਭਾਵ ਹੋ ਜਾਵੇ ਤੇ ਤਾਂ ਝੂਰੀਏ ਜਾਂ ਉਸਤੋਂ ਬਿਨਾ ਕੋਈ ਦੂਜਾ ਹੋਵੇ। ਕੀ ਝੂਰੀਏ ਜੇ ਓਹ ਸਾਰਿਆਂ ਜੀਵਾਂ ਵਿਚ ਮਿਲ ਰਿਹਾ ਹੈ।

ਮਾਇਆ ਮੋਹਿ ਕੜੇ ਕੜਿ ਪਚਿਆ ॥ ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥੧॥ ਰਹਾਉ ॥

ਇਹ ਜੀਵ ਤੇਰੀ ਮਾਇਆ ਦੇ ਮੋਹ ਵਿਚ ਝੂਰ ਝੂਰਕੇ ਸੜ ਰਿਹਾ ਹੈ। ਤੇਰੇ ਨਾਮ ਤੋਂ ਬਿਨਾ ਭਰਮ ਦਾ ਭਰਮਾਇਆ ਹੋਇਆ ਚੁਰਾਸੀ ਲਖ ਜੂਨੀਆਂ ਵਿਚ ਭਰਮ ਕਰਕੇ ਖਪ ਗਿਆ ਹੈ।

ਤਉ ਕੜੀਐ ਜੇ ਦੂਜਾ ਕਰਤਾ ॥ ਤਉ ਕੜੀਐ ਜੇ ਅਨਿਆਇ ਕੋ ਮਰਤਾ ॥ ਤਉ ਕੜੀਐ ਜੇ ਕਿਛੁ ਜਾਣੈ ਨਾਹੀ ॥ ਕਿਆ ਕੜੀਐ ਜਾ ਭਰਪੂਰਿ ਸਮਾਹੀ ॥੨॥

ਜੇ ਕੋਈ ਦੂਸਰਾ ਕਰਦਾ ਹੋਵੇ ਤੇ ਤਾਂ ਝੂਰੀਏ ਜੇ ਕੋਈ ਅਨਯਾਇ ਨਾਲ ਮਰਦਾ ਹੋਵੇ ਤੇ ਤਾਂ ਝੂਰੀਏ ਜੇ ਕੁਛ ਓਹ ਜਾਣਦਾ ਨਾ ਹੋਵੇ ਤੇ ਤਾਂ ਝੂਰੀਏ। ਕੀ ਝੂਰੀਏ ਜਾਂ ਉਹ ਸਾਰੇ ਭਰਪੂਰ ਹੋਕੇ ਸਮਾ ਰਿਹਾ ਹੈ ਭਾਵ ਸਾਰਿਆਂ ਵਿਚ ਲਗਾਤਾਰ ਮਿਲਿਆ ਹੋਯਾ ਹੈ।

ਤਉ ਕੜੀਐ ਜੇ ਕਿਛੁ ਹੋਇ ਧਿਙਾਣੈ ॥ ਤਉ ਕੜੀਐ ਜੇ ਭੂਲਿ ਰੰਞਾਣੈ ॥ ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ ॥੩॥

ਜੇ ਕੁਛ ਜੋਰਾਵਰੀ ਨਾਲ ਹੁੰਦਾ ਹੋਵੇ ਤੇ ਤਾਂ ਝੂਰੀਏ। ਜੇਕਰ ਭੁਲ ਕੇ ਕੋਈ ਕਿਸੇ ਨੂੰ ਦੁਖਾਵੇ ਦਬਾਵੇ ਤੇ ਤਾਂ ਝੂਰੀਏ। ਗੁਰੂ ਨੇ ਆਖਿਆ ਹੈ ਜੋ ਕੁਛ ਹੁੰਦਾ ਹੈ ਸਭ ਵਾਹਿਗੁਰੂ ਵਲੋਂ ਹੁੰਦਾ ਹੈ ਤਾਂ ਝੂਰਨਾ ਛੱਡ ਕੇ ਅਸੀਂ ਬੇ ਫਿਕਰ ਹੋਕੇ ਸੌਂਦੇ ਹਾਂ।

ਪ੍ਰਭ ਤੂ ਹੈ ਠਾਕੁਰੁ ਸਭੁ ਕੋ ਤੇਰਾ ॥ ਜਿਉ ਭਾਵੈ ਤਿਉ ਕਰਹਿ ਨਿਬੇਰਾ ॥ ਦੁਤੀਆ ਨਾਸਤਿ ਇਕੁ ਰਹਿਆ ਸਮਾਇ ॥ ਰਾਖਹੁ ਪੈਜ ਨਾਨਕ ਸਰਣਾਇ ॥੪॥੫॥੧੮॥

ਹੇ ਮਾਲਕ ਤੂੰ ਸਭ ਦਾ ਠਾਕਰ ਹੈਂ ਹਰ ਕੋਈ ਤੇਰਾ ਦਾਸ ਹੈ। ਜੀਕੂੰ ਤੈਨੂੰ ਚੰਗਾ ਲਗਦਾ ਹੈ ਉਸੇ ਹੀ ਤਰ੍ਹਾਂ ਤੂੰ ਜੀਵਾਂ ਦਾ ਨਯਾਇ ਕਰਦਾ ਹੈਂ। ਦੂਸਰਾ ਨਹੀਂ ਹੈ ਇਕ ਤੂੰ ਹੀ ਸਾਰਿਆਂ ਵਿਚ ਸਮਾ ਰਿਹਾ ਹੈਂ। ਗੁਰੂ ਜੀ- ਦਾਸ ਦੀ ਪੈਜ ਰਖੋ ਮੈਂ ਆਪ ਦੀ ਸ਼ਰਣ ਹਾਂ।

## ਸਾਰਗ ਮਹਲਾ ੫

***ਮਾਖੀ ਰਾਮ ਕੀ ਤੂ ਮਾਖੀ ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥੧॥ ਰਹਾਉ ॥**

ਹੇ ਮਾਇਆ ਰੂਪ ਮੱਖੀਏ ਤੂੰ ਰਾਮ ਦੀ ਚੰਚਲ ਹੋਈ ਹੋਈ ਮੱਖੀ ਹੈਂ ਭਾਵ ਇਕ ਥਾਂ ਅਰਾਮ ਨਾਲ ਨਹੀਂ ਬਹਿੰਦੀ ਹੈਂ। ਜਿਥੇ ਬਹੁਤ ਮੈਲ ਹੁੰਦੀ ਹੈ ਓਥੇ ਹੀ ਤੂੰ ਬੈਠਦੀ ਹੈਂ ਭਾਵ ਖੋਟਿਆਂ ਰਿਦਿਆਂ ਵਿਚ ਤੂੰ ਰਹਿੰਦੀ ਹੈਂ ਉਸ ਆਦਮੀ ਨੂੰ ਤੇਰੀ ਵਾਸਨਾ ਰਹਿੰਦੀ ਹੈ ਜੇਹੜਾ ਮਹਾਂ ਹੰਕਾਰ ਰੂਪ ਵਿਸ਼ਿਆਂ ਦਾ ਚਾਖੀ = ਭੋਗਣ ਵਾਲਾ ਹੁੰਦਾ ਹੈ । ਤੂੰ ਬਹੁਤਿਆਂ ਵਿਸ਼ਟਾ ਆਦਿਕ ਵਿਸ਼ਿਆਂ ਦਾ ਰਸ ਚਖਦੀ ਹੈਂ।

**ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ ॥ ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ ॥੧॥**

ਕਿਸੇ ਥਾਂ ਵਿਚ ਤੂੰ ਅਰਾਮ ਨਾਲ ਟਿਕਣਾ ਨਹੀਂ ਪਾਉਂਦੀ ਹੈਂ ਇਹ ਤੇਰੀ ਰੀਤੀ ਮੈਂ ਅਖਾਂ ਨਾਲ ਆਪ ਵੇਖੀ ਹੈ ਭਾਵ ਚੰਚਲ ਹੈਂ। ਸੰਤਾਂ ਤੋਂ ਬਿਨਾ ਤੂੰ ਹੋਰ ਕਿਸੇ ਨੂੰ ਨਹੀਂ ਛਡਿਆ ਹੈ ਭਾਵ ਸਾਰਿਆਂ ਨੂੰ ਮੋਹਿਆ ਹੋਇਆ ਤੇ ਛਲਿਆ ਹੋਇਆ ਹੈ ਇਕ ਸੰਤ ਜਨ ਗੋਬਿੰਦ ਦੀ ਪਾਖੀ = ਸ਼ਰਣ ਪੈ ਗਏ ਹਨ ਓਹ ਤੇਰੇ ਤੋਂ ਬਚੇ ਹਨ।

**ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥ ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥੨॥੯੯॥੧੨੨॥**

ਛੋਟੇ ਵਡੇ ਜੀਅ ਜੰਤ ਸਾਰੇ ਤੂੰ ਮੋਹ ਲਏ ਹਨ ਤੈਨੂੰ ਸੰਤਾਂ ਤੋਂ ਬਿਨਾ ਕਿਸੇ ਨੇ ਨਹੀਂ ਵੇਖਿਆ ਹੈ ਭਾਵ ਸੰਤਾਂ ਨੇ ਤੈਨੂੰ ਝੂਠ ਜੜ ਦੁਖ ਰੂਪ ਸਮਝਿਆ ਹੈ। ਗੁਰੂ ਜੀ- ਜੇਹੜਾ ਸਬਦ = ਬ੍ਰਹਮ ਭਾਵ ਪਰਮਾਤਮਾ ਸੱਚ ਰੂਪ ਅੰਤਸ਼ ਕਰਣ ਦੀਆਂ ਬਿਰਤੀਆਂ ਦਾ ਸਾਖੀ ਹੈ ਉਸਦਾ ਕੀਰਤਨ ਕਰਕੇ ਸੁਰਤੀ ਹੋਈ ਹੈ ਅਤੇ ਓਸ ਹੀ ਵਿਚ ਮੈਂ ਦਾਸ ਰਤਿਆ ਹੋਇਆ ਹਾਂ ।

---

*ਤੀਸਰੀ ਵਾਰੀ ਸਤਵੀ ਪੋਥੀ ਖਾਲਸਾ ਗੁਰਮਤ ਪ੍ਰੈਸ ਛਿਹਰਟਾ ਵਿਚ ਛਪੀ ਹੈ ਇਸਦਾ ਫੁਟ ਨੋਟ ਓਥੋਂ ਦੇਖੋ।

## ਸੋਰਠਿ ਮਹਲਾ ੫

ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥ ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥ ੧ ॥

ਮੂਰਖ ਮਾਇਆ ਦੇ ਮੋਹ ਰੂਪ ਹਨੇਰੇ ਵਿਚ ਡੁਬਾ ਹੋਇਆ ਹੈ ਜੇਹੜਾ ਦੇਣ ਵਾਲਾ ਵਾਹਿਗੁਰੂ ਹੈ ਉਸ ਨੂੰ ਨਹੀਂ ਜਾਣਦਾ। ਜਿਸ ਨੇ ਪੰਜ ਤੱਤਾਂ ਨੂੰ ਸਾਜ ਕੇ ਫਿਰ ਤੇਰਾ ਪਿੰਡ = ਸਰੀਰ ਬਣਾਇਆ ਹੈ ਉਸ ਨੂੰ ਭੁਲਾ ਕੇ ਸਾਰਿਆਂ ਕੰਮਾਂ ਦੇ ਕਰਨ ਵਿਚ ਆਪਣਾ ਹੀ ਜੋਰ ਮੰਨਦਾ ਹੈ।

ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥ ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ ਰਹਾਉ ॥ ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ ॥ ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥੨॥

ਹੇ ਮੂਰਖ ਮਨਾ ਤੇਰਿਆਂ ਕੰਮਾਂ ਨੂੰ ਸਮਰੱਥ ਮਾਲਕ ਵੇਖਦਾ ਹੈ। ਜੇਹੜਿਆਂ ੨ ਕਰਮਾਂ ਨੂੰ ਤੂੰ ਲੁਕ ਛਿਪ ਕੇ ਕਰਦਾ ਹੈਂ ਓਨ੍ਹਾਂ ਸਾਰਿਆਂ ਕਰਮਾਂ ਨੂੰ ਓਹ ਪ੍ਰਮੇਸਰ ਜਾਣਦਾ ਹੈ ਉਸ ਤੋਂ ਤੇਰੀ ਕੋਈ ਗੱਲ ਵੀ ਲੁਕੀ ਛਿਪੀ ਨਹੀਂ ਰਹਿੰਦੀ ਹੈ। ਛਾਨੀ=ਛਿਪੀ ਹੋਈ । ਲੋਭ ਨਾਲ ਰਸਨਾ ਦੇ ਸੁਾਦ ਵਿਚ ਲੱਗਕੇ ਹੰਕਾਰ ਵਿਚ ਮਸਤ ਹੋਇਆ ੨ ਹੈਂ ਇਸ ਲਈ ਅਨੇਕਾਂ ਵਿਕਾਰ ਪੈਦਾ ਹੁੰਦੇ ਹਨ। ਹੰਕਾਰ ਆਦਿਕ ਬੰਧਨਾਂ ਦੇ ਭਾਰ ਤੇ ਤੇਰੇ ਉਤੇ ਪਏ ਹੋਇ ਹਨ ਅਤੇ ਬਹੁਤੀਆਂ ਜੂਨਾਂ ਵਿਚ ਭੌਂਦਿਆਂ ਤੂੰ ਦੁਖ ਪਾਇਆ ਹੈ।

*ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥ ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥ ੩ ॥

ਬੂਹੇ ਮਾਰਕੇ ਅਨੇਕਾਂ ਪੜਦਿਆਂ ਵਿਚ ਹੋਕੇ ਜੇਹੜਾ ਤੂੰ ਪਰਾਈ ਇਸਤ੍ਰੀ ਨਾਲ ਫਾਕੈ=ਫਸਦਾ ਹੈਂ ਭਾਵ ਬੁਰਾ ਕੰਮ ਕਰਦਾ ਹੈਂ। ਜਦੋਂ ਤੇਰੇ ਪਾਸੋਂ ਚਿੱਤ੍ਰ ਗੁਪਤ ਧਰਮ ਰਾਜਾ ਦੇ ਦੋਵੇਂ ਮੁਨਸ਼ੀ ਲੇਖਾ ਮੰਗਣਗੇ ਤਦੋਂ ਓਥੇ ਤੇਰਾ ਕੌਣ

---

*ਗੁਰੂ ਜੀ ਨੇ ਇਸ ਸ਼ਬਦ ਦੁਆਰਾ ਜੀਵ ਨੂੰ ਇਹ ਸਿਖਿਆ ਦਿਤੀ ਹੈ ਕਿ ਭਾਵੇਂ ਤੂੰ ਅਨੇਕਾਂ ਪੜਦਿਆਂ ਅੰਦਰ ਪਾਪ ਕਰ ਓਹ ਪ੍ਰਮੇਸ਼ਰ ਹਰ ਥਾਂ ਵੇਖਦਾ ਹੈ ਤੈਨੂੰ ਪਾਪ ਦਾ ਫਲ ਪਾਪ ਮਿਲੇਗਾ।

ਪੜਦਾ ਢੱਕੇਗਾ ਭਾਵ ਉਥੇ ਤੇਰਾ ਪੜਦਾ ਨਹੀਂ ਰਹੇਗਾ।

**ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ ॥ ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ॥**

ਹੇ ਗਰੀਬਾਂ ਦੇ ਦਿਆਲੂਆ ਪੂਰਨ ਪਰਮੇਸਰਾ ਦੁਖਾਂ ਦੇ ਨਾਸ ਕਰਨ ਵਾਲਿਆ ਤੇਰੇ ਬਿਨਾਂ ਮੇਰੀ ਕੋਈ ਓਟ ਨਹੀਂ ਹੈ। (ਗੁਰੂ ਜੀ) ਹੇ ਮਾਲਕਾ ਇਸ ਲਈ ਮੈਂ ਆਪ ਦੀ ਸ਼ਰਣ ਆਇਆ ਹਾਂ ਮੈਨੂੰ ਸੰਸਾਰ ਸਮੁੰਦਰ ਵਿਚ ਡੁਬਦੇ ਨੂੰ ਕੱਢ ਲਓ।

## ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧

## *ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਵਾਹਿਗੁਰੂ ਇਕ ਹੈ, ਉਸਦਾ ਨਾਮ ਸੱਚਾ ਹੈ, ਓਹ ਸਭ ਦਾ ਕਰਤਾ ਹੈ, ਓਹ ਵਿਆਪਕ (ਪੂਰਨ) ਹੈ, ਨਿਰਭੌ ਹੈ, ਨਿਰਵੈਰ ਹੈ, ਉਹਦੀ ਮੂਰਤਿ ਮਰਨ ਥੀਂ ਰਹਿਤ ਹੈ, ਜੰਮਣ ਮਰਣ ਥੀਂ ਰਹਿਤ ਹੈ, ਓਹ ਆਪੇ ਹੀ ਪ੍ਰਗਟ ਹੋਇਆ ੨ ਹੈ, ਵਡਾ ਤੇ ਕਿਰਪਾਲੂ ਹੈ। ਜਾਂ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

ਹਰਿਆ = ਪ੍ਰਸੰਨ । ਪਤਿਤ = ਪਾਪੀ । ਉਧਰਿਆ = ਤਰ ਗਿਆ ਜਲਤੰਤ = ਸੂਤ ਦਾ ਜਾਲ । ਪਸਾਰਿਓ = ਖਲਾਰਿਆ । ਬਧਿਕ = ਸ਼ਿਕਾਰੀ, ਝੀਊਰ। ਗ੍ਰਸਿ = ਫੜਕੇ । ਮੀਨਾ = ਮੱਛੀ । ਵਸਗਤ = ਵੱਸ ਕਰਕੇ। ਖਰਿਆ = ਲੈ ਗਿਆ । ਨੀਕੇ = ਚੰਗੇ । ਲਹੀਆ = ਲਹਿ ਗਈ ਮੈਲ। ਦੁਰਤ = ਪਾਪ । ਨੀਕਰ = ਨਿਕਲ । ਕਾਪਰ = ਕਪੜਾ। ਮਸਤਕ = ਸਿਰੋਮਣੀ। ਲਿਲਾਟ = ਮੱਥਾ। ਉਰ = ਦਿਲ

*ਇਹ ਮੂਲ ਮੰਤਰ ਹੈ ਤੇ ਗੁਰਮੰਤਰ ਵਾਹਿਗੁਰੂ ਵਾਹਿਗੁਰੂ ਹੈ ਇਹ ਸਭ ਭੈ ਨਾਸਨ ਮੰਤ੍ਰ ਹੈ। ਇਹ ਇਕ ਮਹਾਂ ਸ਼ਕਤੀ ਮੂਲ ਮੰਤ੍ਰ ਹੈ ਜੋ ਸਮੁੰਦਰਾਂ ਦੇ ਪਾਣੀਆਂ ਉਤੇ ਕਈ ਦਿਨ ਰਾਤ ਗੁਰੂ ਜੀ ਤੁਰੇ ਜਾਂਦੇ ਸਨ ਤੇ ਮਗਰ ੨ ਮਰਦਾਨਾ ਰਬਾਬ ਵਜਾਂਦਾ ਗਾਂਦਾ ਤੁਰਿਆ ਆਉਂਦਾ ਸੀ ਜਦ ਮਰਦਾਨੇ ਨੇ ਹੇਠਾਂ ਨਜ਼ਰ ਕਰਕੇ ਵੇਖਿਆ ਤਾਂ ਪਾਣੀ ਹੀ ਪਾਣੀ ਨਜਰ ਆਇਆ ਬੜਾ ਡਰਿਆ ਤੇ ਗੁਰੂ ਜੀ ਨੂੰ ਆਖਣ ਲਗਾ ਅਸੀਂ ਹੁਣ ਕਿਥੇ ਤੁਰੇ ਜਾਂਦੇ ਹਾਂ ਭਾਵ ਧਰਤੀ ਤਾਂ ਹੈ ਨਹੀਂ ਅਸੀਂ ਕਿਤੇ ਡੁਬ ਨ ਜਾਈਏ ਤਾਂ ਗੁਰੂ ਜੀ ਆਖਿਆ ਮਰਦਾਨਿਆ ਇਸਦਾ ਪਾਠ ਕਰੀ ਜਾਹ ਤੇ ਸਾਡੇ ਪਿਛੇ ੨ ਤੁਰਿਆ ਆ ਤੈਨੂੰ ਕੋਈ ਡਰ ਨਹੀਂ ਹੈ ਹੋਰ ਵੀ ਜੋ ਮੇਰਾ ਸਿਖ ਇਸਦਾ ਪਾਠ ਕਰੇਗਾ ਉਸ ਨੂੰ ਕੋਈ ਡਰ ਨਹੀਂ ਹੋਵੇਗਾ।

ਮੇਰਾ ਮਨੁ ਸਾਧ ਜਨਾ ਮਿਲਿ ਹਰਿਆ ॥ ਹਉ ਬਲਿ ਬਲਿ ਬਲਿ ਬਲਿ ਸਾਧ ਜਨਾ ਕਉ ਮਿਲਿ ਸੰਗਤਿ ਪਾਰਿ ਉਤਰਿਆ ॥੧॥ ਰਹਾਉ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਹਮ ਸਾਧ ਜਨਾ ਪਗ ਪਰਿਆ ॥ ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ ਮਿਲਿ ਸਾਧੂ ਪਤਿਤ ਉਧਰਿਆ ॥ ੧ ॥ ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ ॥ ਜਿਉ ਜਲਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ ॥੨॥ ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤਜਨਾ ਮਲੁ ਲਹੀਆ ॥ ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ ॥ ੩ ॥ ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਗੁਰ ਸਤਿਗੁਰ ਚਰਨ ਉਰ ਧਰਿਆ ॥ ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ ॥੪॥੧॥

ਮੇਰਾ ਮਨ ਸੰਤਾਂ ਨੂੰ ਮਿਲਕੇ ਖੁਸ਼ੀ ਹੋਇਆ ਹੈ, ਜਿਨ੍ਹਾਂ ਦੀ ਸੰਗਤ ਵਿਚ ਮਿਲਕੇ ਮੈਂ ਸੰਸਾਰ ਸਮੁੰਦਰ ਤੋਂ ਪਾਰ ਉਤਰਿਆ ਹਾਂ, ਓਹਨਾਂ ਸਾਧ ਜਨਾ ਤੋਂ ਬਲਿਹਾਰ ਜਾਂਦਾ ਹਾਂ, (ਚਾਰ ਵਾਰੀ ਬਲ ਬਲ ਦਾ ਅਰਥ ਮਨ, ਬਾਣੀ, ਸਰੀਰ ਕਰਕੇ ਕਰ ਲੈਣਾ) । ਰਹਾਉ ਦਾ ਅਰਥ ਬਿਸ੍ਰਾਮ ਭਾਵ ਟੇਕ ਹੈ । ਹੇ ਹਰੀ ਮਾਲਕ ਸਾਡੇ ਉਤੇ ਆਪਣੀ ਕਿਰਪਾ ਕਰੋ, 'ਕੀ ਕਿਰਪਾ ਕਰੋ ?' ਕਿ ਮੈਂ ਸੰਤਾਂ ਦੇ ਚਰਨਾਂ ਵਿਚ ਪਿਆ ਹਾਂ । ਓਹ ਸਾਧ ਜਨ ਧੰਨ ਹੈਨ ਜਿਨ੍ਹਾਂ ਨੇ ਹਰੀ ਮਾਲਕ ਨੂੰ ਜਾਣਿਆਂ ਹੈ, ਓਹਨਾਂ ਸਾਧੂਆਂ ਨੂੰ ਜੇਹੜਾ ਪਾਪੀ ਵੀ ਮਿਲਿਆ ਹੈ ਓਹ ਭੀ ਤਰ ਗਿਆ ਹੈ । ਪਿਛੇ ਮਨ ਬਹੁਤ ਚੰਚਲ ਹੋਇਆ ੨ ਬਹੁਤ ਹੀ ਵਿਧੀਆਂ ਕਰਕੇ ਚਲਦਾ ਸੀ ਸੋ ਹੁਣ ਸਾਧੂ ਦੇ ਨਾਲ ਮਿਲਕੇ ਉਸਦੀ ਗਤੀ=ਚਾਲ ਨੂੰ ਵੱਸ ਕਰ ਲਿਆ ਹੈ । ਜਿਸ ਤਰਾਂ ਝੀਊਰ ਨੇ ਸੂਤਰ ਦਾ ਜਾਲ ਪਾਣੀ ਦੇ ਵਿਚ ਪਸਾਰਿਆ ਅਤੇ ਮੱਛੀ ਫੜਕੇ ਉਸ ਦੀ ਗਤੀ=ਟੱਪਣ ਭੁੜਕਣ ਦੀ ਚਾਲ ਨੂੰ ਵਸ ਕਰਕੇ ਲੈ ਗਿਆ । ਜੇਹੜੇ ਸ਼ਾਂਤ ਰੂਪ ਹਰੀ ਦੇ ਸੰਤ ਹਨ ਓਹ ਬਹੁਤ ਹੀ ਚੰਗੇ ਹਨ, ਓਹਨਾਂ ਸੰਤ ਜਨਾਂ ਨੂੰ ਮਿਲਕੇ ਰਿਦੇ ਦੀ ਮੈਲ ਲਹਿ ਗਈ ਹੈ । ਜੇਹੜਾ ਹੰਗਤਾ ਮਮਤਾ ਰੂਪ ਪਾਪ ਸੀ ਸੋ ਉਹ ਸਾਰਾ ਹੀ ਨਿਕਲ ਗਿਆ ਹੈ, ਜਿਸਤਰਾਂ ਸਬੂਣ ਕਪੜੇ ਨੂੰ ਸੁਧ ਸਾਫ ਕਰ ਦੇਂਦਾ ਹੈ, ਉਕਰ ਹੀ ਅੰਤਸ਼-ਕਰਣ ਨੂੰ ਸ਼ੁਧ ਕੀਤਾ ਹੈ । ਆਦਿ ਰੂਪ

ਸਿਰੋਮਣੀ ਠਾਕਰ ਨੇ ਮਥੇ ਉਤੇ ਜੇਹੜਾ ਪੁੰਨ ਕਰਮ ਦਾ ਲੇਖ ਲਿਖਿਆ ਸੀ ਉਸਦੇ ਪ੍ਰਤਾਪ ਨਾਲ ਪੂਜਣ ਯੋਗ ਸਤਿਗੁਰਾਂ ਦੇ ਚਰਨਾਂ ਨੂੰ ਰਿਦੇ ਵਿਚ ਧਰਿਆ ਹੈ, ਗੁਰੂ ਜੀ- ਸਾਰਿਆਂ ਦੇ ਦੁਖ ਦਰਿਦਰ ਨਾਸ ਕਰਨ ਵਾਲੇ ਮਾਲਕ ਨੂੰ ਪਾਇਆ ਹੈ, ਨਾਮੀ ਪ੍ਰਮੇਸਰ ਨੇ ਆਪਣੇ ਦਾਸ ਨੂੰ ਤਾਰ ਲਿਆ ਹੈ ।

## ਕਾਨੜਾ ਮਹਲਾ ੪ ॥

ਮੇਰਾ ਮਨੁ ਸੰਤ ਜਨਾ ਪਗ ਰੇਨ ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨੁ ॥ ੧ ॥ ਰਹਾਉ ॥ ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ ॥ ਪ੍ਰਭਿ ਦੀਨ ਦਇਆਲ ਕੀਓ ਅੰਗੀਕ੍ਰਿਤੁ ਮਨਿ ਹਰਿ ਹਰਿ ਨਾਮੁ ਜਪੇਨ ॥੧॥ ਹਰਿ ਕੇ ਸੰਤ ਮਿਲਹਿ ਮਨਪ੍ਰੀਤਮ ਕਟਿ ਦੇਵਉ ਹੀਅਰਾ ਤੇਨ ॥ ਹਰਿਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ ॥ ੨ ॥ ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ ॥ ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ ॥ ੩ ॥ ਤੁਮ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਰਾਸਿ ਦੇਨ ॥ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਲਦਿ ਵਾਖਰੁ ਹਰਿ ਹਰਿ ਲੇਨ ॥ ੪ ॥ ੨ ॥

ਰੇਨ=ਧੂੜ । ਭੇਨ=ਭਿੱਜਾ । ਸੁਚਿਤ = ਸੁਚੇਤ । ਚਿਤੇਨ = ਚੇਤੇ ਕਰਨ ਵਾਲਾ । ਅੰਗੀਕ੍ਰਿਤ = ਪੱਖ, ਮੁਦਤ । ਹੀਅਰਾ = ਰਿਦਾ ਤੇਨ = ਤਿੰਨਾਂ ਨੂੰ । ਪਤਿਤ = ਪਾਪੀ । ਪਵੇਨ = ਪਵਿਤ੍ਰ । ਸੇਨ = ਭਿੱਜ ਗਏ । ਕੇਨ = ਕਰ ਦਿਤਾ । ਵਾਖਰ = ਵਖਰ, ਸੌਦਾ । ਲੇਨ = ਲਿਆ ਹੈ ।

ਮੇਰਾ ਮਨ ਸੰਤ ਜਨਾਂ ਦੇ ਚਰਨ ਦੀ ਧੂੜ ਹੋਇਆ ਹੈ, ਸੰਗਤ ਵਿਚ ਮਿਲਕੇ ਹਰਿ ਹਰਿ ਦੀ ਕਥਾ ਸੁਣੀ ਹੈ ਅਤੇ ਜੇਹੜਾ ਮਨ ਕੋਰਾ ਸੀ ਸੋ ਇਹ ਹਰੀ ਦੇ ਨਾਮ ਰੰਗ ਵਿਚ ਭਿਜਾ ਹੈ। ਅਸੀਂ ਅਚਿਤ = ਜੜ ਮੂਰਖ ਬੇਸਮਝ ਸੀ, ਪ੍ਰਮੇਸ਼ਰ ਦੀ ਗਤੀ ਦੀ ਮਰਜਾਦਾ ਨੂੰ ਨਹੀਂ ਜਾਣਦੇ ਸੀ, ਗੁਰਾਂ ਨੇ ਬਹੁਤ ਸੁਚੇਤ ਪ੍ਰਮੇਸ਼ਰ ਨੂੰ ਚੇਤੇ ਕਰਨ ਵਾਲੇ ਕਰ ਦਿਤਾ ਹੈ। ਦੀਨ ਦਿਆਲੂ ਮਾਲਕ

ਨੇ ਸਾਡਾ ਪਖ ਕੀਤਾ ਹੈ, ਅਤੇ ਹੁਣ ਅਸੀਂ ਹਰਿ ਹਰਿ ਨਾਮ ਜਪਦੇ ਅਤੇ ਮੰਨਦੇ ਹਾਂ। ਜੇ ਹਰੀ ਦੇ ਸੰਤ ਮਨ ਦੇ ਪਿਆਰੇ ਮਿਲ ਜਾਣ ਤਾਂ ਮੈਂ ਓਹਨਾਂ ਨੂੰ ਆਪਣਾ ਰਿਦਾ ਕਟਕੇ ਦੇ ਦਿਆਂ। ਜਦੋਂ ਹਰੀ ਦੇ ਸੰਤ ਮਿਲੇ ਤਾਂ ਹਰੀ ਦੇ ਨਾਲ ਮੇਲ ਹੋਇਆ, ਸਾਨੂੰ ਪਾਪੀਆਂ ਨੂੰ ਪਵਿਤ੍ਰ ਕਰ ਦਿਤਾ ਹੈ। ਹਰੀ ਦੇ ਸੰਤ ਜਨ ਜਗਤ ਵਿਚ ਉਤਮ ਆਖੀਦੇ ਹਨ, ਜਿਨ੍ਹਾਂ ਦੇ ਨਾਲ ਮਿਲਕੇ ਪੱਥਰ ਵੀ ਭਿਜ ਗਏ ਹਨ ਜਾਂ ਨਰਮ ਹੋ ਗਏ ਹਨ, ਭਾਵ ਪੱਥਰਾਂ ਵਰਗੇ ਕਰੜੇ ਪਾਪੀ ਵੀ ਨਰਮ ਦਿਲ ਵਾਲੇ ਹੋ ਗਏ ਹਨ। ਸੰਤ ਜਨਾਂ ਦੀ ਮਹਿਮਾਂ ਮੈਂ ਵਰਨਨ ਨਹੀਂ ਕਰ ਸਕਦਾ, ਕਿਉਂ ਜੋ ਉਨ੍ਹਾਂ ਨੂੰ ਹਰਿ ਹਰਿ ਜਾਪ ਨੇ ਉਤਮ ਕਰ ਦਿਤਾ ਹੈ। ਹੇ ਹਰੀ ਮਾਲਕ ਆਪ ਵਡੇ ਸ਼ਾਹੂਕਾਰ ਹੋ, ਸਾਨੂੰ ਜੀਵਾਂ ਵਣਜਾਰਿਆਂ ਨੂੰ ਸਰਧਾ ਰੂਪ ਰਾਸ ਦੇਣ ਵਾਲੇ ਹੋ। ਗੁਰੂ ਜੀ, ਹੇ ਮਾਲਕ ਮੈਂ ਦਾਸ ਉਤੇ ਦਯਾਦ੍ਰਿਸ਼ਟੀ ਧਾਰੋ ਜੋ ਮੈਂ ਹਰਿ ਹਰਿ ਵਖਰ ਸੌਦੇ ਨੂੰ ਲੱਦ ਲਵਾਂ।

### ਕਾਨੜਾ ਮਹਲਾ ੪ ॥

**ਜਪਿ ਮਨ ਰਾਮ ਨਾਮ ਪਰਗਾਸ ॥ ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ ਵਿਚੇ ਗਿਰਹ ਉਦਾਸ ॥ ੧ ॥ ਰਹਾਉ ॥ ਹਮ ਹਰਿ ਹਿਰਦੈ ਜਪਿਓ ਨਾਮੁ ਨਰਹਰਿ ਪ੍ਰਭਿ ਕ੍ਰਿਪਾ ਕਰੀ ਕਿਰਪਾਸ ॥ ਅਨਦਿਨੁ ਅਨਦੁ ਭਇਆ ਮਨੁ ਬਿਗਸਿਆ ਉਦਮ ਭਏ ਮਿਲਨ ਕੀ ਆਸ ॥੧॥ ਹਮ ਹਰਿ ਸੁਆਮੀ ਪ੍ਰੀਤਿ ਲਗਾਈ ਜਿਤਨੇ ਸਾਸ ਲੀਏ ਹਮ ਗ੍ਰਾਸ ॥ ਕਿਲਬਿਖ ਦਹਨ ਭਏ ਖਿਨ ਅੰਤਰਿ ਤੂਟਿ ਗਏ ਮਾਇਆ ਕੇ ਫਾਸ ॥ ੨ ॥ ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ ॥ ਅਵਗੁਨੀਆਰੇ ਪਾਥਰ ਭਾਰੇ ਸਤਸੰਗਤਿ ਮਿਲਿ ਤਰੇ ਤਰਾਸ ॥ ੩ ॥ ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ ॥ ਹਮਰੇ ਅਵਗੁਣ ਸੰਗਿ ਗੁਰੁ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ ॥੪॥੩॥**

ਨਰ ਹਰਿ = ਨਰ ਸਿੰਘ, ਪ੍ਰਮੇਸ਼ਰ। ਕਿਰਪਾਸ = ਕਿਰਪਾ ਦੀ ਆਸ। ਬਿਗਸਿਆ = ਖਿੜ ਪਿਆ। ਕਿਲਬਿਖ = ਪਾਪ। ਦਹਨ = ਸੜ। ਤਰਾਸ = ਤਰ ਗਏ ਜਾਂ ਡਰ ਵਾਲੇ ਤੋਂ ਤਰੇ ਹਾਂ।

ਹੇ ਮਨ ਰਾਮ ਨਾਮ ਨੂੰ ਜਪ ਉਹ ਗਿਆਨ ਚਾਨਣਾ ਕਰਨ ਵਾਲਾ ਹੈ। ਜਿਨ੍ਹਾਂ ਨੇ ਹਰੀ ਦੇ ਸੰਤਾਂ ਨਾਲ ਮਿਲਕੇ ਰਾਮ ਨਾਮ ਜਾਪ ਵਿਚ ਪ੍ਰੀਤੀ ਲਗਾਈ ਹੈ ਓਹ ਗ੍ਰਿਹਸਤ ਵਿਚ ਹੁੰਦਿਆਂ ਹੀ ਉਦਾਸ ਰਹਿੰਦੇ ਹਨ। ਅਸਾਂ ਨਰਸਿੰਘ ਰੂਪ ਹਰੀ ਦਾ ਨਾਮ ਰਿਦੇ ਜਪਿਆ ਹੈ ਅਤੇ ਜੇਹੜੀ ਅਸੀਂ ਕਿਰਪਾ ਦੀ ਆਸ ਰੱਖਦੇ ਸੀ ਓਹ ਮਾਲਕ ਨੇ ਕਿਰਪਾ ਕੀਤੀ ਹੈ। ਰਾਤ ਦਿਨ ਅਨੰਦ ਹੋਇਆ ਹੈ ਅਤੇ ਮਨ ਬੜਾ ਖਿੜਿਆ, ਭਾਵ ਖੁਸ਼ੀ ਹੋਯਾ ਹੈ, ਸਾਡੇ ਸਾਰੇ ਉਦਮ ਕੀਤੇ ਹੋਏ ਸਫਲ ਹੋਏ ਹਨ, ਕਿਉਂ ਜੁ ਹੁਣ ਮਿਲਣ ਦੀ ਆਸ ਹੋ ਗਈ ਹੈ। ਅਸਾਂ ਹਰੀ ਮਾਲਕ ਵਿਚ ਇਕੁਰ ਦੀ ਪ੍ਰੀਤੀ ਲਗਾਈ ਹੈ ਕਿ ਜਿਤਨੇ ਸਾਸ ਗ੍ਰਾਸ ਲੈਂਦੇ ਹਾਂ ਸਾਰੇ ਪ੍ਰੀਤੀ ਦੇ ਨਾਲ ਹਨ। ਸਾਡੇ ਸਾਰੇ ਪਾਪ ਇਕ ਛਿਨ ਵਿਚ ਸੜ ਗਏ ਹਨ ਅਤੇ ਮਾਇਆ ਦੇ ਫਾਹੇ ਟੁਟ ਗਏ ਹਨ। ਅਸੀਂ ਕੀ ਕੀੜੇ ਹਾਂ ਅਤੇ ਕੀ ਕਰਮ ਕਮਾ ਸਕਦੇ ਹਾਂ, ਭਾਵ—ਉਸ ਮਾਲਕ ਨੇ ਬਹੁਤ ਮੂਰਖ ਆਪਣੀ ਸ਼ਰਣ ਵਿਚ ਰੱਖ ਲਏ ਹਨ। ਅਸੀਂ ਬੜੇ ਔਗਣ ਵਾਲੇ ਪਾਪਾਂ ਕਰਕੇ ਪੱਥਰਾਂ ਵਾਗ ਭਾਰੇ ਹੋਏ ਹੋਏ ਸੀ, ਸਤਿਸੰਗ ਮਿਲਕੇ ਸੰਸਾਰ ਸਮੁੰਦਰ ਡਰਾਉਣ ਵਾਲੇ ਤੋਂ ਤਰੇ ਹਾਂ। ਜਗਦੀਸ਼ਰ ਨੇ ਜਿਤਨੀ ਦੁਨੀਆਂ ਬਣਾਈ ਹੈ, ਭਾਵ ਜਿਤਨੇ ਆਦਮੀ ਬਣਾਏ ਹਨ ਓਹ ਸਾਰੇ ਉਚੇ ਹਨ, ਭਾਵ ਵਡੇ ਹਨ ਅਤੇ ਅਸੀਂ ਵਿਸ਼ਿਆਂ ਦੀ ਆਸਾ ਕਰਕੇ ਨੀਵੇਂ ਸੀ। ਗੁਰੂ ਜੀ, ਹੁਣ ਸਾਡੇ ਔਗੁਣ ਗੁਰਾਂ ਦੇ ਸੰਗ ਨੇ ਸਾਰੇ ਮੇਟ ਦਿਤੇ ਹਨ ਅਤੇ ਮਾਲਕ ਨੇ ਸਾਨੂੰ ਆਪਣੇ ਪਾਸ= ਨਾਲ ਮੇਲ ਲਿਆ ਹੈ। ਭਾਵ ਗਲ ਨਾਲ ਲਾ ਲਿਆ ਹੈ ਕੋਲ ਬਹਾ ਲਿਆਹੈ।

## ਕਾਨੜਾ ਮਹਲਾ ੪ ॥

ਮੇਰੈ ਮਨਿ ਰਾਮ ਨਾਮੁ ਜਪਿਓ ਗੁਰਵਾਕ ॥ ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ ਦੂਜਾ ਭਾਉ ਗਇਓ ਸਭ ਝਾਕ ॥ ੧ ॥ ਰਹਾਉ ॥ ਨਾਨਾ ਰੂਪ ਰੰਗ ਹਰਿ ਕੇਰੇ ਘਟਿ ਘਟਿ ਰਾਮ ਰਵਿਓ ਗੁਪਲਾਕ ॥ ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ ਉਘਰਿ ਗਏ ਬਿਖਿਆ ਕੇ ਤਾਕ ॥੧॥ ਸੰਤ ਜਨਾ ਕੀ ਬਹੁਤੁ ਬਹੁ ਸੋਭਾ ਜਿਨ ਉਰਿ ਧਾਰਿਓ ਹਰਿ ਰਸਕ ਰਸਾਕ ॥ ਹਰਿ ਕੇ ਸੰਤ ਮਿਲੇ ਹਰਿ ਮਿਲਿਆ ਜੈਸੇ ਗਊ ਦੇਖ ਬਛਰਾਕ ॥ ੨ ॥ ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ ਜਨਾਕ ॥ ਤਿਨ ਹਰਿ ਹਿਰਦੈ ਬਾਸੁ ਬਸਾਨੀ ਛੂਟਿ ਗਈ ਮੁਸਕੀ ਮੁਸਕਾਕ ॥ ੩ ॥

ਤੁਮਰੇ ਜਨ ਤੁਮਹੀ ਪ੍ਰਭ ਕੀਏ ਹਰਿ ਰਾਖਿ ਲੇਹੁ ਆਪਨ ਅਪਨਾਕ ॥ ਜਨ ਨਾਨਕ ਕੇ ਸਖਾ ਹਰਿ ਭਾਈ ਮਾਤ ਪਿਤਾ ਬੰਧਪ ਹਰਿ ਸਾਕ ॥ ੪ ॥ ੪ ॥

ਝਾਕ=ਝਾਕਣਾ, ਵੇਖਣਾ। ਗੁਪਲਾਕ=ਛਪਿਆ ਹੋਇਆ, ਗੁਪਤਾ। ਉਘਰ=ਖੁਲ ਗਏ। ਰਸਕ=ਪ੍ਰੇਮੀ। ਰਸਾਕ=ਅਨੰਦ। ਬਛਰਾਕ=ਵੱਛਾ। ਜਨਕ=ਪਿਓ। ਜਨਾਕ=ਜਾਨਣਾ। ਮੁਸ਼ਕੀ=ਬੁਰੀ ਵਾਸ਼ਨਾ ਮੁਸਤਾਕ=ਵਿਸ਼ਿਆਂ ਦੀ ਵਾਸ਼ਨਾ। ਅਪਨਾਕ=ਆਪ।

ਗੁਰੂ ਵਾਕ ਦੁਆਰਾ ਮੇਰੇ ਮਨ ਨੇ ਰਾਮ ਨਾਮ ਨੂੰ ਜਪਿਆ ਹੈ। ਹਰਿ ਹਰਿ ਜਗਦੀਸਰ ਨੇ ਸਾਡੇ ਉਤੇ ਕਿਰਪਾ ਕੀਤੀ ਹੈ ਦੁਰਮਤੀ ਅਤੇ ਦਵੈਤ ਭਾਵਨਾ ਅਤੇ ਹੋਰਨਾਂ ਵਲ ਝਾਕਣਾ ਵੇਖਣਾ ਇਹ ਆਸਾ ਸਾਰੀ ਦੂਰ ਹੋ ਗਈ ਹੈ। ਹਰੀ ਦੇ ਅਨੇਕ ਤਰਾਂ ਦੇ ਰੂਪ ਅਤੇ ਰੰਗ ਹਨ ਸਾਰਿਆਂ ਆਦਮੀਆਂ ਵਿਚ ਰਾਮ ਗੁਪਤ ਛੁਪਿਆ ਭਾਵ ਮਿਲਿਆ ਹੋਇਆ ਭਾਵ ਸਭ ਵਿਚ ਹੈ। ਜਦੋਂ ਹਰੀ ਦੇ ਸੰਤ ਮਿਲੇ ਤਾਂ ਹਰੀ ਪ੍ਰਗਟ ਹੋਇਆ ਅਤੇ ਵਿਸ਼ਿਆਂ ਰੂਪ ਤਖਤੇ ਖੁਲ ਗਏ ਭਾਵ ਵਿਸ਼ਿਆਂ ਨੂੰ ਦੁਖ ਰੂਪ ਜਾਣ ਲਿਆ। ਓਹਨਾਂ ਸੰਤ ਜਨਾਂ ਦੀ ਬਹੁਤ ਤੋਂ ਬਹੁਤ ਸੋਭਾ ਹੁੰਦੀ ਹੈ ਜਿਨਾਂ ਨੇ ਪਰੇਮੀ ਹੋਕੇ ਹਰੀ ਅਨੰਦ ਰੂਪ ਨੂੰ ਹਿਦੇ ਵਿਚ ਧਾਰਨ ਕੀਤਾ ਹੈ। ਜਦੋਂ ਹਰੀ ਦੇ ਸੰਤ ਜਨ ਮਿਲੇ ਤਾਂ ਹਰੀ ਇਕੁਰ ਮਿਲਦਾ ਹੋਇਆ ਜਿਸਤਰਾਂ ਵਛੇ ਨੂੰ ਵੇਖਕੇ ਗਊ ਮਿਲਦੀ ਹੈ। ਜਿਨਾਂ ਸੰਤ ਜਨਾਂ ਦੇ ਰਿਦੇ ਵਿਚ ਹਰਿ ਹਰਿ ਨਾਮ ਹੈ ਓਹ ਉਤਮ ਹਨ ਅਤੇ ਹਰੀ ਨੂੰ ਆਪ ਜਾਣਦੇ ਹਨ। ਹੋਰਨਾਂ ਨੂੰ ਜਨਾਉਣ ਵਾਲੇ ਹਨ ਜਾਂ ਪਿਤਾ ਪਰਮੇਸ਼ਰ ਨੂੰ ਜਾਣਦੇ ਹਨ। ਓਹਨਾਂ ਦੇ ਰਿਦੇ ਵਿਚ ਹਰੀਜਸ ਰੂਪ ਵਾਸ਼ਨਾ ਵਸੀ ਹੈ ਅਤੇ ਬੁਰੀ ਵਾਸ਼ਨਾ ਦੁਰਗੰਧੀ ਮੁਸਤਾਕ ਵਿਸ਼ਿਆਂ ਦੀ ਵਾਸ਼ਨਾ ਸਾਰੀ ਦੂਰ ਹੋ ਗਈ ਹੈ। ਹੇ ਮਾਲਕ ਆਪ ਨੇ ਆਪਣੇ ਦਾਸ ਆਪ ਹੀ ਰੱਖਣ ਕੀਤੇ ਹਨ। ਹੇ ਮਾਲਕ ਇਸ ਲਈ ਆਪਣੇ ਆਪ ਸਾਨੂੰ ਵੀ ਰਖ ਲਵੋ ਗੁਰੂ ਜੀ-ਹੇ ਹਰੀ ਮੈਂ ਦਾਸ ਦੇ ਹਰ ਤਰਾਂ ਨਾਲ ਮਿਤ੍ਰ, ਸਬੰਧੀ, ਭਾਈ, ਮਾਤਾ, ਪਿਤਾ ਸਾਕ ਸਭ ਕੁਛ ਆਪ ਹੀ ਹੋ।

## ਕਾਨੜਾ ਮਹਲਾ ੪ ॥

ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ ॥ ਹਰਿ ਹਰਿ ਵਸਤੁ ਮਾਇਆ ਗੜ੍ਹਿ ਵੇੜ੍ਹੀ ਗੁਰੁ ਕੈ ਸਬਦਿ ਲੀਓ ਗੜ੍ਹ ਜੀਤਿ ॥੧॥ ਰਹਾਉ॥ ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ

ਕਲਤ੍ਰ ਮੋਹ ਪ੍ਰੀਤਿ ॥ ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤ ॥ ੧ ॥ ਹਮਰੇ ਪ੍ਰਾਨ ਪ੍ਰੀਤਮ ਜਨ ਊਤਮ ਜਿਨ ਮਿਲਿਆਂ ਮਨਿ ਹੋਇ ਪ੍ਰਤੀਤਿ ॥ ਪਰਚੈ ਰਾਮੁ ਰਵਿਆ ਘਟ ਅੰਤਰਿ ਅਸਥਿਰੁ ਰਾਮੁ ਰਵਿਆ ਰੰਗਿ ਪ੍ਰੀਤਿ ॥ ੨ ॥ ਹਰਿ ਕੇ ਸੰਤ ਸੰਤ ਜਨ ਨੀਕੇ ਜਿਨਿ ਮਿਲਿਆਂ ਮਨੁ ਰੰਗਿ ਰੰਗੀਤ ॥ ਹਰਿ ਰੰਗੁ ਲਹੈ ਨ ਉਤਰੈ ਕਬਹੂ ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ ॥੩॥ ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ ਕਟਿਤ ਕਟੀਤਿ ॥ ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ ਜਨ ਨਾਨਕ ਪਤਿਤ ਪੁਨੀਤਿ ॥੪॥੫॥

ਵੇੜੀ = ਘੇਰੀ । ਲੁਭਧੇ = ਲੋਭਿਆ । ਕਲਤ੍ਰ = ਇਸਤ੍ਰੀ । ਤਰਵਰ = ਬ੍ਰਿਛ । ਬਿਨਸ = ਨਾਸ । ਭੀਤ = ਕੰਧ । ਕਟਿਤ = ਕਟਣ ਵਾਲੇ ਚੰਗਿਆਂ ਕੰਮਾਂ ਨੂੰ ਉਹ ਪਾਪ ਸੀ । ਕਟੀਤ = ਪਾਪ ਕਟਣ ਵਾਲਿਆਂ ਗੁਰਾਂ ਨੇ ਗੁਥੀ ਲਾਈ ਹੋਈ ਸੀ।ਕਟ = ਕਟ ਦਿਤੇ । ਪਤਿਤ = ਪਾਪੀਆਂ ।

ਹੇ ਮੇਰੇ ਪਿਆਰੇ ਮਨ ਹਰੀ ਜੇਹੜਾ ਸਾਰਿਆਂ ਥਾਵਾਂ ਵਿਚ ਫੈਲਿਆ ਹੋਇਆ ਹੈ ਉਸਦਾ ਨਾਮ ਜਪ ਅਤੇ ਓਸੇ ਨੂੰ ਹੀ ਮਨ ਵਿਚ ਯਾਦ ਕਰ ਹਰਿ ਹਰਿ ਵਸਤੂ ਮਾਇਆ ਰੂਪ ਕਿਲੇ ਵਿਚ ਘੇਰੀ ਫੜੀ ਬੈਠੀ ਹੋਈ ਸੀ ਗੁਰਾਂ ਦੇ ਸ਼ਬਦ ਕਰਕੇ ਇਕੁਰ ਦਾ ਕਿਲਾ ਜਿਤ ਲਿਆ ਹੈ । ਗੁਰ ਸ਼ਬਦ ਤੋਂ ਬਿਨਾਂ ਭਰਮ ਦਾ ਭਰਮਾਇਆ ਹੋਇਆ ਜੀਵ ਮਿਥਿਆ ਹੀ ਪਦਾਰਥਾਂ ਵਿਚ ਬਹੁਤ ਭਰਮਿਆ ਹੈ ਪ੍ਰੀਤੀ ਅਤੇ ਮੋਹ ਕਰਕੇ ਪੁਤ੍ਰ ਅਤੇ ਇਸਤ੍ਰੀ ਵਿਚ ਲੋਭਿਆ ਹੋਇਆ ਹੈ । ਜਿਸ ਤਰਾਂ ਬ੍ਰਿਛ ਦੀ ਛਾਇਆ ਤੁਛ ਹੈ ਇਕੁਰ ਹੀ ਇਹ ਦੇਹ ਰੂਪ ਕੰਧ ਛਿਨ ਵਿਚ ਨਾਸ ਹੋ ਜਾਂਦੀ ਹੈ । ਸੰਤ ਜਨ ਸਾਡੇ ਪਰਾਣਾਂ ਦੇ ਪ੍ਰੀਤਮ ਹਨ, ਜਿਨ੍ਹਾਂ ਦੇ ਨਾਲ ਮਿਲਿਆਂ ਮਨ ਵਿਚ ਸਰਧਾ ਹੋ ਆਉਂਦੀ ਹੈ । ਜਿਨ੍ਹਾਂ ਦੇ ਗੁਰ ਉਪਦੇਸ਼ ਕਰਕੇ ਅੰਤਸ਼ਕਰਣ ਵਿਚ ਰਾਮ ਰਵਿਆ = ਯਾਦ ਕੀਤਾ ਹੈ ਉਨ੍ਹਾਂ ਨਾਲ ਮਿਲਕੇ ਜਦੋਂ ਰਾਮ ਨੂੰ ਪ੍ਰੀਤੀ ਨਾਲ ਰਵਿਆ ਯਾਦ ਕੀਤਾ ਤਾਂ ਅਸਥਿਰ ਰੰਗ = ਅਨੰਦ ਹੋਇਆ । ਜੇਹੜੇ ਸੰਤ ਜਨ ਸ਼ਾਂਤੀ ਸਰੂਪ ਬਹੁਤ ਚੰਗੇ ਹਨ ਓਹਨਾਂ ਦੇ ਨਾਲ ਮਿਲਿਆਂ ਮਨ, ਪਰੇਮ ਵਿਚ ਰੰਗੀਤ=ਰੰਗੀਦਾ ਹੈ । ਜੇਹੜਾ ਇਕ ਵਾਰ ਹਰੀ ਦੇ ਰੰਗ ਨੂੰ ਲਾ ਲੈਂਦਾ ਹੈ, ਉਸਦਾ ਪ੍ਰੇਮ ਕਦੀ ਵੀ ਨਹੀਂ ਉਤਰਦਾ ਹੈ । ਜਿਨਾਂ ਨੇ ਹਰਿ ਹਰਿ ਨਾਮ ਵਿਚ ਪ੍ਰੀਤੀ ਕੀਤੀ ਹੈ ਓਹ ਹਰੀ

ਨਾਲ ਜਾਕੇ ਮਿਲ ਗਏ ਹਨ। ਅਸਾਂ ਵਡਿਆਂ ਪਾਪੀਆਂ ਨੇ ਬਹੁਤ ਪਾਪ ਕੀਤੇ. ਓਹ ਪਾਪ ਚੰਗਿਆਂ ਕੰਮਾਂ ਨੂੰ ਕਟਣ ਵੱਢਣ ਵਾਲੇ ਸੀ ਸੋ ਗੁਰਾਂ ਪਾਪ ਕੱਟਣ ਵਾਲਿਆਂ ਨੇ ਓਹ ਪਾਪ ਸਾਡੇ ਕਟ ਦਿਤੇ ਹਨ। ਗੁਰੂ ਜੀ, ਹਰੀ ਦਾ ਨਾਮ ਦਵਾਈ ਮੂੰਹ ਵਿਚ ਪਾਈ ਹੈ ਆਦਮੀਆਂ ਨੂੰ ਪਾਪੀਆਂ ਤੋਂ ਪਵਿਤ੍ਰ ਕਰ ਦਿਤਾ ਹੈ।

ਕਾਨੜਾ ਮਹਲਾ ੪ ॥

ਜਪਿ ਮਨ ਰਾਮ ਨਾਮ ਜਗੰਨਾਥ ॥ ਘੂਮਨ ਘੇਰ ਪਰੇ ਬਿਖੁ ਬਿਖਿਆ ਸਤਿਗੁਰ ਕਾਢਿ ਲੀਏ ਦੇ ਹਾਥ ॥ ੧ ॥ ਰਹਾਉ ॥ ਸੁਆਮੀ ਅਭੈ ਨਿਰੰਜਨ ਨਰਹਰਿ ਤੁਮ ਰਾਖਿ ਲੇਹੁ ਹਮ ਪਾਪੀ ਪਾਥ ॥ ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥੧॥ ਤੁਮ ਵਡਪੁਰਖ ਬਡ ਅਗਮ ਅਗੋਚਰ ਹਮ ਢੂੰਢਿ ਰਹੇ ਪਾਈ ਨਹੀ ਹਾਥ॥ ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥੨॥ ਅਦ੍ਰਿਸਟੁ ਅਗੋਚਰ ਨਾਮੁ ਧਿਆਏ ਸਤਸੰਗਤਿ ਮਿਲਿ ਸਾਧੂ ਪਾਥ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ ਅਕਥ ਕਥ ਕਾਥ ॥੩॥ ਹਮਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੁ ਜਗੰਨਾਥ ॥ ਜਨ ਨਾਨਕੁ ਦਾਸ ਦਾਸ ਦਾਸਨ ਕੋ ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ ॥੪॥੪॥੬॥

ਘੂਮਨ ਘੇਰ = ਦਰਿਆ ਦੀ ਘੁਮਨ ਘੇਰੀ। ਪਾਥ = ਰਸਤਾ। ਲੁਭਤੇ = ਲੋਭੇ ਹੋਏ। ਅਗਮ = ਜਿਸ ਥਾਂ ਤੇ ਪਹੁੰਚਿਆ ਨ ਜਾਵੇ। ਅਗੋਚਰ = ਜਿਸ ਨੂੰ ਅੱਖਾਂ ਨ ਵੇਖ ਸਕਣ। ਹਾਥ = ਜਿਸ ਤਰਾਂ ਪਾਣੀ ਦੀ ਹਾਥ ਨਹੀਂ ਹੁੰਦੀ। ਕੋਈ ਆਦਮੀ ਪਾਣੀ ਵਿਚ ਖੜਾ ਹੋਕੇ ਉਚਾ ਹਥ ਕਰਕੇ ਆਖਦਾ ਹੈ ਮੈਨੂੰ ਪਾਣੀ ਦੀ ਹਾਥ ਨਹੀਂ ਆਉਂਦੀ ਹੈ। ਜਗੰਨਾਥ = ਜਗਤ ਦੇ ਮਾਲਕ।

ਜਗਤ ਦੇ ਮਾਲਕ ਦਾ ਰਾਮ ਨਾਮ ਮੇਰੇ ਮਨ ਨੇ ਜਪਿਆ ਹੈ ਵਿਹੁ ਰੂਪ ਵਿਸ਼ਿਆਂ ਦੀ ਘੁੰਮਣਘੇਰੀ ਵਿਚ ਪਏ ਹੋਏ ਸਾਂ ਸਤਿਗੁਰਾਂ ਨੇ ਹਥ ਦੇਕੇ ਕਢ ਲਿਆ ਹੈ ਹੇ ਨਿਰੰਜਨ ਮਾਲਕ ਅਭੈ ਕਰਨ ਵਾਲੇ ਨਰ ਸਿੰਘ ਰੂਪ ਤੁਸੀਂ ਸਾਡੀ ਰਖਿਆ

ਕਰੋ, ਸਾਨੂੰ ਪਾਪੀਆਂ ਨੂੰ ਪਾਪਾਂ ਦੇ ਰਸਤੇ ਤੋਂ ਬਚਾ ਲਵੇ । ਕਾਮ ਕਰੋਧ ਵਿਸ਼ਿਆਂ ਦੇ ਲੋਭ ਵਿਚ ਲੋਭਾਇਮਾਨ ਹੋਏ ਸਾਂ, ਜਿਸਤਰਾਂ ਲੱਕੜ ਦੇ ਨਾਲ ਲਗਕੇ ਲੋਹਾ ਤਰਦਾ ਹੈ, ਓਸੇ ਤਰਾਂ ਆਪ ਦੇ ਨਾਲ ਲਗਕੇ ਅਸੀਂ ਤਰ ਗਏ ਹਾਂ । ਤੁਸੀਂ ਵਡਿਆਂ ਤੋਂ ਵਡੇ ਅਗਮ ਅਗੋਚਰ ਅਕਾਲ ਪੁਰਖ ਹੋ, ਅਸੀਂ ਤੈਨੂੰ ਲਭਦੇ ਰਹੇ ਹਾਂ, ਪਰ ਤੇਰੀ ਹਾਥ ਨਹੀਂ ਪਾਈ ਹੈ ਭਾਵ ਤੂੰ ਨਹੀਂ ਲਭਿਆ ਹੈਂ ਤੁਸੀਂ ਸੰਸਾਰ ਦ ਮਾਲਕ ਪਰੇ ਤੋਂ ਪਰੇ ਜਗਤ ਦੇ ਮਾਲਕ ਤੁਸੀਂ ਆਪਣੀ ਗਤੀ ਨੂੰ ਆਪ ਹੀ ਜਾਣਦੇ ਹੋ । ਪਾਥ = ਰਸਤਾ ਜਾਂ ਪੱਥ ਰਖਣਾ, (ਰੋਗ ਵਿਚ ਕੋਈ ਵਧ ਘਟ ਚੀਜ਼ ਹਕੀਮ ਦੇ ਬਿਨਾਂ ਪੁਛੇ ਨਾਂ ਖਾਣੀ ) ਸਾਧੂਆਂ ਦੇ ਰਸਤੇ ਸਤਿਸੰਗ ਵਿਚ ਮਿਲਕੇਅਸਾਂ ਅਦ੍ਰਿਸ਼ਟ ਅਗੋਚਰਦਾ ਨਾਮ ਧਿਆਇਆ ਹੈ। ਹਰੀ ਦੀ ਸੰਗਤ ਵਿਚ ਮਿਲਕੇ ਹਰ ਤਰਾਂ ਨਾਲ ਉਸਦੀ ਕਥਾ ਮਨ ਕਰਕੇ ਸੁਣੀ ਹੈ ਅਤੇ ਹਰੇ ਕਰਨ ਵਾਲੇ ਹਰੀ ਦਾ ਤਨ ਕਰਕੇ ਨਾਮ ਜਪਿਆ ਹੈ ਅਤੇ ਅਕਥ ਬਾਣੀ ਕਰਕੇ ਉਸਦੀ ਕਥਾ ਨੂੰ ਕਥਨ ਕੀਤਾ ਹੈ ਆਦਿ ।

## ਕਾਨੜਾ ਮਹਲਾ ੫ ॥

**ਬਿਸਰ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ ਰਹਾਉ ॥ ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿਆਈ ॥ ੧ ॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥ ੨ ॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖ ਪੇਖ ਨਾਨਕ ਬਿਗਸਾਈ ॥੩॥੮॥**

ਤਾਤਿ = ਇੱਛਾ, ਤਪਣਾ ਦੁਖੀ ਹੋਣਾ, ਈਰਖਾ ਕਰਨੀ। ਹੇ ਭਾਈ ਸਾਰੀ ਪਰਾਈ ਤਾਤਿ ਵਿਸਰ ਗਈ ਹੈ, ਜਦੋਂ ਤੋਂ ਮੈਂ ਸਾਧ ਸੰਗਤ ਪਾਈ ਹੈ ਭਾਵ ਕੀਤੀ ਹੈ । ਹੁਣ ਨ ਕੋਈ ਮੇਰਾ ਵੈਰੀ ਰਿਹਾ ਹੈ ਅਤੇ ਨਾ ਹੀ ਕੋਈ ਬਿਗਾਨਾ ਦਿਸਦਾ ਹੈ ਸਾਰਿਆਂ ਦੇ ਨਾਲ ਸਾਡੀ ਪ੍ਰੀਤੀ ਬਣ ਆਈ ਹੈ। ਜੋ ਮਾਲਕ ਨੇ ਕੀਤਾ ਹੈ ਸੋ ਭਲਾ ਕਰਕੇ ਮੰਨਿਆਂ ਹੈ ਇਹ ਚੰਗੀ ਮਤ ਸਾਧੂਆਂ ਤੋਂ ਪਾਈ ਹੈ । ਗੁਰੂ ਜੀ- ਸਾਰਿਆਂ ਵਿਚ ਇਕ ਮਾਲਕ ਮਿਲਿਆ ਹੋਇਆ ਹੈ ਉਸਦੀ ਰਚਨਾਂ ਨੂੰ ਵੇਖਕੇ ਮੇਰੀ ਬੁਧੀ ਬੜੀ ਖ਼ੁਸ਼ੀ ਹੋਈ ਹੈ ॥ ੩ ॥ ੮ ।

## ਕਾਨੜਾ ਮਹਲਾ ੫ ॥

**ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥ ੧ ॥ ਰਹਾਉ ॥ ਤੂ ਸਮਰਥ ਸਰਨਿ ਜੋਗ ਤੂ ਰਾਖਹਿ**

ਅਪਨੀ ਕਲਧਾਰਿ ॥੧॥ ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰ ॥੨॥੮॥੧੯॥

ਮੈਂ ਖੋਟੇ ਰਸਤੇ ਚਲਣ ਵਾਲਾ, ਕਰੜੇ ਚਿਤ ਵਾਲਾ ਕਪਟੀ ਕਾਮੀ ਹਾਂ। ਹੇ ਮਾਲਕ ਜਿਸਤਰਾਂ ਜਾਣਦੇ ਹੋ ਓਸੇ ਤਰਾਂ ਮੈਨੂੰ ਤਾਰ ਲਵੋ। ਤੂੰ ਸਮਰਥ ਸ਼ਰਨ ਆਇਆਂ ਨੂੰ ਪਾਲਣ ਯੋਗ ਹੈਂ। ਤੂੰ ਆਪਣੀ ਸ਼ਕਤੀ ਨੂੰ ਧਾਰਕੇ ਰਖਿਆ ਕਰਨ ਵਾਲਾ ਹੈਂ। ਜਾਪ, ਤਾਪ, ਨੇਮ, ਪਵਿਤ੍ਰਤਾ, ਸੰਜਮ ਕਰਨਾ ਇਨ੍ਹਾਂ ਵਿਧੀਆਂ ਦੇ ਕਰਨ ਨਾਲ ਤੇਰੀ ਕ੍ਰਿਪਾ ਬਿਨਾਂ ਛੁਟਕਾਰਾ ਨਹੀਂ ਹੁੰਦਾ ਹੈ। ਗੁਰੂ ਜੀ, ਹੇ ਮਾਲਕ ਕਿਰਪਾ ਦ੍ਰਿਸ਼ਟੀ ਦੇ ਨਾਲ ਵੇਖਕੇ ਵਿਸ਼ਿਆਂ ਰੂਪ ਘੋਰ-ਭਿਆਨਕ ਡਰੌਣੇ ਗਰਤ=ਟੋਏ ਤੋਂ ਮੈਨੂੰ ਅੰਨੇ ਬਿਸਮਝ ਨੂੰ ਕਢ ਲਵੋ ਗਰਤ= ਟੋਆ; ਅੰਧ=ਅੰਨਾਂ ਮੈਂ ਹਾਂ।

ਪ੍ਰਭਾਤੀ ਮਹਲਾ ੧ ਦਖਣੀ ॥

ਗੋਤਮੁ ਤਪਾ ਅਹਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥ ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥੧॥ ਕੋਈ ਜਾਨਿ ਨ ਭੂਲੈ ਭਾਈ ॥ ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥ ੧ ॥ ਰਹਾਉ ॥ ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥ ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥ ੨ ॥ ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥ ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥ ੩ ॥ ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜ੍ਹਾਇਆ ॥ ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥ ੪ ॥ ਗਣਤ ਨ ਗਣੀ ਹੁਕਮੁ ਪਛਾਨਾ ਬੋਲੀ ਭਾਇ ਸੁਭਾਈ ॥ ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ ॥ ੫ ॥ ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥ ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ॥ ੬ ॥ ਆਪੇ ਕਰੇ

ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥ ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ ॥ ੭ ॥ ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥ ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰਪਰਸਾਦਿ ਅਘੁਲੈ ॥ ੮ ॥ ੪ ॥

ਗੌਤਮ ਰਿਖੀ ਦੀ ਇਸਤ੍ਰੀ ਜੇਹੜੀ ਅਹਿਲਿਆ ਸੀ ਉਸਦੇ ਸਰੂਪ ਨੂੰ ਦੇਖਕੇ ਜਦੋਂ ਇੰਦਰ ਦਾ ਚਿਤ ਲਭਾਇਆ ਗਿਆ ਜਦੋਂ ਉਸਦੇ ਸਰੀਰ ਵਿਚ ਹਜ਼ਾਰਾਂ ਭਗ ਦੇ ਨਿਸ਼ਾਨ ਹੋ ਗਏ ਤਾਂ ਓਹ ਮਨ ਵਿਚ ਬੜਾ ਪਛਤਾਇਆ। ਹੇ ਭਰਾਓ ਕੋਈ ਜਾਣਕੇ ਨਹੀਂ ਭੁਲਦਾ ਹੈ। ਉਹ ਭੁਲਦਾ ਹੈ ਜਿਸਨੂੰ ਪ੍ਰਮੇਸ਼ਰ ਉਸਦੇ ਕਰਮਾਂ ਅਨੁਸਾਰ ਭੁਲਾਉਂਦਾ ਹੈ ਅਤੇ ਜਿਸਨੂੰ ਵਾਹਿਗੁਰੂ ਸਮਝਾਉਂਦਾ ਹੈ ਉਹ ਸਮਝਦਾ ਹੈ। ਉਸ ਹਰੀ ਚੰਦ ਧਰਤੀ ਦੇ ਮਾਲਕ ਰਾਜੇ ਨੇ ਐਨੇ ਪੁੰਨ ਕੀਤੇ ਜਿਨਾਂ ਦੀ ਕਾਗਜ਼ਾਂ ਉਤੇ ਲਿਖਣ ਨਾਲ ਭੀ ਕੀਮਤ ਨਹੀਂ ਪਾਈ ਜਾਂਦੀ ਭਾਵ ਉਸਨੇ ਬੇਅੰਤ ਪੁੰਨ ਕੀਤੇ ਹਨ ਜੇਉਹ ਪੁੰਨ ਕਰਨ ਵਿਚ ਔਗੁਣ ਜਾਣਦਾ ਤਾਂ ਪੁੰਨ ਕਿਉਂ ਕਰਦਾ ਅਤੇ ਪੁੰਨ ਕਰਕੇ ਮੰਡੀ ਵਿਚ ਕਿਉਂ ਵਿਕਦਾ।ਨੇਖਾਸ= ਮੰਡੀ। ਜਿਸ ਵੇਲੇ ਬਾਵਣ ਸਰੂਪ ਨੇ ਬਲ ਰਾਜਾ ਪਾਸੋਂ ਢਾਈ ਕਰਮਾਂ ਧਰਤੀ ਬਹਾਨੇ ਨਾਲ ਮੰਗੀ। ਜੇਕਰ ਬਲ ਰਾਜਾ ਬਾਵਣ ਰੂਪ ਪਛਾਣਦਾ ਤਾਂ ਕਿਉਂ ਉਸਦੇ ਛਲ ਵਿਚ ਪਤਾਲ ਨੂੰ ਜਾਂਦਾ। ਰਾਜਾ ਜਨਮੇਜਾ ਜੀ ਨੂੰ ਵਿਆਸ ਜੀ ਨੇ ਸਿਖਿਆ ਦੇਕੇ ਜਿਨਾਂ ਕਰਮਾਂ ਤੋਂ ਵਰਜਿਆ ਸੀ ਅਤੇ ਚੰਗੀ ਤਰਾਂ ਪੜ੍ਹਾਇਆ ਸੀ ਭਾਵ ਚੰਗੀ ਤਰਾਂ ਪੜ੍ਹਾ ਪੜ੍ਹਾ ਕੇ ਵਰਜਿਆ ਸੀ ਉਸ ਜਨਮੇਜਾ ਨੇ ਉਹੋ ਕਰਮ ਕਰਕੇ ਯਗ ਵਿਚ ਅਠਾਰਾਂ ਬ੍ਰਾਹਮਣ ਮਾਰੇ। ਉਸ ਦਾ ਫਲ ਕੋਹੜ ਹੋਗਿਆ। ਕਿਰਤ=ਕੀਤਾ ਹੋਇਆ ਕੰਮ ਕਿਸੇ ਦਾ ਚਲਾਇਆ ਹੋਇਆ ਚਲਦਾ ਨਹੀਂ ਭਾਵ ਹਟਾਇਆ ਹੋਇਆ ਹਟਦਾ ਨਹੀਂ। ਹੇ ਵਾਹਿਗੁਰੂ ਮੈਂ ਆਪਣੇ ਕਰਮਾਂ ਦੀ ਗਿਣਤੀ ਨਹੀਂ ਗਿਣਦਾ ਜੋ ਕੁਛ ਮੈਂ ਸੁਭਾਵਕ ਵੀ ਬੋਲਦਾ ਹਾਂ ਤਾਂ ਵੀ ਪ੍ਰੇਮ ਨਾਲ ਹੀ ਬੋਲਦਾ ਹਾਂ ਭਾਵ ਮੈਂ ਤੇਰੇ ਅਗੇ ਹੰਕਾਰ ਨਹੀਂ ਕਰਦਾ ਹਾਂ ਜੋ ਕੁਝ ਮੇਰੇ ਨਾਲ ਜਗਤ ਵਿਚ ਵਰਤਦਾ ਹੈ ਉਸ ਨੂੰ ਦੇਖਕੇ ਮੈਂ ਤੈਨੂੰ ਹੀ ਸਲਾਹੁੰਦਾ ਹਾਂ ਕਿਉਂਕਿ ਇਹ ਸਾਰੀ ਤੇਰੀ ਹੀ ਵਡਿਆਈ ਹੈ। ਜੇਹੜੇ ਗੁਰਮੁਖ ਹਨ ਉਹ ਸਭ ਤੋਂ ਅਲੇਪ ਹਨ ਓਹਨਾਂ ਨੂੰ ਤੇਰੀ ਮਾਇਆ ਦਾ ਲੇਪ ਕਦੀ ਨਹੀਂ ਲੱਗਦਾ ਹੈ ਕਿਉਂਕਿ ਉਹ ਤੇਰੀ ਸਦਾ ਸਰਣਾਈ ਰਹਿੰਦੇ ਹਨ। ਜੇਹੜੇ ਮਨਮੁਖ ਹਨ ਸੋ ਓਹ ਮੂਰਖਤਾ ਕਰਕੇ ਤੇਰੇ ਨਾਮ ਦਾ ਸਿਮਰਨ ਮਰਨ ਤੋਂ ਪਹਿਲਾਂ ਨਹੀਂ ਕਰਦੇ ਹਨ ਉਸ ਕਰਕੇ ਅਗੇ ਪ੍ਰਲੋਕ ਜਾਕੇ ਓਹਨਾਂ ਨੂੰ ਨਰਕਾਂ ਦਾ ਦੁਖ ਲਗੇਗਾ ਤਾਂ

ਪਸਚਾਤਾਪ ਕਰਨਗੇ। ਜਿਸਨੇ ਇਹ ਸਾਰੇ ਸੰਸਾਰ ਦੀ ਰਚਨਾਂ ਰਚੀ ਹੈ ਓਹ ਸਾਰਿਆਂ ਦਾ ਰਚਨ ਵਾਲਾ ਵਾਹਿਗੁਰੂ ਆਪ ਹੀ ਜੀਵਾਂ ਨੂੰ ਰਚਦਾ ਹੈ ਅਤੇ ਆਪੇ ਹੀ ਓਹਨਾਂ ਪਾਸੋਂ ਕੰਮ ਕਰਾਉਂਦਾ ਹੈ। ਜਦੋਂ ਤਕ ਜੀਵਾਂ ਦੇ ਰਿਦੇ ਵਿਚੋਂ ਦੇਹ ਅਭਿਮਾਨ ਨਹੀਂ ਹਰਿਆ ਜਾਂਦਾ ਤਦੋਂ ਤਕ ਹੰਕਾਰ ਦੀ ਅੱਗ ਵਿਚ ਪੈਕੇ ਪਚੀਐ=ਸੜਨਾ ਹੀ ਹੁੰਦਾ ਹੈ। ਉਸਨੇ ਹਰ ਇਕ ਨੂੰ ਭੁਲਣ ਵਿੱਚ ਕੀਤਾ ਹੈ ਭਾਵ ਭੁਲ ਜਾਣ ਵਾਲੇ ਬਣਾਇਆ ਹੈ ਅਤੇ ਓਹ ਸਾਰਿਆਂ ਦਾ ਕਰਤਾ ਪ੍ਰਮਾਤਮਾਂ ਆਪ ਕਦੀ ਨਹੀਂ ਭੁਲਦਾ ਹੈ। ਗੁਰੂ ਜੀ- ਹੇ ਭਰਾ ਸਚੇ ਨਾਮ ਕਰਕੇ ਹੀ ਨਿਸਤਾਰਾ ਹੁੰਦਾ ਹੈ ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਬੰਧਨਾਂ ਤੋਂ ਅਘੁਲੈ=ਛੁਟਦਾ ਹੈ।

## ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ

੧ ੳ ਸਤਿਗੁਰ ਪ੍ਰਸਾਦਿ ॥

ਮਰਨ ਜੀਵਨ ਕੀ ਸੰਕਾ ਨਾਸੀ ॥ਆਪਨ ਰੰਗਿ ਸਹਜ ਪਰਗਾਸੀ ॥ ੧ ॥ ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥ ਰਾਮ ਰਤਨੁ ਪਾਇਆ ਕਰਤ ਬੀਚਾਰਾ ॥੧॥ ਰਹਾਉ ॥ ਜਹ ਅਨੰਦੁ ਦੁਖੁ ਦੂਰਿ ਪਇਆਨਾ ॥ ਮਨੁ ਮਾਨਕੁ ਲਿਵ ਤਤੁ ਲੁਕਾਨਾ ॥ ੨ ॥ ਜੋ ਕਿਛੁ ਹੋਆ ਸੁ ਤੇਰਾ ਭਾਣਾ ॥ ਜੋ ਇਵ ਬੂਝੈ ਸੁ ਸਹਜਿ ਸਮਾਣਾ ॥ ੩ ॥ ਕਹਤੁ ਕਬੀਰੁ ਕਿਲਬਿਖ ਗਏ ਖੀਣਾ ॥ ਮਨੁ ਭਇਆ ਜਗਜੀਵਣ ਲੀਣਾ ॥ ੪ ॥ ੧ ॥

ਮਰਨ ਜੀਵਨ ਦੀ ਸ਼ੰਕਾ ਨਸ ਗਈ ਹੈ, ਆਪਣੇ ਅਨੰਦ ਦੀ ਸਹਿਜਤਾ ਪ੍ਰਕਾਸ਼ੀ ਹੈ। ਭਾਵ ਸਾਡੇ ਵਿਚ ਸ਼ਾਂਤੀ ਆ ਗਈ ਹੈ। ਗਿਆਨ ਰੂਪ ਜੋਤਿ ਪ੍ਰਗਟੀ ਹੈ ਅਤੇ ਅਗਿਆਨ ਰੂਪ ਅੰਧੇਰਾ ਮਿਟ ਗਿਆ ਹੈ, ਵਿਚਾਰਾਂ ਕਰਦਿਆਂ ਵਾਹਿਗੁਰੂ ਰੂਪ ਰਤਨ ਪਾ ਲਿਆ ਹੈ। ਜਿਸ ਨੂੰ ਅਨੰਦ ਹੋਇਆ ਹੈ ਉਸ ਦਾ ਦੁਖ ਪਇਆਨਾ=ਦੂਰ ਹੋ ਗਿਆ ਹੈ ਜਿਸਨੇ ਵਾਹਿਗੁਰੂ ਦੀ ਲਿਵਲਾਈ ਹੈ ਉਸਦੇ ਮਨ ਵਿਚ ਮਾਣਕ ਤਤ ਲੁਕਿਆ ਹੋਇਆ ਹੈ ਵਾ ਮਨ ਮਾਣਕ ਵਾਂਗੂ ਸੁਧ ਨਿਰਮਲ ਹੋਯਾ ਤਾਂ ਲਿਵ ਲੱਗੀ ਅਤੇ ਤਤ ਵਿਚ ਲੁਕ ਗਿਆ। ਭਾਵ ਪਰਮੇਸ਼ਰ ਨਾਲ ਮਿਲ ਗਿਆ ਹੈ। ਜੋ ਕੁਝ ਹੋਇਆ ਹੈ ਸੋ ਤੇਰਾ ਹੀ ਭਾਣਾ ਹੈ, ਜਿਸਨੇ ਇਕੁਰ ਬੁਝਿਆ ਹੈ ਉਹ ਸਹਿਜ ਵਿਚ ਸਮਾ ਗਿਆ ਹੈ। ਕਬੀਰ ਜੀ ਕਹਿੰਦੇ ਹਨ ਪਾਪ ਨਾਸ ਹੋ ਗਏ, ਮਨ ਜਗ ਜੀਵਨ ਵਿਚ ਲੀਨ ਹੋ ਗਿਆ ਭਾਵ ਪ੍ਰਮੇਸ਼ਰ ਨਾਲ ਮਿਲ ਗਿਆ ਹੈ।

ਪ੍ਰਭਾਤੀ ॥ ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥ ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥ ੧ ॥ ਅਲਹ ਰਾਮ ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ ਸਾਈ ॥ ੧ ॥ ਰਹਾਉ ॥ ਦਖਨ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥ ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥ ੨ ॥ ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ ॥ ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥ ੩ ॥ ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏ ॥ ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥ ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ ॥ ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥ ੫ ॥ ਕਹਤੁ ਕਬੀਰ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬਹੀ ਨਿਹਚੈ ਤਰਨਾ ॥ ੬ ॥ ੨ ॥

ਹੇ ਕਾਜੀ ! ਇਕ 'ਅੱਲਾ ਇਕ ਮਸੀਤ ਵਿਚ ਹੈ ਅਤੇ ਹੋਰ ਮੁਲਕ ਕਿਸਦਾ ਹੈ ?' ਹਿੰਦੂਆਂ ਨੇ ਪੱਥਰ ਆਦਕਾਂ ਦੀਆਂ ਮੂਰਤਾਂ ਵਿਚ ਨਾਮੀ ਨੂੰ ਨਿਵਾਸੀ ਸਮਝਿਆ ਹੈ, ਇਸ ਲਈ ਮੈਂ ਦੋਹਾਂ ਵਿੱਚ ਹੀ ਤੱਤ ਨੂੰ ਨਹੀਂ ਵੇਖਿਆ ਭਾਵ ਵਾਹਿਗੁਰੂ ਨੂੰ ਨਹੀਂ ਸਮਝਿਆ ਹੈ। ਹੇ ਅੱਲਾ ! ਰਾਮ! ਮੈਂ ਤੇਰੇ ਨਾਮ ਕਰਕੇ ਜੀਂਵਦਾ ਹਾਂ ਹੇ ਸਾਈਂ ਮੇਰੇ ਤੇ ਤੂੰ ਮੇਹਰਬਾਨੀ ਕਰ। ਹਿੰਦੂ ਦੱਖਣ ਦੇਸ ਵਿਚ ਹਰੀ ਦਾ ਵਾਸਾ ਮੰਨਦੇ ਹਨ ਅਤੇ ਮੁਸਲਮਾਨ ਪੱਛਮ ਵਿਚ ਅੱਲਾ ਦਾ ਮੁਕਾਮ ਮੰਨਦੇ ਹਨ, ਹੇ ਭਾਈ ! ਆਪਣੇ ਦਿਲ ਵਿਚੋਂ ਖੋਜਕੇ ਫਿਰ ਹਰ ਇਕ ਦੇ ਦਿਲ ਵਿਚੋਂ ਖੋਜੋ ਕਿਉਂਕਿ ਇਸ ਹੀ ਜਗਾ ਵਿਚ ਵਾਹਿਗੁਰੂ ਦਾ ਘਰ ਹੈ। ਪਾਂਡੇ ਚਵੀ ਇਕਾਦਸੀਆਂ ਕਰਦੇ (ਰਖਦੇ) ਹਨ ਤੇ ਕਾਜੀ ਰੋਜਿਆਂ ਦਾ ਮਹੀਨਾ ਉਤਮ ਜਾਣਦੇ ਹਨ, ਅਫਸੋਸ ੧੧ ਮਹੀਨੇ ਲਾਂਭੇ ਕਰਕੇ ਰਖ ਦਿਤੇ ਹਨ ਅਤੇ ਇਕੋ ਵਿਚ ਹੀ ਨਿਧੀਆਂ ਦੇ ਖਜ਼ਾਨੇ ਵਾਹਿਗੁਰੂ ਨੂੰ ਜਾਣਿਆਂ ਹੈ। ਕੀ ਹੋਇਆ ਜੇ ਉਡੀਸੇ ਦੇਸ ਵਿਚ ਜਾਕੇ ਇਸ਼ਨਾਨ ਕੀਤਾ ਅਤੇ ਕੀ ਹੋਇਆ ਜੇ ਮਸੀਤ ਵਿਚ ਜਾਕੇ ਸਿਰ ਨਿਵਾਇਆ ਕਿਉਂਕਿ (ਭਾਵ) ਦਿਲ ਵਿਚ ਖੋਟ

ਹੈ ਅਤੇ ਨਿਵਾਜ ਗੁਜਾਰਦਾ ਹੈ ਅਤੇ ਕੀ ਹੋਇਆ ਜੇ ਹਜ ਕਰਨ ਕਾਬੇ ਜਾਂਦਾ ਹੈ। ਇਤਨੀਆਂ ਔਰਤਾਂ ਅਤੇ ਇਤਨੇ ਮਰਦ=ਵਾਹਿਗੁਰੂ ਨੇ ਬਣਾਏ ਹਨ, ਹੇ ਵਾਹਿਗੁਰੂ ਇਹ ਸਾਰੇ ਹੀ ਤੇਰੇ ਰੂਪ ਹਨ, ਕਬੀਰ ਰਾਮ ਅਤੇ ਅੱਲਾ ਦਾ ਬੱਚਾ ਹੈ ਅਤੇ ਇਹ ਸਾਰੇ ਸਾਡੇ ਗੁਰ ਪੀਰ ਹਨ। ਕਬੀਰ ਜੀ ਕਹਿੰਦੇ ਹਨ ਹੇ ਇਸਤ੍ਰੀ ਪੁਰਸ਼ੋ ਤੁਸੀਂ ਸੁਣੋ 'ਤੁਸੀਂ ਇਕ ਦੀ ਸ਼ਰਨ ਪਵੋ' ਹੇ ਪ੍ਰਾਣੀ ਕੇਵਲ ਤੁਸੀਂ ਨਾਮ ਜਪੋ ਤਦ ਹੀ ਤੁਹਾਡਾ ਨਿਸਚੇ ਤਰਨਾ ਹੋ ਜਾਵੇਗਾ।

**ਪ੍ਰਭਾਤੀ ॥ ਅਵਲਿ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥ ਲੋਗਾ ਭਰਮ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ ॥ ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨ ਹਾਰੈ ॥ ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨ ॥ ਸਭ ਮਹਿ ਸਚਾ ਏਕੋ ਸੋਈ ਤਿਸਕਾ ਕੀਆ ਸਭੁ ਕਛੁ ਹੋਈ ॥ ਹੁਕਮੁ ਪਛਾਨੈ ਸੋ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥ ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ੪ ॥ ੩ ॥**

ਪਹਿਲੇ ਇਕ ਅੱਲਾ ਨੇ ਨੂਰ ਪ੍ਰਗਟ ਕੀਤਾ ਹੈ ਏ ਬੰਦੇ ਸਾਰੇ ਕੁਦਰਤ ਦੇ ਹਨ ਇਕ ਨੂਰ ਤੋਂ ਸਾਰਾ ਜਗਤ ਉਪਜਿਆ ਹੈ, ਭਲਾ ਦਸੋ ਖਾਂ ਕੌਣ ਭਲੇ ਅਤੇ ਕੌਣ ਮੰਦੇ ਹਨ। ਹੇ ਭਾਈ ਲੋਕੋ! ਤੁਸੀਂ ਭਰਮ ਵਿਚ ਨ ਭੁਲੋ, ਵਾਹਿਗੁਰੂ ਖਲਕਤ ਵਿਚ ਹੈ ਤੇ ਖਲਕਤ ਵਾਹਿਗੁਰੂ ਵਿਚ ਹੈ ਉਹ ਵਾਹਿਗੁਰੂ ਸਾਰੇ ਪੂਰਨ ਹੋ ਰਿਹਾ ਹੈ। ਇਕ ਮਿਟੀ ਅਨੇਕ ਤਰਾਂ ਕਰਕੇ ਸਾਜਣ ਵਾਲੇ ਨੇ ਸਾਜੀ ਹੈ ਨਾ ਕੁਝ ਦੋਸ਼ ਵਾਲੀ ਗਲ ਮਿਟੀ ਦੇ ਭਾਂਡਿਆਂ ਵਿਚ ਅਤੇ ਨਾ ਕੁਝ ਪੋਚਤਾ ਘੁਮਿਆਰ ਵਿਚ ਹੈ ਭਾਵ ਏਹ ਸਾਰੀ ਸ੍ਰਿਸ਼ਟੀ ਵਾਹਿਗੁਰੂ ਦੀ ਬਣਾਈ ਹੋਈ ਹੈ ਅਤੇ ਵਾਹਿਗੁਰੂ ਦਾ ਰੂਪ ਹੈ। ਸਾਰਿਆਂ ਵਿਚ ਸੱਚਾ ਸੋਈ ਇਕੋ ਹੀ ਹੈ ਤਿਸਦਾ ਕੀਤਾ ਸਭ ਕੁਝ ਹੁੰਦਾ ਹੈ, ਵਾਹਿਗੁਰੂ ਦਾ ਹੁਕਮ ਪਛਾਣੇ ਅਤੇ ਇਕੋ ਨੂੰ ਹੀ ਜਾਣੇ ਓਹੋ ਹੀ ਬੰਦਾ ਕਹੀਦਾ ਹੈ। ਅੱਲਾ ਅਲਖ ਹੈ ਲਖਿਆ ਨਹੀਂ ਜਾਂਦਾ। ਗੁਰਾਂ ਨੇ ਉਪਦੇਸ਼ ਰੂਪ (ਮੈਨੂੰ) ਮਿਠਾ ਗੁੜ ਦਿਤਾ ਹੈ, ਕਬੀਰ ਜੀ

ਕਹਿੰਦੇ ਹਨ ਮੇਰੀ ਸ਼ੰਕਾ ਦੂਰ ਹੋ ਗਈ ਕਿਉਂਕਿ ਮੈਂ ਸਾਰੇ ਹੀ ਵਾਹਿਗੁਰੂ ਨੂੰ ਵੇਖਿਆ ਹੈ।

ਪ੍ਰਭਾਤੀ ॥ ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥ ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥ ੧ ॥ ਮੁਲਾਂ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥ ੧ ॥ ਰਹਾਉ ॥ ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲ ਕੀਆ ॥ ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥ ੨ ॥ ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥ ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥ ੩ ॥ ਤੂੰ ਨਾਪਾਕੁ ਪਾਕ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥ ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ* ॥ ੪ ॥ ੪ ॥

ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ ॥ ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ ॥ ੬੦ ॥

ਜੋ ਪ੍ਰਮਾਤਮਾਂ ਕਾਲੇ ਰੰਗ ਆਦਿਕ ਵਾਲਾ ਹੈ ਮਿਠੀ ਬਾਣੀ ਵਾਲਾ ਹੈ, ਭਗਤਾਂ ਦੀ ਰਖਿਆ ਵਾਸਤੇ ਵਾਹਿਗੁਰੂ ਕ੍ਰਿਸ਼ਨ ਆਦਿਕ ਮਨੁਖ ਅਵਤਾਰ ਧਾਰਨ ਕਰਨ ਵਾਲਾ ਹੈ ਉਸਨੂੰ ਜੇਹੜੇ ਆਪਣੇ ਦਿਲ ਰੂਪ ਧਰਤੀ ਵਿਚ ਨਿਵਾਸ ਦੇਂਦੇ ਹਨ। ਭਾਵ ਧਿਆਨ ਕਰਦੇ ਹਨ ਓਹਨਾਂ ਦੇ ਦਿਲ ਵਿੱਚ ਵੈਰ ਵਿਰੋਧ ਆਦਿਕ ਕੋਈ ਵਿਕਾਰ ਨਹੀਂ ਹੁੰਦਾ ਹੈ। ਓਹਨਾਂ ਇਕੁੱਰ ਦੇ ਸੰਤਾਂ ਅਗੇ ਜੇਹੜੇ ਆਦਮੀ ਸਿਰ ਨਿਵਾਉਂਦੇ ਹਨ ਓਹਨਾ ਨੂੰ ਇਹ ਸੰਸਾਰ ਝੂਠਾ ਨਾਸਵੰਤ ਨਜ਼ਰ ਆਉਂਦਾ ਹੈ, ਓਨ੍ਹਾਂ ਸੰਤਾਂ ਸਜਣਾਂ ਦੀ ਕਿਰਪਾ ਨਾਲ ਓਹ ਆਦਮੀ ਚੇਤਨ ਪ੍ਰਮਾਤਮਾ ਦਾ ਰੂਪ ਹੀ ਹੋ ਜਾਂਦੇ ਹਨ।

---

*ਇਸਦਾ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀ ਅਠਵੀਂ ਪੋਥੀ ਜੋ ਬੂਟਾ ਸਿੰਘ ਪ੍ਰਤਾਪ ਸਿੰਘ ਦੀ ਦੁਕਾਨ ਤੋਂ ਮਿਲਦੀ ਹੈ, ਦੇਖੋ।

ਵੈਦਾ ਸੰਦਾ ਸੰਗੁ ਇਕਠਾ ਹੋਇਆ ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥ ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥ ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥

ਜਦੋਂ ਸੰਤਾਂ ਰੂਪ ਹਕੀਮਾਂ ਦਾ ਮਿਲਾਪ ਅਕੱਠਾ ਹੋਇਆ ਭਾਵ ਇਸ ਜੀਵ ਨੇ ਸੰਤਾਂ ਦਾ ਸੰਗ ਕੀਤਾ ਤਾਂ ਸਾਧਨ ਰੂਪ ਸਾਰੀਆਂ ਦਵਾਈਆਂ ਦੇ ਜਤਨ ਰਾਸ ਆ ਗਏ ਕਿਉਂ ਜੋ ਓਹਨਾਂ ਦੇ ਮੁਕਤੀ ਰੂਪ ਕੰਮ ਵਿਚ ਪ੍ਰਮਾਤਮਾਂ ਆਪ ਆਕੇ ਖਲੋਇਆ ਹੈ। ਓਹਨਾਂ ਸ੍ਰੇਸ਼ਟ ਸਤਿਸੰਗੀਆਂ ਜੇਹੜਾ ਜੇਹੜਾ ਸਧਾਰਨ ਕਰਮ ਵੀ ਕੀਤਾ ਉਹ ਉਹ ਵੀ ਚੰਗਾ ਕਰਮ ਹੋਕੇ ਫੈਲ ਗਿਆ। ਹੇ ਭਾਈ ਅੰਤਸ਼ਕਰਨ ਤੋਂ ਦੁਖਾਂ ਤੇ ਪਾਪਾਂ ਰੋਗਾਂ ਦਾ ਅਕੱਠ ਸਭ ਖਿਸਕ ਗਿਆ ਭਾਵ ਸਰੀਰ ਜਨਮ ਮਰਨ ਤੋਂ ਰਹਿਤ ਹੋ ਗਿਆ।

ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥ ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ ॥ ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥ ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥ ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥ ਗੁਰ ਅਮਰ ਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥੪॥੧੮॥

ਹੇ ਗੁਰੂ ਜੀ! ਮੈਂ ਆਪ ਦੇ ਅਗੇ ਚਿਤ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਪਰ ਕਹਿ ਨਹੀਂ ਸਕਦਾ ਕਿਉਂਕਿ ਆਪ ਦਿਲ ਦੀ ਜਾਣਦੇ ਹੋ। ਸਾਰਿਆਂ ਦੇ ਚਿਤ ਦੀ ਚਿੰਤਾ ਆਪ ਦੇ ਪਾਸ ਹੈ, ਭਾਵ ਸਾਰਿਆਂ ਦੇ ਦਿਲ ਦੀ ਆਪ ਜਾਣਦੇ ਹੋ! ਫਿਰ ਵੀ ਮੈਂ ਆਪ ਦੇ ਪਾਸ ਸਾਧ ਸੰਗਤ ਦੇ ਦਰਸ਼ਨ ਕਰਨੇ ਮੰਗਦਾ ਹਾਂ, ਭਾਵ ਗੁਰਮੁਖਾਂ ਦਾ ਸੰਗ ਹਮੇਸ਼ਾਂ ਮਿਲੇ। ਹੇ ਗੁਰੂ ਜੀ, ਜੇ ਆਪ ਦੇ ਹੁਕਮ ਕਰਕੇ ਮੇਰੇ ਮਥੇ ਉਤੇ ਚੰਗੇ ਲੇਖਾਂ ਦਾ ਨਿਸ਼ਾਨ ਪਵੇ ਤਾਂ ਮੈਂ ਆਪਦੇ ਚਰਨਾਂ ਦੀ ਸੇਵਾ ਕਰਾਂ। ਹੇ ਗੁਰੂ ਜੀ! ਜਦੋਂ ਆਪ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦੇ ਹੋ ਤਦੋਂ ਮੈਂ ਕਰਤਾ ਪੁਰਖ ਦਾ ਨਾਮ ਮਿਠਾ ਸਮਝਦਾ ਹਾਂ ਵਾ ਮੁਖ ਵਿਚ ਸਮਾਉਂਦਾ ਹੈ। ਹੇ ਅਗੰਮ! ਅਲੱਖ! ਸਾਰਿਆਂ ਦੇ ਕਰਨ ਵਾਲੇ ਅਕਾਲ ਪੁਰਖ ਗੁਰੂ ਜੀ ਜੋ ਆਪ ਫੁਰਮਾਉਂਦੇ ਹੋ ਸੋ ਮੈਂ ਆਖਦਾ ਹਾਂ। ਹੇ ਗੁਰੂ ਜੀ! ਸਭ ਦੇ ਕਰਨ ਵਾਲੇ ਜਿਸ ਤਰ੍ਹਾਂ ਤੁਸੀਂ ਰਖੋ ਓਸੇ ਤਰ੍ਹਾਂ ਮੈਂ ਰਹਿੰਦਾ ਹਾਂ।

ਭਿਖੇ ਕੇ ॥

ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥ ਸਚਿ ਸਚੁ ਜਾਣੀਐ ਇਕ ਚਿਤਹਿ ਲਿਵਲਾਵੈ ॥ ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥ ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥ ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ ॥ ਗੁਰੁ ਮਿਲੵਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥ ੧ ॥ ੧੯ ॥

ਹੇ ਗੁਰੂ ਜੀ। ਆਪ ਸਿਖਾਂ ਨੂੰ ਧਿਆਨ ਵਿਚ ਲਾਕੇ ਅਤੇ ਆਤਮ ਗਿਆਨ ਦੇਕੇ ਛੇਤੀ ਨਾਲ ਵਾਹਿਗੁਰੂ ਨਾਲ ਮਿਲਾ ਦੇਂਦੇ ਹੋ ਜਿਹੜਾ ਆਦਮੀ ਇਕ ਮਨ ਹੋਕੇ ਆਪਦੇ ਚਰਨਾਂ ਵਿਚ ਪ੍ਰੀਤਿ ਲਾਉਂਦਾ ਹੈ ਉਹ ਨਿਸਚੇ ਕਰਕੇ ਵਾਹਿਗੁਰੂ ਨੂੰ ਜਾਣ ਲੈਂਦਾ ਹੈ। ਓਹ ਆਦਮੀ ਕਾਮ ਕ੍ਰੋਧ ਨੂੰ ਵਸ ਕਰ ਲੈਂਦਾ ਹੈ ਅਤੇ ਜਿਹੜਾ ਮਨ ਪੌਣ ਵਾਂਗੂ ਉਡਦਾ ਹੈ ਓਹ ਨਹੀਂ ਦੌੜਦਾ, ਮਰਨ ਦੇ ਪਿਛੋਂ ਪ੍ਰਾਣ ਇਕ ਵਿਚ ਟਿਕ ਜਾਂਦੇ ਹਨ। ਜਿਹੜਾ ਆਦਮੀ ਆਪ ਦਾ ਹੁਕਮ ਸਮਝ ਕੇ ਵਿਚਾਰ ਨੂੰ ਪਾਉਂਦਾ ਹੈ। ਓਹ ਵਾਹਿਗੁਰੂ ਦੇ ਦੇਸ ਜਾ ਵਸਦਾ ਹੈ ਹੇ ਗੁਰੂ ਜੀ, ਆਪ ਕਲਜੁਗ ਵਿਚ ਕਰਤਾ ਪੁਰਖ ਦਾ ਰੂਪ ਹੋ ਪਰ ਇਸ ਗਲ ਨੂੰ ਓਹ ਜਾਣਦਾ ਹੈ ਜਿਸ ਨੇ ਕੁਛ ਪਿਛੇ ਚੰਗੇ ਕਰਮ ਕੀਤੇ ਹਨ। ਭਿੱਖਾ ਜੀ ਆਖਦੇ ਹਨ ਹੇ ਭਾਈ ਸਾਨੂੰ ਕਰਤਾਰ ਦਾ ਰੂਪ ਗੁਰੂ ਜੀ ਮਿਲੇ ਹਨ ਜਦੋਂ ਗੁਰਾਂ ਨੇ ਦਰਸ਼ਨ ਦਿਤਾ ਤਦੇ ਸਹਿਜੇ ਹੀ ਅਨੰਦ ਹੋ ਗਿਆ।

ਸਨਮੁਖ ਬੇਨਤੀ

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥ ਬਰਸੁ ਏਕ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥ ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥ ਹਰਿਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ ॥ ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨ ॥ ੨੦ ॥

ਹੇ ਗੁਰੂ ਜੀ, ਆਪਦੇ ਦਰਸ਼ਨ ਤੋਂ ਪਹਿਲਾਂ ਮੈ ਬੜੇ ਸੰਤ ਟੋਲਦਾ ਰਿਹਾ ਅਤੇ ਬੜੇ ਸਾਧ ਡਿਠੇ। ਸੰਨਿਆਸੀ, ਤਪਸੀ ਅਤੇ ਜਿਹੜੇ ਪੰਡਿਤ ਮੂੰਹੋ ਮਿਠੇ ਹਨ।

ਇਕ ਵਣਾ ਮੈਂ ਫਿਰਦਾ ਰਿਹਾ ਪਰ ਕਿਸੇ ਨੇ ਵੀ ਮੇਰਾ ਚਿਤ ਵਾਹਿਗੁਰੂ ਵਿਚ ਨਹੀਂ ਲਗਾਇਆ ਵਾ ਵਾਹਿਗੁਰੂ ਵਿਚ ਪਰਚਾ ਲਾਇਆ। ਇਸ ਤਰ੍ਹਾਂ ਦੇ ਕਹਿਣ ਵਾਲਿਆਂ ਦੀ ਬਾਣੀ ਸ਼ਾਸਤ੍ਰਾਂ ਨੂੰ ਕਹਿੰਦੀ ਹੋਈ ਤਾਂ ਮੈਂ ਜ਼ਰੂਰ ਸੁਣੀ ਪਰ ਰਹਿਤ ਧਾਰਨ ਵਾਲਾ ਕਮਾਈ ਕਰਣ ਵਾਲਾ ਮੈਨੂੰ ਕੋਈ ਵੀ (ਖੁਸ਼ੀ) ਪਸੰਦ ਨਹੀਂ।

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥ ਦੇਖਿ ਰੂਪੁ ਅਤਿ ਅਨੂਪ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥ ਕਾਲ ਕਲਮ ਹੁਕਮ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਯ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੧ ॥ ੬ ॥**

ਹੇ ਗੁਰੂ ਜੀ! ਤੁਸੀਂ ਚਹੁੰਆਂ ਜੁਗਾਂ ਵਿਚ ਪ੍ਰਮਾਤਮਾ ਦਾ ਸਰੂਪ ਅਵਤਾਰ ਧਾਰਦੇ ਆਏ ਹੋ। ਦ੍ਵਾਪਰ ਵਿਚ ਆਪ ਕ੍ਰਿਸ਼ਨ ਰੂਪ ਹੋਏ ਤੇ ਕਮਲ ਵਰਗੇ ਆਪਦੇ ਨੇਤ੍ਰ ਮਿਠੇ ਬਚਨ ਕਰੋੜਾਂ ਗੋਪਾਂ ਦੀਆਂ ਫੌਜਾਂ ਆਪ ਦੇ ਨਾਲ ਸੋਭਾ ਪਾਉਂਦੀਆਂ ਸਨ ਅਤੇ ਜਿਸ ਆਪ ਨੂੰ ਮਾਂ ਜਸੋਦਾਂ ਕਹਿੰਦੀ ਸੀ ਦਹੀਂ ਤੇ ਚੌਲ ਖਾ ਜਾਓ ਜੀ। ਆਪ ਦਾ ਬਹੁਤ ਚੰਗਾ ਅਨੂਪਮ ਰੂਪ ਵੇਖਕੇ ਮਾਤਾ ਮੋਹ ਵਿਚ ਮਗਨ ਹੋ ਜਾਂਦੀ ਸੀ ਕਿਉਂ ਜੋ ਆਪਦੇ ਖੇਲ ਵਡੇ ਅਸਚਰਜ ਹੁੰਦੇ ਸੀ ਤੇ ਜਦੋਂ ਖੇਡਦੇ ਸਾਓ ਉਸ ਵੇਲੇ ਆਪ ਦੀ ਤੜਾਗੀ ਦੀ ਅਵਾਜ ਛਣ ਛਣ ਕਰਕੇ ਬੜਾ ਖੜਾਕ ਪਾਉਂਦੀ ਸੀ। ਫੇਰ ਆਪ ਕਾਲ ਰੂਪ ਹੋ ਅਤੇ ਹੁਕਮ ਦੀ ਕਲਮ ਆਪ ਦੇ ਹਥ ਵਿਚ ਹੈ। ਦਸੋ ਖਾਂ ਆਪ ਦੇ ਹੁਕਮ ਨੂੰ ਕੌਣ ਮੇਟ ਸਕਦਾ ਹੈ? ਏਸੇ ਕਰਕੇ ਸ਼ਿਵਜੀ ਆਪ ਦਾ ਧਿਆਨ ਧਰਦੇ ਤੇ ਬ੍ਰਹਮਾਂ ਗਿਆਨ ਕਰਦੇ ਦੋਵੇਂ ਚਿਤ ਵਿਚਾਰਨ ਦੀ ਚਾਹ ਕਰਦੇ ਰਹਿੰਦੇ ਸਨ। ਤਿੰਨਾਂ ਸਮਿਆਂ ਵਿਚ ਨਾ ਨਾਸ ਹੋਣ ਵਾਲੇ ਸਚੇ ਲਛਮੀ ਨੂੰ ਨਿਵਾਸ ਦੇਣ ਵਾਲੇ ਆਦ ਪੁਰਖ ਦਾ ਰੂਪ ਹਮੇਸ਼ਾਂ ਚਹੁੰ ਜੁਗਾਂ ਵਿਚ ਆਪ ਹੀ ਅਸਚਰਜ ਰੂਪ ਵਾਲੇ ਹੋ।

**ਸੇਵਕ ਕੈ ਭਰਪੂਰੁ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥ ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦਕਾ**

**॥ ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦਕਾ ॥ ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦਕਾ ॥ ਸੇਵਕ ਕੈ ਭਰਪੂਰ ਜੁਗੁ ਜੁਗੁ *ਵਾਹਗੁਰੂ ਤੇਰਾ ਸਭ ਸਦਕਾ ॥ ੧ ॥ ੧੧ ॥**

ਹੇ ਵਾਹਿਗੁਰੂ ! ਤੂੰ ਦਾਸਾਂ ਦੇ ਕੰਮ ਹਮੇਸ਼ਾਂ ਜੁਗਾਂ ਜੁਗਾਂ ਵਿਚ ਭਰਪੂਰ ਕਰਦਾ ਆਇਆ ਹੈਂ, ਇਸ ਲਈ ਸਭ ਤੇਰੇ ਸਿਰ ਦਾ ਸਦਕਾ ਖਾਂਦੇ ਹਨ। ਹੇ ਅਕਾਰ ਤੋਂ ਬਿਨਾ ਸਾਡੇ ਮਾਲਕ ਤੁਸੀਂ ਸਦਾ ਹੀ ਸਲਾਮਤ ਹੋ ਕੋਈ ਕਹਿ ਨਹੀਂ ਸਕਦਾ ਕਿ ਤੂੰ ਕਦੋਂ ਦਾ ਹੈਂ ? ਬ੍ਰਹਮਾ ਬਿਸ਼ਨ ਅਨੇਕ ਆਪ ਨੇ ਪੈਦਾ ਕੀਤੇ ਹਨ, ਉਨਾਂ ਦੇ ਮਨ ਵਿਚ ਮਾਇਆ ਦੇ ਹੰਕਾਰ ਦਾ ਮੋਹ ਹੋਇਆ ਹੈ। ਤੁਸਾਂ ਜਦੋਂ ਦੀ ਚੁਰਾਸੀ ਲਖ ਜੂਨ ਪੈਦਾ ਕੀਤੀ ਹੈ ਤਦੋਂ ਦਾ ਹੀ ਸਭਨਾਂ ਨੂੰ ਰਿਜਕ ਦਿਤਾ ਹੈ।

**ਵਾਹੁ ਵਾਹੁ ਕਾ ਬਡਾ ਤਮਾਸਾ ॥ ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥ ਆਪੇ ਜਲੁ ਆਪੇ ਥਲੁ ਥੰਮਨੁ ਆਪੇ ਕੀਆ ਘਟਿ ਘਟਿ ਬਾਸਾ ॥ ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥ ੨ ॥ ੧੨ ॥**

ਅਸਚਰਜ ਰੂਪ ਵਾਹਿਗੁਰੂ ਇਹ ਜਗਤ ਤਮਾਸ਼ਾ ਬੜਾ ਅਸਚਰਜ ਹੈ। ਆਪੇ ਹੀ ਹਸਦਾ ਆਪੇ ਹੀ ਸਾਰਿਆਂ ਨੂੰ ਯਾਦ ਕਰਦਾ ਆਪ ਹੀ ਚੰਦ੍ਰਮਾਂ ਸੂਰਜ ਵਿਚ ਚਾਨਣ ਕਰਦਾ ਹੈ। ਆਪੇ ਹੀ ਪਾਣੀ ਹੈ। ਆਪੇ ਹੀ ਪਾਣੀ ਨੂੰ ਖੜਾ ਰਖਣ ਵਾਲਾ ਥਾਂ ਹੈ ਆਪ ਹੀ ਘਟਾਂ ਵਿਚ ਵਾਸਾ ਕੀਤਾ ਹੈ। ਆਪੇ ਹੀ ਆਦਮੀ ਆਪੇ ਹੀ ਇਸਤ੍ਰੀ ਆਪੇ ਹੀ ਜੀਵ ਰੂਪ ਨਰਦਾਂ ਤੇ ਆਪੇ ਹੀ ਤਿੰਨਾਂ ਗੁਣਾਂ ਰੂਪ ਪਾਸਾ ਹੈ। ਹੇ ਗੁਰਮੁਖੋ ! ਸਤਿਗੁਰੂ ਦੀ ਸੰਗਤ ਵਿਚ ਬੈਠਕੇ ਤੁਸੀਂ ਸਾਰੇ ਵਿਚਾਰ ਕਰੋ ਕਿ ਵਾਹਿਗੁਰੂ ਦਾ ਬੜਾ ਅਸਚਰਜ ਤਮਾਸ਼ਾ ਹੈ।

**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ ॥**

---

*ਵਾਹਿਗੁਰੂ ਸ਼ਬਦ ਦਾ ਬੜਾ ਝਗੜਾ ਹੈ। ਭਸੌੜ ਦੀਵਾਨ ਵਾਲੇ ਵਾਹੁਗੁਰ ਆਖਦੇ ਹਨ ਤੇ ਆਮ ਸੰਗਤਾਂ ਪਰੰਪਰਾ ਸੰਪ੍ਰਦਾਇ ਵਾਹਿਗੁਰੂ ਆਖਦੀਆਂ ਹਨ ਸੋ ਠੀਕ ਹੈ।

ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾਕੇ ਬਚਨਾ॥ ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲਕਾ ਕਾਲੁ ਨਿਰੰਜਨ ਜਚਨਾ ॥ ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਿ ਸੰਗਤਿ ਸੇਤੀ ਮਨੁ ਖਚਨਾ ॥ ਕੀਆ ਖੇਲੁ ਬਡ ਮੇਲੁ ਤਮਾਸਾ *ਵਾਹਗੁਰੂ ਤੇਰੀ ਸਭ ਰਚਨਾ ॥ ੩ ॥ ੧੪ ॥ ੪੨ ॥

ਹੇ ਵਾਹਿਗੁਰੂ ਤੁਸਾਂ ਪੰਜਾਂ ਤਤਾਂ ਨੂੰ ਮੇਲਕੇ ਇਹ ਆਪਣੀ ਖੇਲ ਵਾਸਤੇ ਜਗਤ ਰੂਪ ਵਡਾ ਤਮਾਸ਼ਾ ਕੀਤਾ ਹੈ ਇਹ ਜਗਤ ਆਪ ਦਾ ਅਸਚਰਜ ਤਮਾਸ਼ਾ ਹੈ। ਤੂੰ ਆਪ ਹੀ ਜਲਾਂ ਥਲਾਂ ਅਕਾਸ਼ਾਂ ਪਤਾਲਾਂ ਵਿਚ ਪੂਰਨ ਹੋ ਰਿਹਾ ਹੈਂ ਜਿਸ ਆਪਦੇ ਅੰਮ੍ਰਿਤ ਨਾਲੋਂ ਵੀ ਮਿਠੇ ਬਚਨ ਹਨ। ਜਿਸ ਆਪ ਨੂੰ ਬ੍ਰਹਮਾਂ ਤੋਂ ਲੈਕੇ ਸ਼ਿਵਜੀ ਆਦਿਕ ਸਾਰੇ ਹੀ ਮੰਨਦੇ ਹਨ ਹੇ ਕਾਲ ਦੇ ਕਾਲ ਕਰਨ ਵਾਲੇ ਮਾਇਆ ਤੋਂ ਰਹਿਤ। ਸਭ ਆਪ ਪਾਸੋਂ ਹੀ ਮੰਗਦੇ ਹਨ ਸਤਿਗੁਰਾਂ ਦੀ ਕ੍ਰਿਪਾ ਨਾਲ ਸੰਤਾਂ ਦੀ ਸੰਗਤ ਵਿਚ ਮਨ ਨੂੰ ਖਚਿਤ ਕਰਨ ਨਾਲ ਪਰਮ ਅਰਥ ਰੂਪ ਨੂੰ ਪਾਈਦਾ ਹੈ। ਵੈਰੀ ਤੱਤਾਂ ਨੂੰ ਕਠਿਆਂ ਕਰਕੇ ਇਹ ਤਮਾਸ਼ਾ ਕੀਤਾ ਹੈ ਇਹ ਆਪਦੀ ਹੀ ਰਚਨਾ ਹੈ।

ਬੇਨਤੀ

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥ ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥ ਇਕੁ ਉਤਮੁ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥ ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥

ਅਸੀਂ ਔਗੁਣਾਂ ਨਾਲ ਭਰੇ ਹੋਏ ਹਾਂ, ਸਾਡੇ ਵਿਚ ਇਕ ਵੀ ਗੁਣ ਨਹੀਂ ਹੈ, ਨਾਮ ਅੰਮ੍ਰਿਤ ਨੂੰ ਛੱਡਕੇ ਵਿਹੁ ਰੂਪ ਵਿਸ਼ਿਆਂ ਨੂੰ ਖਾਂਦੇ ਹਾਂ। ਮਾਇਆ ਦੇ

---

*ਕਿਤੇ 'ਹ' ਮੁਕਤਾ ਹੈ ਕਿਤੇ 'ਹ' ਨੂੰ ਸਿਹਾਰੀ ਹੈ ਕਿਤੇ ਔਂਕੜ ਹੈ ਸੋ ਜੈਸਾ ਪਾਠ ਹੈ ਓਸੇ ਤਰਾਂ ਉਚਾਰੋ ਝਗੜੇ ਕਰਨੇ ਬਿਅਰਥ ਹਨ।ਝਗੜਿਆਂ ਨਾਲ ਬੜਾ ਨੁਕਸਾਨ ਹੁੰਦਾ ਹੈ।੧੯੧੭-੧੮ ਦੀਆਂ ਅਖਬਾਰਾਂ ਦੇਖੋ ਰਾਗ ਮਾਲਾ ਦੀ ਬਾਬਤ ਥਾਂ ਥਾਂ ਦੀਵਾਨਾਂ ਵਿਚ ਲੜਾਈਆਂ ਹੁੰਦੀਆਂ ਸਨ ਸਿਖਾਂ ਵਿਚ ਖੋਜੀ ਘਟ ਹਨ ਜੇਹੜੇ ਦੋਜੀ ਹਨ ਓਨਾਂ ਨਾਲ ਆਪਣੀ ਪ੍ਰਭਤਾ ਵਧੌਣ ਵਾਲੇ ਈਰਖਾ ਕਰਦੇ ਹਨ ਚੰਗਾ, ਗੁਰੂ ਓਹਨਾਂ ਨੂੰ ਸੁਮਿਤ ਦਾਨ ਕਰੇ।

ਮੋਹ ਕਰਕੇ ਭਰਮ ਵਿਚ ਪੈਕੇ ਆਪ ਤੋਂ ਭੁਲ ਗਏ ਹਾਂ ਅਤੇ ਪਤ੍ਰ ਇਸਤ੍ਰੀ ਝੂਠਿਆਂ ਪਦਾਰਥਾਂ ਨਾਲ ਪ੍ਰੀਤੀ ਕੀਤੀ ਸੀ। ਗੁਰੂ ਦੀ ਸੰਗਤ ਇਕ ਉਤਮ ਰਸਤਾ ਸੁਣਿਆਂ ਹੈ ਤਿਸ ਨੂੰ ਮਿਲਕੇ ਅਸਾਂ ਜਮ ਦੀ ਤਰਾਸ ਮਿਟਾ ਦਿਤੀ ਹੈ ਭਾਵ ਡਰ ਨਹੀਂ ਰਹਿਆ। ਮੋਰਤ ਭਟ ਦੀ ਇਕ ਬੇਨਤੀ ਹੈ ਕਿ ਗੁਰੂ ਜੀ ਮੈਨੂੰ ਆਪਣੀ ਸ਼ਰਣ ਵਿਚ ਰਖੋ।

## ਸਲੋਕ ਭਗਤ ਕਬੀਰ ਜੀਉ ਕੇ

## ੧ ੳ ਸਤਿਗੁਰ ਪ੍ਰਸਾਦਿ ॥

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥**
**ਆਦਿ ਜੁਗਾਦੀ ਸਗਲ ਭਗਤ ਤਾਕੋ ਸੁਖੁ ਬਿਸ੍ਰਾਮੁ ॥ ੧ ॥**

ਕਬੀਰ ਮੇਰੀ ਮਾਲਾ ਏਹੋ ਹੀ ਹੈ ਜੇਹੜਾ ਮੇਰੀ ਰਸਨਾ ਉਪਰ ਵਾਹਿਗੁਰੂ ਦਾ ਨਾਮ ਹੈ। ਜੁਗਾਂ ਦੇ ਪਹਿਲੇ ਜੇਹੜੇ ਸਾਰੇ ਭਗਤ ਹੋਏ ਹਨ ਉਨਾਂ ਦਾ ਇਸ ਮਾਲਾ ਕਰਕੇ ਸੁਖ ਵਿਚ ਹੀ ਬਿਸਰਾਮ ਹੋਇਆ ਹੈ।

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇ ਹਾਰੁ ॥**
**ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥ ੨ ॥**

ਕਬੀਰ ਮੇਰੀ ਜਾਤ ਨੂੰ ਸਭ ਕੋਈ ਹਸਣਹਾਰ ਹੈ ਪਰ ਬਲਿਹਾਰੀ ਇਸ ਜਾਤ ਨੂੰ ਜਿਸ ਨੇ ਸਿਰਜਨਹਾਰ ਨੂੰ ਜਪਿਆ ਹੈ।

**ਕਬੀਰ ਡਗ ਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥**
**ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥ ੩ ॥**

ਕਬੀਰ ਡਗ ਮਗ ਕੀ ਕਰਦਾ ਹੈਂ ਅਤੇ ਕੀ ਚਿਤ ਨੂੰ ਡੁਲਾਉਂਦਾ ਹੈਂ ਸਾਰਿਆਂ ਸੁਖਾਂ ਦਾ ਸੁਆਮੀ ਜੇਹੜਾ ਵਾਹਿਗੁਰੂ ਹੈ ਓਸਦੇ ਨਾਮ ਰਸ ਨੂੰ ਪੀ।

**ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥**
**ਦੀਸਹਿ ਦਾਧੇ ਕਾਨ ਜਿਉ ਜਿਨ ਮਨਿ ਨਾਹੀ ਨਾਉ ॥੪॥**

ਕੰਚਨ=ਸੋਨਾ। ਕਬੀਰ ਸੋਨੇ ਦੇ ਕੁੰਡਲ ਬਣੇ ਅਤੇ ਉਪਰ ਲਾਲ ਜੜੇ ਹੋਏ ਹਨ, ਮੈਨੂੰ ਸੜਿਆਂ ਹੋਇਆਂ ਕਾਨਿਆਂ ਵਾਂਗੂੰ ਨਜਰ ਆਉਂਦੇ ਹਨ ਜਿਨਾਂ ਦੇ ਮਨ ਵਿਚ ਵਾਹਿਗੁਰੂ ਦਾ ਨਾਮ ਨਹੀਂ।

**ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥**
**ਨਿਰਭੈ ਹੋਇਕੈ ਗੁਨ ਰਵੈ ਜਤ ਪੇਖਉ ਤਤ ਸੋਇ ॥ ੫ ॥**

ਕਬੀਰ ਇਕੁਰ ਦਾ ਕੋਈ ਇਕ ਅੱਧਾ ਵਿਰਲਾ ਹੀ ਹੈ ਜੇਹੜਾ ਜੀਉਂਦਾ

ਮ੍ਰਿਤਕ ਹੋਵੇ ਅਤੇ ਨਿਰਭੈ ਹੋਕੇ ਵਾਹਿਗੁਰੂ ਦੇ ਗੁਣ ਗਾਵੇ ਜਦ ਓਹ ਇਕੁਰ ਦਾ ਹੋ ਜਾਵੇ ਤਾਂ ਜਿਧਰ ਵੇਖਾਂ ਓਧਰ ਹੀ ਓਹ ਹੈ, ਭਾਵ ਵਾਹਿਗੁਰੂ ਦਾ ਰੂਪ ਬਣ ਜਾਂਦਾ ਹੈ।

**ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ ॥**
**ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦ ॥ ੬ ॥**

ਕਬੀਰ ਜਿਸ ਦਿਨ ਹੰਕਾਰ ਮੋਇਆ ਓਸ ਦਿਨ ਪਿਛੋਂ ਬੜਾ ਅਨੰਦ ਹੋਇਆ, ਮੈਨੂੰ ਆਪਣਾ ਪ੍ਰਭੂ ਮਿਲ ਪਿਆ ਅਤੇ ਸੰਗੀ ਵਾਹਿਗੁਰੂ ਨੂੰ ਯਾਦ ਕਰਨ ਲਗੇ।

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੬ ॥**

ਕਬੀਰ ਸਭ ਤੋਂ ਅਸੀਂ ਬੁਰੇ ਹਾਂ ਮੈਨੂੰ ਛੱਡਕੇ ਜੋ ਵੇਖੋ ਤਾਂ ਸਭ ਕੋਈ ਭਲਾ ਹੈ, ਜਿਸਨੇ ਅਜੇਹਾ ਕਰਕੇ ਬੁਝਿਆ ਹੈ ਓਹ ਸਾਡਾ ਮਿਤ੍ਰ ਹੈ।

**ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥**
**ਹਮ ਰਾਖੇ ਗੁਰਿ ਆਪਨੇ ਉਨਿ ਕੀਨੋ ਆਦੇਸੁ ॥ ੮ ॥**

ਕਬੀਰ ਮੇਰੇ ਪਾਸ ਮਾਯਾ ਆਈ ਅਨੇਕ ਭੇਸ ਕਰ ਕਰਕੇ, ਸਾਨੂੰ ਸਾਡੇ ਗੁਰਾਂ ਨੇ ਰਖ ਲਿਆ ਓਸਨੇ ਵੀ ਸਾਨੂੰ ਨਮਸਕਾਰ ਕੀਤੀ।

**ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ ॥**
**ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥ ੯ ॥**

ਕਬੀਰ ਉਸਨੂੰ ਮਾਰਨਾ ਚਾਹੀਦਾ ਹੈ ਜਿਸਦੇ ਮਰਨੇ ਕਰਕੇ ਸੁਖ ਹੋਵੇ ਅਤੇ ਸਭ ਕੋਈ ਭਲਾ ਕਰਕੇ ਆਖੇ ਅਤੇ ਬੁਰਾ ਕੋਈ ਨਾ ਮੰਨੇ।

**ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥**
**ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥ ੧੦ ॥**

ਊਭੇ=ਖੜੇ। ਫਾਹੇ=ਰਸੇ ਪੌਣ ਲਈ। ਕਬੀਰ ਜਦੋਂ ਰਾਤਾਂ ਅੰਧੇਰੀਆਂ ਹੁੰਦੀਆਂ ਹਨ ਤਾਂ ਪਾਪੀ ਆਦਮੀ ਖੜੇ ਹੁੰਦੇ ਹਨ ਭਾਵ ਚੋਰੀ ਕਰਨ ਜਾਂਦੇ ਹਨ। ਫਾਹੇ ਲੈਕੇ ਉਠ ਦੌੜਦੇ ਹਨ ਤੂੰ ਠੀਕ ਜਾਣ ਓਹ ਰਬ ਦੇ ਮਾਰੇ ਹਨ।

**ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥**
**ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥ ੧੧ ॥**

ਬਿਰਵਾ=ਬੂਟਾ। ਕਬੀਰ ਚੰਦਨ ਦਾ ਬੂਟਾ ਹਛਾ ਹੈ, ਛਿਛਰਿਆਂ ਨਾਲ ਵਕਿਆ ਹੋਇਆ ਜੇਹੜਾ ਚੰਦਨ ਦੇ ਪਾਸ ਵਸਦਾ ਹੈ ਓਹ ਚੰਦਨ ਦਾ ਰੂਪ

ਹੋ ਰਹਿੰਦਾ ਹੈ।

ਕਬੀਰ ਬਾਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਸੁ ਸੁਗੰਧੁ ਨ ਹੋਇ ॥ ੧੨ ॥

ਕਬੀਰ ਬਾਂਸ ਵਡਿਆਈ (ਲੰਮਾਈ) ਵਿਚ ਡੁਬ ਗਿਆ ਇਕਰ ਤੁਸੀਂ ਮਤ ਡੁਬੋ, ਚੰਦਨ ਦੇ ਪਾਸ ਵਸਦਾ ਹੈ ਪਰ ਬਾਂਸ ਵਿਚ ਸੁਗੰਧੀ ਨਹੀਂ ਹੁੰਦੀ।

ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪਨੈ ਹਾਥ ॥ ੧੩ ॥

ਕਬੀਰ ਦੁਨੀਆਂ ਨਾਲ ਲਗਕੇ ਦੀਨ ਗਵਾ ਦਿਤਾ ਪਰ ਦੁਨੀਆਂ ਫਿਰ ਵੀ ਨਾਲ ਨਾ ਚਲੀ, ਗਾਫਲ ਨੇ ਆਪਣੇ ਹਥੀਂ ਆਪਣੇ ਪੈਰੀਂ ਕੁਹਾੜਾ ਮਾਰਿਆ ਹੈ।

ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥
ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਇ ॥ ੧੪ ॥

ਕਬੀਰ ਜਿਥੇ ਜਿਥੇ ਮੈਂ ਫਿਰਿਆ ਹਾਂ ਉਥੇ ਜਗਾ ਜਗਾ ਤਮਾਸ਼ਾ ਸੀ, ਇਕ ਵਾਹਿਗੁਰੂ ਦੇ 'ਪ੍ਰੇਮੀ' ਤੋਂ ਬਿਨਾ ਇਹ ਪਿੰਡ ਮੇਰੇ ਭਾਣੇ ਉਜਾੜ ਹੈ ਵਾ ਉਜੜ ਜਾਵੇ।

ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥
ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿਕੋ ਨਾਉ ॥੧੫॥

ਕਬੀਰ ਸੰਤਾਂ ਦੀ ਝੁਗੀ ਭਲੀ ਹੈ ਅਤੇ ਕੁਸੱਤੀ ਦਾ ਗਾਉਂ ਭੱਠ ਹੈ ਅਗ ਲਗ ਜਾਵੇ ਉਸ ਧਉਲਹਰ ਨੂੰ ਜਿਥੇ ਵਾਹਿਗੁਰੂ ਦਾ ਨਾਮ ਨਹੀਂ।

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪਨੇ ਗ੍ਰਿਹ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥ ੧੬ ॥

ਗ੍ਰਿਹ=ਘਰ। ਕਬੀਰ ਸੰਤ ਦੇ ਮਰਿਆਂ ਕੀ ਰੋਣਾ ਚਾਹੀਦਾ ਹੈ ਜੇਹੜਾ ਆਪਣੇ ਹੀ ਘਰ ਜਾਂਦਾ ਹੈ। ਸਾਕਤ ਭੜੂਏ ਨੂੰ ਰੋਵੋ ਜੇਹੜਾ ਹਟੀ ਹਟੀ ਜੂਨੀਆਂ ਜੂਨੀਆਂ (ਵਿਚ) ਵਿਕਦਾ (ਰੁਲਦਾ) ਫਿਰਦਾ ਹੈ।

ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨ ॥ ੧੭ ॥

ਕੋਨੇ=ਖੂੰਜੇ। ਕਬੀਰ ਸਾਕਤ ਆਦਮੀ ਇਕਰ ਦਾ ਹੈ ਜਿਕਰ ਦੀ ਲਸਣ ਦੀ ਖਾਣ ਹੁੰਦੀ ਹੈ ਉਸਨੂੰ ਭਾਵੇ ਕੋਣੇ ਬਹਿਕੇ ਖਾਈਏ ਪਰ ਫਿਰ ਭੀ ਓਹ ਪ੍ਰਗਟ

ਹੋ ਜਾਂਦਾ ਹੈ।

**ਕਬੀਰ ਮਾਇਆ ਡੋਲਨੀ ਪਵਨ ਝਕੋਲਨਹਾਰੁ ॥**
**ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥ ੧੮ ॥**

ਕਬੀਰ ਮਾਇਆ ਮੱਟੀ ਭਾਵ ਵਡੀ ਸਾਰੀ ਚਾਟੀ ਹੈ ਅਤੇ ਪਵਨ ਮਧਾਣੀ ਹੈ, ਸੰਤਾਂ ਨੇ ਮੱਖਣ ਖਾਧਾ ਹੈ ਅਤੇ ਸੰਸਾਰ ਲੱਸੀ ਪੀਂਦਾ ਹੈ।

**ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥**
**ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥੧੯॥**

ਕਬੀਰ ਮਾਇਆ ਚਾਟੀ ਹੈ ਅਤੇ ਪੌਣ ਬਰਫ ਵਰਗੀ ਠੰਢੀ ਧਾਰਾ ਵਾਲੀ ਵਿਚ ਵਗਦੀ ਹੈ ਜਿਸਨੇ ਰਿੜਕਿਆ ਉਸਨੇ ਤਾਂ ਮਖਣ ਖਾਧਾ ਪਰ ਹੋਰ ਸਭ ਰਿੜਕਣ ਵਾਲੇ ਹੀ ਰਹਿ ਗਏ।

**ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥**
**ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥ ੨੦ ॥**

ਕਬੀਰ ਮਾਇਆ ਚੋਰ ਦੀ ਔਰਤ ਹੈ ਲੋਕਾਂ ਨੂੰ ਲੁਟ ਲੁਟ ਕੇ ਫਿਰ ਚੁਰਾਸੀ ਰੂਪ ਹਟੀਆਂ ਵਿਚ ਲੈਂਦੀ ਹੈ ਪਰ ਇਕ ਕਬੀਰ ਨਹੀਂ ਲੁਟਿਆ ਗਿਆ ਜਿਸ ਨੇ ਮਾਇਆ ਬਾਰਾਂ ਵਾਟ ਕੀਤੀ ਹੈ, ਭਾਵ ਖਿਲਾਰ ਦਿਤੀ ਮਾੜੀ ਸਮਝੀ ਹੈ।

**ਕਬੀਰ ਸੂਖੁ ਨ ਏਂਹ ਜੁਗ ਕਰਹਿ ਜੁ ਬਹੁਤੇ ਮੀਤ ॥**
**ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥ ੨੧ ॥**

ਕਬੀਰ ਇਸ ਜੁਗ ਵਿਚ ਸੁਖ ਨਹੀਂ ਜੇਹੜਾ ਤੂੰ ਬਹੁਤੇ ਮਿਤ੍ਰ ਕਰਦਾ ਹੈਂ, ਜੇ ਤੂੰ ਇਕ ਨਾਲ ਚਿਤ ਰਖੇਂ ਤੇ ਤਾਂ ਹਰ ਰੋਜ ਹੀ ਸੁਖ ਪਾਵੇਂ।

**ਕਬੀਰ ਜਿਸੁ ਮਰਨੈ ਤੇ ਜਗੁ ਡਰੈ ਮੇਰੈ ਮਨ ਆਨੰਦੁ ॥**
**ਮਰਨੈ ਹੀ ਤੇ ਪਾਈਐ ਪੂਰਨ ਪਰਮਾਨੰਦੁ ॥ ੨੨ ॥**

ਕਬੀਰ ਜਿਸ ਮਰਨੇ ਤੋਂ ਜਗ ਡਰਦਾ ਹੈ, ਮੇਰੇ ਮਨ ਅਨੰਦ ਹੈ ਕਿਉਂਕਿ ਮਰਨੇ ਤੇ ਹੀ ਪੂਰਨ ਪਰਮਾਨੰਦ ਪ੍ਰਮੇਸਰ ਪਾਈਦਾ ਹੈ।

**ਰਾਮ ਪਦਾਰਥੁ ਪਾਇਕੈ ਕਬੀਰਾ ਗਾਂਠਿ ਨ ਖੋਲ ॥**
**ਨਹੀ ਪਟਨੁ ਨਹੀ ਪਾਰਖੂ ਨਹੀ ਗਾਹਕ ਨਹੀ ਮੋਲੁ ॥ ੨੩ ॥**

ਰਾਮ ਪਦਾਰਥ ਪਾਕੇ ਕਬੀਰਾ ਗੰਢ ਨਾ ਖੋਲ, ਏਥੇ ਨਾ ਸ਼ਹਿਰ ਹੈ ਨਾ ਪਾਰਖੂ ਹੈ ਨਾ ਗਾਹਕ ਹੈ ਨਾ ਮੁਲ ਹੈ।

ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥ ੧੪ ॥

ਕਬੀਰ ਜਿਨਾਂ ਦਾ ਇਕ ਵਾਹਿਗੁਰੂ ਠਾਕਰ ਹੈ ਓਨਾਂ ਨਾਲ ਪ੍ਰੀਤ ਕਰ ਪੰਡਿਤ ਰਾਜੇ ਧਰਤੀ ਦੇ ਪਤੀ ਕਿਸ ਕੰਮ ਆਉਂਦੇ ਹਨ।

ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥ ੨੫ ॥

ਕਬੀਰ ਇਕਨਾਲ ਪ੍ਰੀਤ ਕਰਨ ਕਰਕੇ ਦਵੈਤਾ ਚਲੀ ਜਾਂਦੀ ਹੈ (ਅਤੇ ਜੇ ਦਵੈਤਾ ਨਹੀਂ ਗਈ ਤੇ ਤਦ) ਭਾਵੇਂ ਲੰਮੇ ਕੇਸ ਕਰ (ਅਰਥਾਤ ਭਾਵੇਂ ਲੰਮੀਆਂ ਜਟਾਂ ਵਧਾ) ਅਤੇ ਭਾਵੇਂ ਘਰੜ ਮੁਨਾ ਛਡ।

ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥ ੨੬ ॥

ਕਬੀਰ ਜਗ ਕੱਜਲ ਦੀ ਕੋਠੀ ਹੈ ਅੰਨੇ ਤਿਸ ਵਿਚ ਪੈਂਦੇ ਹਨ, ਮੈਂ ਓਨਾਂ ਤੋਂ ਬਲਿਹਾਰਨੇ ਜਾਂਦਾ ਹਾਂ ਜੇਹੜੇ ਇਸ ਵਿਚੋਂ ਵੜਕੇ ਨਿਕਲ ਜਾਂਦੇ ਹਨ।

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥ ੨੭ ॥

ਕਬੀਰ ਏਹ ਤਨ ਚਲਿਆ ਜਾਵੇਗਾ ਜੇ ਮੋੜ ਸਕਦਾ ਹੈਂ ਤਾਂ ਮੋੜ ਲੈ, ਜਿਨਾਂ ਦੇ ਪਾਸ ਲਖ ਕਰੋੜ ਸੀ ਓਹ ਵੀ ਨੰਗੀਂ ਪੈਰੀਂ ਗਏ।

ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥੨੮॥

ਕਬੀਰ ਏਹ ਤਨ ਚਲਿਆ ਜਾਵੇਗਾ ਇਸਨੂੰ ਕਿਸੇ ਹਛੇ ਰਸਤੇ ਲਾ ਜਾਂ ਸੰਤਾਂ ਦੀ ਸੰਗਤ ਕਰ ਯਾ ਵਾਹਿਗੁਰੂ ਦੇ ਗੁਣ ਗਾ।

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭਿ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥ ੨੯ ॥

ਕਬੀਰ ਮਰਦਾ ਮਰਦਾ ਸਾਰਾ ਜਗਤ ਹੀ ਮਰਗਿਆ ਪਰ ਅਸਲ ਜੀਵਤ ਭਾਉ ਤੋਂ ਮਰਨਾ ਕਿਸੇ ਨਾ ਜਾਣਿਆਂ। ਇਕੁਰ ਦੇ ਮਰਨੇ ਵਿਚ ਜੇਹੜਾ ਮਰ ਜਾਵੇ ਉਸਦਾ ਫਿਰ ਮਰਨਾ ਨਹੀਂ ਹੁੰਦਾ।

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥ ਜਿਉ ਬਨ

**ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥ ੩੦ ॥**

ਕਬੀਰ ਮਨੁਖ ਜਨਮ ਬੜਾ ਦੁਰਲਭ ਹੈ ਬਾਰ ਬਾਰ ਇਹ ਨਹੀਂ ਹੁੰਦਾ ਜਿਕਰ ਬਨ (ਬ੍ਰਿਛ) ਦੇ ਫਲ ਪਕਕੇ ਭੁੰਜੇ ਡਿਗ ਪੈਂਦੇ ਹਨ ਤਾਂ ਫਿਰ ਡਾਲੀ ਨਾਲ ਨਹੀਂ ਲਗਦੇ ਹਨ।

**ਕਬੀਰਾ ਤੂਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥**
**ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ ੩੧ ॥**

ਹੇ ਕਬੀਰ ਤੂੰ ਹੀ ਕਬੀਰ ਹੈਂ ਅਤੇ ਤੇਰਾ ਹੀ ਨਾਮ ਕਬੀਰ ਹੈ। ਜਦ ਪਹਿਲੇ ਸਰੀਰ ਨੂੰ ਤਜੀਏ ਭਾਵ ਜੀਵਤ ਭਾਵ ਤੋਂ ਮਰੀਏ ਤਾਂ ਵਾਹਿਗੁਰੂ ਦਾ ਨਾਮ ਰਤਨ ਪਾਈਦਾ ਹੈ।

**ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥**
**ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥ ੩੨ ॥**

ਕਬੀਰ ਝਖਾਂ ਨਾ ਮਾਰੀਏ ਤੇਰਾ ਕਿਹਾ ਨਹੀਂ ਹੋਣਾ, ਕ੍ਰਿਪਾ ਕਰਨ ਵਾਲੇ ਵਾਹਿਗੁਰੂ ਜੀ ਜੋ ਕੁਝ ਕਰ ਰਹੇ ਹਨ ਉਸ ਨੂੰ ਕੋਈ ਮੇਟ ਨਹੀਂ ਸਕਦਾ।

**ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥**
**ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥ ੩੩ ॥**

ਕਬੀਰ ਜੇਹੜੀ ਵਾਹਿਗੁਰੂ ਦੀ ਤਤਿਖਿਆ ਰੂਪ ਕਸੌਟੀ ਹੈ ਇਸ ਤੇ ਝੂਠਾ ਕੋਈ ਨਹੀਂ ਟਿਕਦਾ, ਵਾਹਿਗੁਰੂ ਦੀ ਕਸੌਟੀ ਸੋ ਸਹਾਰਦਾ ਹੈ ਜੇਹੜਾ ਜੀਵਤ ਭਾਵ ਤੋਂ ਮਰਿਆ ਹੋਵੇ ਯਾ ਮਰਨ ਜਾਣਦਾ ਹੋਵੇ।

**ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥ ॥**
**ਏਕਸੁ ਹਰਿ ਕੇ ਨਾਮ ਬਿਨੁ ਬਾਧੇ ਜਮਪੁਰਿ ਜਾਂਹਿ ॥ ੩੪ ॥**

ਕਬੀਰ ਜੇਹੜੇ ਚਿਟੇ ਕਪੜੇ ਪੈਹਰਦੇ ਹਨ ਅਤੇ ਪਾਨ ਸੁਪਾਰੀਆਂ ਖਾਂਦੇ ਹਨ ਪਰ ਅਫਸੋਸ ! ਇਕ ਵਾਹਿਗੁਰੂ ਦੇ ਨਾਮ ਤੋਂ ਬਿਨਾ ਮੋਏ ਹੋਏ ਜਮ ਪੁਰ ਨੂੰ ਬਧੇ ਚਲੇ ਜਾਂਦੇ ਹਨ ਵਾ ਚਲੇ ਜਾਣਗੇ।

**ਕਬੀਰ ਬੇੜਾ ਜਰਜਰਾ ਫੂਟੇ ਛੇਕ ਹਜਾਰ ॥**
**ਹਰੂਏ ਹਰੂਏ ਤਿਰਿ ਗਏ ਡੂਬੇ ਜਿਨਿ ਸਿਰ ਭਾਰ ॥ ੩੫ ॥**

ਕਬੀਰ ਸਰੀਰ ਰੂਪ ਬੇੜਾ ਜਰਜਰਾ ਹੈ ਜਿਸਨੂੰ ਹਜ਼ਾਰਾਂ ਹੀ ਛੇਕ ਹੋ ਗਏ ਹਨ, ਜੇਹੜੇ ਪੁੰਨ ਆਤਮਾਂ ਹੌਲੇ ਹੌਲੇ ਸਨ ਓਹ ਤਾਂ ਇਸ ਸੰਸਾਰ ਸਮੁੰਦਰ ਤੋਂ ਤਰ ਗਏ ਹਨ ਅਤੇ ਡੁਬੇ ਓਹ ਜਿਨ੍ਹਾਂ ਦੇ ਸਿਰ ਤੇ ਭਾਰ ਸੀ।

ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸ॥
ਇਹੁ ਜਗੁ ਜਰਤਾ ਦੇਖਿਕੈ ਭਇਓ ਕਬੀਰੁ ਉਦਾਸੁ॥ ੩੬॥

ਕਬੀਰ ਹੱਡ ਇਕੁਰ ਸੜਦੇ ਹਨ ਜਿੱਕੁਰ ਲਕੜ ਸੜਦੀ ਹੈ ਅਤੇ ਕੇਸ ਇੱਕੁਰ ਸੜਦੇ ਹਨ ਜਿੱਕੁਰ ਘਾਹ ਸੜਦਾ ਹੈ। ਇਕੁਰ ਇਸ ਜਗਤ ਨੂੰ ਸੜਦਾ ਦੇਖਕੇ ਕਬੀਰ ਉਦਾਸ ਹੈ।

ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥
ਹੈਵਰ ਊਪਰ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥ ੩੭॥

ਕਬੀਰਾ ਹੰਕਾਰ ਨਾ ਕਰੀਏ ਅਸੀਂ ਚੰਮ ਤੇ ਹਡਾਂ ਦੇ ਲਪੇਟੇ ਹੋਏ ਹਾਂ ਭਾਵ ਤਲੇ ਹਡ ਹਨ ਉਪਰ ਚੰਮ ਹੈ ਜੇਹੜੇ ਚੰਗੇ ਘੋੜਿਆਂ ਉਪਰ ਚੜਦੇ ਸੀ ਅਤੇ ਛਤ੍ਰਾਂ ਤਲੇ ਜਾਂਦੇ ਸੀ ਓਹ ਫਿਰ ਧਰਤੀ ਵਿਚ ਗਡੇ ਗਏ।

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥ ੩੮॥

ਕਬੀਰ ਉਚਾ ਘਰ ਦੇਖ ਕੇ ਹੰਕਾਰ ਨਾ ਕਰ ਅਸਾਂ ਵੀ ਧਰਤੀ ਉਤੇ ਲੇਟਣਾ ਹੈ ਉਪਰ ਸਾਡੇ ਘਾਹ ਜੰਮੇਗਾ।

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁਦ੍ਰ ਮਹਿ ਕਿਆ ਜਾਨਉ ਕਿਆ ਹੋਇ॥੩੯॥

ਕਬੀਰ ਹੰਕਾਰ ਨਾ ਕਰੀਏ ਅਤੇ ਕਿਸੇ ਕੰਗਾਲ ਨੂੰ ਨਾ ਹਸੀਏ, ਅਜੇ ਵੀ ਬੇੜੀ ਸਮੁੰਦਰ ਵਿਚ ਹੈ ਕੀ ਜਾਣੀਏ ਕੀ ਹੋਵੇਗਾ?

ਕਬੀਰ ਗਰਬੁ ਨ ਕੀਜੀਐ ਦੇਹੀ ਦੇਖ ਸੁਰੰਗ॥
ਆਜੁ ਕਾਲ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥ ੪੦॥

ਕਬੀਰ ਦੇਹੀ ਚੰਗੇ ਰੰਗ ਵਾਲੀ ਦੇਖ ਕੇ ਹੰਕਾਰ ਨਾਂ ਕਰੀਏ ਤੁਸੀਂ ਇਸ ਨੂੰ ਇਕੁਰ ਅਜ ਕਲ ਹੀ ਛਡ ਜਾਵੋਗੇ ਜਿਕੁਰ ਸੱਪ ਕੁੰਜ ਨੂੰ ਛਡ ਜਾਂਦਾ ਹੈ।

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਂਹਿਗੇ ਛੂਟਿ॥ ੪੧॥

ਕਬੀਰ ਜੇ ਲੁਟਣਾ ਹੈ ਤਾਂ ਲੁਟ ਲੈ ਪਰ ਨਾਮ ਲੁਟ, ਫਿਰ ਪਿਛੋਂ ਪਸਚਾਤਾਪ ਕਰੇਂਗਾ ਜਦ ਪ੍ਰਾਣ ਛੁਟ ਜਾਣਗੇ।

ਕਬੀਰ ਐਸਾ ਕੋਇ ਨ ਜਨਮਿਓ ਅਪਨੈ ਘਰ ਲਾਵੈ ਆਗਿ॥

**ਪਾਂਚਉ ਲਰਿਕਾ ਜਾਰਿਕੈ ਰਹੈ ਰਾਮ ਲਿਵ ਲਾਗਿ ॥ ੪੨ ॥**

ਕਬੀਰ ਇਕੁਰ ਦਾ ਕੋਈ ਨਹੀਂ ਜੰਮਿਆਂ ਜੇਹੜਾ ਆਪਣੇ ਘਰ ਸਰੀਰ ਨੂੰ ਜਪ ਤਪ ਕਰਨ ਰੂਪ ਅਗ ਲਾਵੇ, ਕਾਮਾਦਿਕ ਪੰਜੇ ਲੜਕੇ ਸਾੜ ਕੇ ਹਰੀ ਨਾਲ ਲਿਵ ਲਾ ਛਡੇ।

**ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ ॥**
**ਸਾਂਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥ ੪੩ ॥**

ਕਬੀਰ ਕੋਈ ਮਨ ਰੂਪ ਲੜਕਾ ਵੇਚੇ ਅਤੇ ਕੋਈ ਬ੍ਰਹਮ ਵਿਦਿਆ ਵਾ ਬੁਧੀ ਵੇਚੇ ਅਤੇ ਕਬੀਰ ਨਾਲ ਵਟੋ ਸਟਾ ਕਰੇ ਤੇ ਵਾਹਿਗੁਰੂ ਨਾਲ ਸੌਦਾ ਕਰੇ।

**ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥**
**ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥ ੪੪ ॥**

ਕਬੀਰ ਮੈਂ ਤੈਨੂੰ ਚੇਤਾਵਨੀ ਕਰਾਉਂਦਾ ਹਾਂ ਫਿਰ ਮਤ ਤੈਨੂੰ ਸੰਸਾ ਰਹਿ ਜਾਵੇ ਜੇਹੜੇ ਤੂੰ ਪਿਛੇ ਭੋਗ ਭੋਗੇ ਹਨ ਉਨਾਂ ਦਾ ਤੂੰ ਹੁਣ ਗੁੜ ਲੈਕੇ ਖਾਂਦਾ ਹੈਂ।

**ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥ ੪੫ ॥**

ਕਬੀਰ ਮੈਂ ਜਾਣਿਆਂ ਸੀ ਪੜਨਾ ਹਛਾ ਹੈ ਪਰ ਪੜਨ ਨਾਲੋਂ ਵਾਹਿਗੁਰੂ ਵਿਚ ਜੁੜਨਾ ਹਛਾ ਹੈ, ਮੈਂ ਰਾਮ ਦੀ ਭਗਤੀ ਨਹੀਂ ਛਡਾਂਗਾ ਭਾਵੇਂ ਸੰਸਾਰੀ ਲੋਕ ਮੇਰੀ ਨਿੰਦਿਆ ਹੀ ਕਰਨ।

**ਕਬੀਰ ਲੋਗੁ ਕੀ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥**
**ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥ ੪੬ ॥**

ਕਬੀਰ ਲੋਕ ਵਿਚਾਰੇ ਕੀ ਨਿੰਦਾ ਕਰ ਸਕਦੇ ਹਨ ਜਿਨਾਂ ਦੇ ਮਨ ਵਿਚ ਗਯਾਨ ਹੀ ਨਹੀਂ। ਰਾਮ ਤੇ ਕਬੀਰਾ ਮਿਲ ਰਹੇ ਹਨ ਹੋਰ ਕੰਮ ਛਡ ਦਿਤੇ ਹਨ।

**ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥**
**ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥ ੪੭ ॥**

ਕਬੀਰ ਜੀਵ ਪ੍ਰਦੇਸੀ ਦੇ ਸਰੀਰ ਰੂਪ ਘਘਰੇ ਨੂੰ ਚੌਹਾਂ ਤਰਫਾਂ ਤੋਂ ਕਾਲ ਰੂਪ ਅੱਗ ਲਗੀ ਹੈ, ਦੇਹ ਰੂਪ ਗੋਦੜੀ ਸੜਕੇ ਕੋਇਲਾ ਹੋ ਗਈ ਹੈ ਪਰ ਧਾਗੇ ਰੂਪ ਜੀਵ ਆਤਮਾ ਨੂੰ ਰਤਾ ਅਗ ਨਹੀਂ ਲਗੀ।

**ਕਬੀਰ ਖਿੰਥਾ ਜਲ ਕੋਇਲਾ ਭਈ ਖਾਪਰੁ ਫੂਟਮ ਫੂਟੁ ॥**
**ਜੋਗੀ ਬਪੁੜਾ ਖੇਲਿਓ ਆਸਨ ਰਹੀ ਬਿਭੂਤਿ ॥ ੪੮ ॥**

ਕਬੀਰ ਖਿੰਥਾ ਸੜਕੇ ਕੋਲਾ ਹੋ ਗਈ ਹੈ ਅਤੇ ਜੀਵ ਰੂਪ ਯੋਗੀ ਦਾ ਖਪਰ ਵੀ ਟੁਟ ਗਿਆ ਹੈ ਅਤੇ ਯੋਗੀ ਵੀ ਖੇਡ ਗਿਆ ਹੈ ਬਾਕੀ ਆਸਨ ਉਤੇ ਨਿਰੀ ਸੁਆਹ ਹੀ ਰਹਿ ਗਈ ਹੈ।

**ਕਬੀਰ ਥੋਰੈ ਜਲਿ ਮਾਛੁਲੀ ਝੀਵਰ ਮੇਲਿਓ ਜਾਲੁ॥**
**ਇਹ ਟੋਘਨੈ ਨ ਛੂਟਸਹਿ ਫਿਰ ਕਰਿ ਸਮੁੰਦ ਸਮਾਲਿ॥ ੪੯ ॥**

ਕਬੀਰ ਪਦਾਰਥਾਂ ਰੂਪ ਥੋੜੇ ਪਾਣੀ ਵਿਚ ਜੀਵ ਰੂਪ ਮੱਛੀ ਨੂੰ ਕਾਲਰੂਪ ਝੀਵਰ ਨੇ ਮੌਤ ਰੂਪ ਜਾਲ ਆ ਪਾਇਆ ਹੈ, ਅਸੀਂ ਤੈਨੂੰ ਆਖਦੇ ਹਾਂ ਕਿ ਏਨਾਂ ਦੇਵਤਿਆਂ ਦੀ ਸੇਵਾ ਰੂਪ ਟੋਇਆਂ ਤੋਂ ਨਹੀਂ ਬਚੇਂਗਾ ਫਿਰ ਤੂੰ ਵਾਹਿਗੁਰੂ ਰੂਪ ਸਮੁੰਦਰ ਨੂੰ ਸੰਭਾਲ।

**ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥**
**ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ॥ ੫੦ ॥**

ਕਬੀਰ ਸਮੁੰਦਰ ਨੂੰ ਨਹੀਂ ਛਡਣਾ ਚਾਹੀਦਾ ਭਾਵੇਂ ਅਤਯੰਤ ਹੀ ਖਾਰਾ ਹੋਵੇ, ਛਪੜ ਛਪੜ ਢੂੰਢਦਿਆਂ ਸਾਨੂੰ ਕੋਈ ਭਲਾ ਨਹੀਂ ਕਹੇਗਾ।

**ਕਬੀਰ ਨਿਗੁਸਾਏਂ ਬਹਿ ਗਏ ਥਾਂਘੀ ਨਾਹੀ ਕੋਇ ॥**
**ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ ॥ ੫੧ ॥**

ਕਬੀਰ ਬੇਗੁਰੇ ਇਸ ਸੰਸਾਰ ਸਮੁੰਦਰ ਵਿਚ ਰੁੜ ਗਏ, ਤਿਨਾਂਨੂੰ ਥੰਮਣ ਵਾਲਾ ਸਾਥੀ ਕੋਈ ਨ ਹੋਇਆ ਅਸੀਂ ਦੀਨਤਾ ਅਤੇ ਗਰੀਬੀ ਵਾਲੇ ਹੋਈਏ, ਕਰਤੇ ਵਲੋਂ ਜੋ ਕੁਝ ਪਿਆ ਹੋਵੇ ਸੋ ਹੋਵੇ।

**ਕਬੀਰ ਬੈਸਨਉ ਕੀ ਕੂਕਰ ਭਲੀ ਸਾਕਤ ਕੀ ਬੁਰੀ ਮਾਇ ॥**
**ਓਹੁ ਨਿਤ ਸੁਨੈ ਹਰਿਨਾਮ ਜਸੁ ਉਹ ਪਾਪ ਬਿਸਾਹਨ ਜਾਇ॥੫੨॥**

ਕਬੀਰ ਵੈਸ਼ਨਵ ਦੀ ਕੁਤੀ ਚੰਗੀ ਹੈ ਅਤੇ ਸਾਕਤ ਦੀ ਮਾਂ ਬੁਰੀ ਹੈ ਕਿਉਂ ਓਹ ਹਰ ਰੋਜ਼ ਹੀ ਹਰਿ ਨਾਮ ਦੇ ਜਸ ਨੂੰ ਸੁਣਦੀ ਹੈ ਅਤੇ ਓਹ ਪਾਪਾਂ ਨੂੰ ਖਰੀਦਣ ਜਾਂਦੀ ਹੈ।

**ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥**
**ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲ ॥ ੫੩ ॥**

ਕਬੀਰ ਜੀਵ ਰੂਪ ਹਰਨ ਮਾੜਾ ਹੋਇਆ ੨ ਹੈ ਅਤੇ ਇਹ ਸੰਸਾਰ ਰੂਪ ਤਾਲ ਵਿਸ਼ਿਆਂ ਪਦਾਰਥਾਂ ਕਰਕੇ ਹਰਿਆ ਪਰਤੀਤ ਹੁੰਦਾ ਹੈ ਅਤੇ ਲਖਾਂ ਹੀ ਸ਼ਿਕਾਰੀ ਹਨ ਅਤੇ ਇਕ ਵਿਚਾਰਾ ਜੀਵ ਹੈ ਕਿਤਨਾਕੁ ਚਿਰ ਕਾਲ ਤੋਂ ਬਚ ਸਕਦਾ ਹੈ।

**ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥੫੪॥**

ਤੀਰ=ਪਾਸ। ਨੀਰ=ਜਲ। ਭਾਵ ਸਤਸੰਗ ਕਰਨ ਨਾਲ ਸੁਖ ਮਿਲਦਾ ਹੈ। ਬਿਨਾਂ ਹਰੀ ਦੀ ਭਗਤੀ ਤੋਂ ਮੁਕਤੀ ਨਹੀਂ ਹੁੰਦੀ, ਇਕੁਰ ਕਹਿਕੇ ਕਬੀਰ ਰਮਦਾ ਹੈ।

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ ੫੫ ॥**

ਕਬੀਰ ਮਨ ਨਿਰਮਲ ਹੋ ਗਿਆ ਹੈ ਜਿਕਰੀ ਗੰਗਾ ਦਾ ਪਾਣੀ ਹੈ ਅਤੇ ਪਿਛੇ ੨ ਲਗਾ ਵਾਹਿਗੁਰੂ ਫਿਰਦਾ ਹੈ ਅਤੇ ਕਬੀਰ ੨ ਕਹਿੰਦਾ ਹੈ।

**ਕਬੀਰ ਹਰਦੀ ਪੀਅਰੀ ਚੂਨਾ ਊਜਲ ਭਾਇ ॥**
**ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥ ੫੬ ॥**

ਕਬੀਰ ਹਲਦੀ ਪੀਲੀ ਹੈ ਅਤੇ ਚੂਨਾ ਚਿਟੀ ਤਰਾਂ ਦਾ, ਪਰ ਦੋਹਾਂ ਨੂੰ ਮਿਲੌਣ ਨਾਲ ਇਕ ਰੰਗ ਹੋ ਜਾਂਦਾ ਹੈ ਇਕਰ ਹੀ ਵਾਹਿਗੁਰੂ ਅਤੇ ਵਾਹਿਗੁਰੂ ਦੇ 'ਪਰੇਮੀ' ਤਦ ਮਿਲਦੇ ਹਨ ਜਦ ਦੋਨੋਂ ਵਰਨ ਜ਼ਾਤ ਪਾਤ ਦੂਰ ਕਰਦੇਂਦੇ ਹਨ।

**ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥**
**ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ।੫੭।**

ਕਬੀਰ ਹਲਦੀ ਪੀਲੱਤਨ ਹਰ ਦੇਵੇ ਅਤੇ ਚੂਨਾ ਚਿਹਨ ਨ ਰਖੇ, ਮੈਂ ਇਸ ਪਰੀਤ ਨੂੰ ਬਲਿਹਾਰੀ ਹਾਂ ਜਿਸ ਕਰਕੇ ਜਾਤ ਪਾਤ ਵਰਨ ਕੁਲ ਸਭ ਦੂਰ ਹੋ ਜਾਵੇ।

**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥**
**ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉਕੇ ਜਾਇ ॥ ੫੮ ॥**

ਕਬੀਰ ਮੁਕਤੀ ਦੁਆਰਾ ਅਤਯੰਤ ਭੀੜਾ ਹੈ ਰਾਈ ਦੇ ਦਸਵੇਂ ਹਿਸੇ ਸਮਾਨ ਹੈ ਅਤੇ ਮਨ ਤਾਂ ਹਾਥੀ ਵਤ ਪ੍ਰਮਾਦੀ ਹੋ ਰਿਹਾ ਹੈ ਓਥੋਂ ਦੀ ਕਿਕੁਰ ਨਿਕਲਿਆ ਜਾਵੇਗਾ ?

**ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥**
**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥ ੫੯ ॥**

ਕਬੀਰ ਇਕੁਰ ਦਾ ਸਤਿਗੁਰੂ ਜੇ ਮਿਲੇ ਅਤੇ ਪ੍ਰਸੰਨ ਹੋਕੇ ਦਾਤ. ਕਰੇ ਤਾਂ ਮੁਕਤੀ ਦਾ ਦਰਵਾਜ਼ਾ ਮੋਕਲਾ ਹੋ ਜਾਂਦਾ ਹੈ ਸਹਿਜੇ ਹੀ ਜਿਧਰ ਜਾਣਾ

ਆਉਣਾ ਹੋਵੇ ਜਾਵੇ ਆਵੇ।

**ਕਬੀਰ ਨਾ ਮੋੁਹਿ ਛਾਨਿ ਨ ਛਾਪਰੀ ਨਾ ਮੋੁਹਿ ਘਰੁ ਨਹੀ ਗਾਉ ॥ ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥੯੦॥**

ਕਬੀਰ ਨਾ ਮੇਰੀ ਛੰਨ ਹੈ ਨਾ ਛਪਰੀ ਨਾ ਮੇਰਾ ਘਰ ਹੈ ਨਾ ਪਿੰਡ, ਮਤ ਹਰੀ ਪੁਛੇ ਤੂੰ ਕੌਣ ਹੈਂ? (ਸਾਡੇ ਬੂਹੇ ਉਤੇ ਪਿਆ ਹੋਇਆ) ਮੇਰੀ ਤਾਂ ਜਾਤ ਅਤੇ ਨਾਮ ਵੀ ਕੋਈ ਨਹੀਂ।

**ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥ ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੯੧॥**

ਮੈਨੂੰ ਮਰਨੇ ਦਾ ਚਾਉ ਹੈ ਪਰ ਮਰਾਂ ਤੇ ਮਰਾਂ ਹਰੀ ਦੇ ਬੂਹੇ ਤੇ, ਮਤ ਹਰੀ ਪੁਛ (ਲਵੇ) ਤੂੰ ਕੌਣ ਹੈਂ ਸਾਡੇ ਬੂਹੇ ਤੇ ਪਿਆ ਹੋਇਆ।

**ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥ ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ ੯੬ ॥**

ਮਨ ਪੰਛੀ ਵਤ ਹੋ ਗਿਆ ਹੈ ਦਸਾਂ ਹੀ ਦਿਸ਼ਾਂ ਵਲ ਉਡ ਉਡ ਜਾਂਦਾ ਹੈ ਜਿਕੁਰ ਦੀ ਸੰਗਤ ਕਰਦਾ ਹੈ ਉਕਰ ਦਾ ਫਲ ਖਾਂਦਾ ਹੈ।

**ਕਬੀਰ ਜਾਕਉ ਖੋਜਤੇ ਪਾਇਓ ਸੋਈ ਠਉਰੁ ॥ ਸੋਈ ਫਿਰਕੈ ਤੂ ਭਇਆ ਜਾਕਉ ਕਹਤਾ ਅਉਰੁ ॥ ੯੭ ॥**

ਜਿਸਨੂੰ ਲਭਦੇ ਸੀ ਸੋਈ ਆਪਣੇ ਘਰ ਵਿਚ ਹੀ ਪਾ ਲਿਆ। ਸੋਈਓ ਹੀ ਮੁੜਕੇ ਤੂੰ ਹੋ ਗਿਆ ਹੈਂ ਜਿਸ ਨੂੰ ਹੋਰ ਕਹਿੰਦਾ ਸੈਂ।

**ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥ ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥ ੯੮ ॥**

ਕਸੰਗਤ ਦੀ ਮਾਰੀ ਮਰਦੀ ਹਾਂ ਜਿਕੁਰ ਕੇਲਿਆਂ ਦੀ ਪੰਗਤੀ ਪਾਸ ਬੇਰੀ ਹੁੰਦੀ ਹੈ ਉਹ ਝੂਲਦੀ ਹੈ ਇਕੁਰ ਹੀ ਸਾਕਤ ਦਾ ਸੰਗ ਨਾ ਵੇਖ।

**ਕਬੀਰ ਭਾਰ ਪਰਾਈ ਸਿਰ ਚਰੈ ਚਲਿਓ ਚਾਹੈ ਬਾਟ ॥ ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥੯੯॥**

ਪਰਾਈ ਭਾਰ ਸਿਰ ਤੇ ਚੜ੍ਹੀ ਹੈ ਅਤੇ ਵਾਟ ਚਲਿਆ ਚਾਹੁੰਦਾ ਹੈ; ਆਪਣੇ ਭਾਰ ਕਰਕੇ ਨਹੀਂ ਡਰਦਾ ਕਿ ਅਗੇ ਬੜਾ ਔਖਾ ਘਾਟ ਹੈ।

**ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ ॥**

ਮਤ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ ॥ ੯੦ ॥

ਸੰਸਾਰ ਰੂਪ ਬਣ ਦੀ ਸੜੀ ਹੋਈ ਜੀਵ ਰੂਪ ਲਕੜੀ ਖਲੋਤੀ ਪੁਕਾਰ ਰਹੀ ਹੈ ਕਿ ਮੈਂ ਫਿਰ ਮਤ ਲੁਹਾਰ ਧਰਮਰਾਜ ਦੇ ਵੱਸ ਪਵਾਂ ਅਤੇ ਉਹ ਮੈਨੂੰ ਦੂਜੀ ਵਾਰ ਸਾੜੇ।

ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥

ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥ ੯੧ ॥

ਮਨ ਵਸ ਆਇਆ ਤਾਂ ਦ੍ਵੈਤ ਭਾਵ ਦੂਜ ਆਪੇ ਮਰ ਗਈ ਫੇਰ ਆਸਾ ਤ੍ਰਿਸ਼ਨਾ ਰਾਗ ਦ੍ਵੈਖ ਚਾਰ ਮਰ ਗਏ ਫੇਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਅਗਿਆਨ ਛੇ ਮਰ ਗਏ। ਹੋਰ-ਸ਼ਬਦ, ਸਪਰਸ਼, ਰੂਪ, ਰਸ, ਗੰਧ ਵੀ ਜੀਵ ਦੇ ਵਸ ਹੋ ਗਏ ਸਦਾ ਅਨੰਦ ਦੀ ਪ੍ਰਾਪਤੀ ਹੋਈ। ਆਸਾ ਤ੍ਰਿਸ਼ਨਾ ਇਸਤ੍ਰੀ ਵਾਚਕ ਸ਼ਬਦ ਹਨ ਕਾਮ ਆਦਿਕ ਤੇ ਮਨ ਪੁਰਸ਼ ਵਾਚਕ ਸ਼ਬਦ ਹਨ। ਤਥਾ ਇਕ ਸ਼ਿਕਾਰੀ ਇਕ ਸਪ ਦੋ ਹਰਨੀ ਦੇ ਬਚੇ ਚਾਰ ਪੁਰਖ ਹੋਰ ਹਰਨੀ ਤੇ ਸ਼ਕਾਰੀ ਦੀ ਇਸਤ੍ਰੀ।

ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ ਠਉਰੁ ॥

ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ ॥੯੨॥

ਦੇਖ ਦੇਖਕੇ ਜਗਤ ਨੂੰ ਢੂੰਢਿਆ ਅਤੇ ਕਿਤੇ ਕਿਤੇ ਵੀ ਟੌਰ ਨ ਪਾਯਾ ਜਿਨ੍ਹਾਂ ਨੇ ਹਰੀ ਦਾ ਨਾਮ ਨਹੀਂ ਯਾਦ ਕੀਤਾ ਅਤੇ ਕੀ ਓਹ ਹੋਰ ਧੰਧਿਆਂ ਵਿਚ ਭੁਲ ਰਹੇ ਹਨ।

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥

ਸਾਕਤ ਸੰਗਿ ਨ ਕੀਜੀਐ ਜਾਤੇ ਹੋਇ ਬਿਨਾਹੁ ॥ ੯੩ ॥

ਸਾਧ ਕੀ ਸੰਗਤ ਕਰੀਏ ਜੇਹੜੀ ਅੰਤ ਪ੍ਰਯੰਤ ਨਿਰਬਾਹ ਕਰੇ ਸਾਕਤ ਦਾ ਸੰਗ ਨਾ ਕਰੀਏ ਜਿਸ ਕਰਕੇ ਸਰੀਰ ਦਾ ਨਾਸ ਹੋਵੇ।

ਕਬੀਰ ਜਗਮਹਿ ਚੇਤਿਓ ਜਾਨਿਕੈ ਜਗਮਹਿ ਰਹਿਓ ਸਮਾਇ ॥

ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ ਜਨਮੇ ਆਇ ॥ ੯੪ ॥

ਜਿਨ੍ਹਾਂ ਨੇ ਵਾਹਿਗੁਰੂ ਨੂੰ ਜਗਤ ਵਿਚ ਵਿਆਪਕ ਜਾਣਕੇ ਯਾਦ ਕੀਤਾ ਹੈ ਓਹਨਾਂ ਦਾ ਜਸ ਜਗਤ ਵਿਚ ਫੈਲ ਰਿਹਾ ਹੈ ਪਰ ਜਿਨਾਂ ਨੇ ਹਰੀ ਦਾ ਨਾਮ ਯਾਦ ਨਹੀਂ ਕੀਤਾ ਓਹ ਸੰਸਾਰ ਵਿਚ ਬਿਅਰਥ ਹੀ ਜੰਮੇ ਹਨ।

ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥

ਨਰਕ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥ ੯੫ ॥
ਵਾਹਿਗੁਰੂ ਦੀ ਆਸਾ ਕਰੀਏ ਅਤੇ ਹੋਰ ਆਸਾ ਤੋਂ ਨਿਰਾਸ ਹੋ ਜਾਈਏ, ਜੇਹੜੇ ਹਰੀ ਦੇ ਨਾਮ ਤੋਂ ਉਦਾਸ ਰਹਿੰਦੇ ਹਨ ਓਹਨਾਂ ਨੂੰ ਨਰਕ ਦੇ ਵਿਚ ਹੀ ਪਿਆ ਹੋਇਆ ਮੰਨ ਲੈ।

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥
ਸਿਖ ਸਖੇ ਬਹੁਤੇ ਕਰ ਲਏ ਪਰ ਵਾਹਿਗੁਰੂ ਨੂੰ ਆਪਣਾ ਮਿੱਤ੍ਰ ਨਾ ਕੀਤਾ, ਚਲੇ ਸੀ ਵਾਹਿਗੁਰੂ ਨੂੰ ਮਿਲਣ ਵਾਸਤੇ ਪਰ ਵਿਚੇ ਹੀ ਚਿਤ ਅਟਕ ਗਿਆ।

ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ ॥
ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥ ੯੭ ॥
ਕਾਰਨ ਵਿਚਾਰਾ ਕੀ ਕਰ ਸਕਦਾ ਹੈ ਜੇ ਵਾਹਿਗੁਰੂ ਨਾ ਸਹਾਇਤਾ ਕਰੇ, ਮੈਂ ਜਿਸ ਡਾਲੀ ਤੇ ਪੈਰ ਧਰਦਾ ਹਾਂ ਸੋਈ ਸੋਈ ਮੁੜ ਮੁੜ ਜਾਂਦੀ ਹੈ।

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥ ੯੮ ॥
ਜੋ ਹੋਰਨਾਂ ਨੂੰ ਉਪਦੇਸ਼ ਦੇਂਦੇ ਹਨ ਉਨ੍ਹਾਂ ਦੇ ਮੂੰਹ ਵਿਚ ਰੇਤ ਪਵੇਗੀ ਕਿਉਂਕਿ ਓਹ ਬਿਗਾਨੀ ਰਾਸ ਰਖਦੇ ਹਨ ਅਤੇ ਆਪਣੇ ਘਰ ਦਾ ਖੇਤ ਖਾ ਲਿਆ ਹੈ।

ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥
ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥ ੯੯ ॥
ਸਾਧੂ ਦੀ ਸੰਗਤ ਰਹਾਂ ਭਾਵੇਂ ਜਵਾਂ ਦੀ ਰੋਟੀ ਖਾਵਾਂ ਜੋ ਕੁਝ ਹੋਣਾ ਹੈ ਸੋ ਹੋਣਾ ਹੈ ਸਾਕਤ ਦੇ ਪਾਸ ਕਦੀ ਨ ਜਾਵਾਂ।

ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ ਧੋਏ ਹੋਏ ਨ ਸੇਤੁ ॥ ੧੦੦ ॥
ਸਾਧ ਦੀ ਸੰਗਤ ਇੱਕੁਰ ਦੀ ਹੈ ਕਿ ਦਿਨੋ ਦਿਨ ਦੂਣਾ ਪ੍ਰੇਮ ਵਧਦਾ ਹੈ ਅਤੇ ਸਾਕਤ ਜੋ ਕਾਲੀ ਕੰਬਲੀ ਵਤ ਹੈ ਓਹ ਧੋਤਿਆਂ ਹੋਇਆਂ ਕਦੀ ਵੀ ਚਿਟੀ ਨਹੀਂ ਹੁੰਦੀ।

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥ ੧੦੧ ॥

ਮਨ ਤੇ ਮੁੰਨਿਆਂ ਨਹੀਂ ਕੇਸ ਕਾਹਨੂੰ ਮੁਨਾਏ, ਹਾਇ! ਜੋ ਕੁਝ ਕੀਤਾ ਸੋ ਮਨ ਨੇ ਹੀ ਕੀਤਾ ਅਤੇ ਸਿਰ ਨੂੰ ਬਿਅਰਥ ਹੀ ਮੁੰਨ ਲਿਆ।

**ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥**
**ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮ ਸਮਾਉ ॥ ੧੦੨ ॥**

ਰਾਮ ਨੂੰ ਨ ਛਡੀਏ ਤਨ ਧਨ ਜਾਵੇ ਤਾਂ ਬੇਸ਼ਕ ਜਾਣ ਦਿਓ, ਮੇਰਾ ਵਾਹਿਗੁਰੂ ਦੇ ਚਰਨਾਂ ਕਮਲਾਂ ਵਿਚ ਭੌਰੇ ਵਤ ਮਨ ਮਿਲਿਆ ਹੋਇਆ ਹੈ ਇਸ ਲਈ ਮੈਂ ਵਾਹਿਗੁਰੂ ਦੇ ਨਾਮ ਵਿਚ ਹੀ ਸਮਾਇਆ ਰਹਿੰਦਾ ਹਾਂ।

**ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ ॥**
**ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ ॥ ੧੦੩ ॥**

ਜੇਹੜਾ ਮੈਂ ਪਹਿਲੇ ਭਾਵ ਸਰੀਰ ਦੇ ਆਖੇ ਲੱਗਣਾ ਵਾਜਾ ਵਜਾਉਂਦਾ ਹੁੰਦਾ ਸੀ ਹੁਣ ਉਸਦੀਆਂ ਸਭ ਤਾਰਾਂ ਟੁਟ ਗਈਆਂ ਹਨ, ਵਾਜਾ ਵਿਚਾਰਾ ਕੀ ਕਰ ਸਕਦਾ ਹੈ ਜੋ ਵਜਾਉਣ ਵਾਲਾ ਹੀ ਉਠ ਚਲਿਆ।

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ ॥**
**ਆਪਿ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥ ੧੦੪ ॥**

ਤਿਸ ਗੁਰੂ ਦੀ ਮਾਂ ਦਾ ਮੈਂ ਸਿਰ ਮੁੰਨ ਸੁਟਾਂ ਜਿਸ ਪਾਸੋਂ ਭਰਮ ਨਾ ਜਾਵੇ, ਕਿਉਂਕਿ ਉਹ ਗੁਰੂ ਆਪ ਤਾਂ ਚਹੁੰ ਵੇਦਾਂ ਦੇ ਖਪਤ ਵਿਚ ਡੁਬ ਗਿਆ ਅਤੇ ਨਾਲ ਹੀ ਚੇਲੇ ਰੋੜ ਦਿਤੇ।

**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥ ੧੦੫ ॥**

ਜਿੰਨੇ ਪਾਪ ਕੀਤੇ ਸੇ ਸਭ ਤਲੇ ਛਪਾ ਰਖੇ, ਜਦ ਧਰਮਰਾਜਾ ਨੇ ਪੁਛਿਆ ਤਾਂ ਸਾਰੇ ਹੀ ਪ੍ਰਗਟ ਹੋ ਗਏ।

**ਕਬੀਰ ਹਰਿ ਕਾ ਸਿਮਰਨੁ ਛਾਡਿਕੈ ਪਾਲਿਓ ਬਹੁਤੁ ਕੁਟੰਬੁ ॥**
**ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ ॥ ੧੦੬ ॥**

ਵਾਹਿਗੁਰੂ ਦਾ ਸਿਮਰਨ ਛਡਕੇ ਬਹੁਤ ਕੁਟੰਬ ਪਾਲਿਆ, ਸਾਰੀ ਉਮਰ ਧੰਧਾ ਹੀ ਕਰਦਾ ਮਰ ਗਿਆ, ਨਾ ਕੋਈ ਭਾਈ ਰਿਹਾ ਨਾ ਸਰਬੰਧੀ।

**ਕਬੀਰ ਹਰਿ ਕਾ ਸਿਮਰਨੁ ਛਾਡਿਕੈ ਰਾਤਿ ਜਗਾਵਨ ਜਾਇ ॥**
**ਸਰਪਨਿ ਹੋਇਕੈ ਅਉਤਰੈ ਜਾਏ ਅਪੁਨੇ ਖਾਇ ॥ ੧੦੭ ॥**

ਜਿਹੜੀ ਇਸਤ੍ਰੀ ਵਾਹਿਗੁਰੂ ਦਾ ਸਿਮਰਨ ਛਡਕੇ ਰਾਤ ਨੂੰ ਮਸਾਣ ਜਗੌਣ

ਜਾਂਦੀ ਹੈ ਓਹ ਸੱਪਨੀ ਹੋਕੇ ਜੰਮੇਗੀ ਅਤੇ ਆਪਣੇ ਪੁੱਤਰ ਖਾਵੇਗੀ।

ਕਬੀਰ ਹਰਿ ਕਾ ਸਿਮਰਨੁ ਛਾਡਿਕੈ ਅਹੋਈ ਰਾਖੈ ਨਾਰਿ॥
ਗਦਹੀ ਹੋਇਕੈ ਅਉਤਰੈ ਭਾਰਿ ਸਹੈ ਮਨ ਚਾਰਿ॥ ੧੦੮॥

ਹਰੀ ਦਾ ਸਿਮਰਨ ਛਡਕੇ ਜੇਹੜੀ ਇਸਤ੍ਰੀ ਅਹੋਈ ਰਖਦੀ ਹੈ ਓਹ ਗਧੀ ਹੋਕੇ ਜੰਮੇਗੀ ਅਤੇ ਚਾਰ ਮਣ ਭਾਰ ਸਹਾਰੇਗੀ।

ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ॥
ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰਿ ਨਾਹਿ॥ ੧੦੯॥

ਬਹੁਤੀ ਚਤਰਾਈ ਨਹੀਂ ਚਾਹੀਦੀ ਵਾਹਿਗੁਰੂ ਨੂੰ ਰਿਦੇ ਵਿਚ ਜਪ, ਏਹ ਸੂਲੀ ਉਤੇ ਖੇਲਣਾ ਹੈ ਡਿਗ ਪਵੇ ਤਾਂ ਕੋਈ ਥਾਂ ਨਹੀਂ।

ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥
ਦੇਹੀ ਕਿਸਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥ ੧੧੦॥

ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥
ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ॥ ੧੨੩॥

ਕੂੰਜ ਨਾਲੇ ਚੋਗਾ ਚੁਗਦੀ ਹੈ ਨਾਲੇ ਆਪਣੇ ਬਚਿਆਂ ਨੂੰ ਯਾਦ ਕਰਦੀ ਹੈ, ਫਿਰ ਚੁਗ ਚੁਗ ਕੇ ਯਾਦ ਕਰਦੀ ਹੈ, ਜਿਕੁਰ ਬੱਚੇ ਕੂੰਜ ਦੇ ਮਨ ਵਿਚ ਵਸਦੇ ਹਨ ਇਕੁਰ ਇਸ ਜੀਵ ਦੇ ਮਨ ਵਿਚ ਮਾਇਆ ਦੀ ਮਮਤਾ ਲਗ ਰਹੀ ਹੈ।

ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰਤਾਲ॥
ਚਾਤ੍ਰਿਕ ਜਿਉ ਤਰਸਤ ਰਹੈ ਤਿਨਕੋ ਕਉਨੁ ਹਵਾਲੁ॥ ੧੨੪॥

ਵਾਹਿਗੁਰੂ ਰੂਪ ਅਕਾਸ਼ ਵਿਚ ਗੁਰੂ ਰੂਪ ਬੱਦਲ ਛਾਇਆ ਹੈ ਅਤੇ ਸਾਰੇ ਉਚੇ ਨੀਵੇਂ ਤਾਲ ਵਰ੍ਹਕੇ ਭਰ ਦਿਤੇ ਹਨ ਜੇਹੜੇ ਚਾਤ੍ਰਿਕ ਵਾਂਗੂ ਤਰਸਦੇ ਰਹੇ ਹਨ ਉਨਾਂ ਦਾ ਕੀ ਹਾਲ?

ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ॥
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲਹਿ ਨ ਰਾਤਿ।੧੨੫।

ਚਕਵੀ ਜੇਹੜੀ ਰਾਤ ਨੂੰ ਚਕਵੇ ਪਾਸੋਂ ਵਿਛੜਦੀ ਹੈ ਓਹ ਸਵੇਰੇ ਆ ਮਿਲਦੀ ਹੈ ਜੇਹੜੇ ਵਾਹਿਗੁਰੂ ਤੋਂ ਵਿਛੜੇ ਹੋਏ ਹਨ ਓਹ ਨਾ ਰਾਤ ਮਿਲਦੇ ਹਨ ਨਾ ਦਿਨੇ। ਰਾਮਾਇਣ ਵਿਚ ਚਕਵੀ ਨੂੰ ਰਾਮ ਜੀ ਦਾ ਸਰਾਪ ਹੈ।

ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ॥

ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ॥ ੧੨੬॥
ਹੇ ਜੀਵ ਸਤਸੰਗ ਨੂੰ ਨਾ ਤਿਆਗ ਜੂਨੀਆਂ ਵਿਚ ਪੈਕੇ ਰੋਵੇਂਗਾ।

ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ॥
ਜਾਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥ ੧੨੭ ॥
ਸੁਤਾ ਕੀ ਕਰਦਾ ਹੈਂ ਜਾਗ ਅਤੇ ਭੈ ਕਰਕੇ ਦੁਖਾਂ ਨੂੰ ਯਾਦ ਕਰਕੇ ਰੋ, ਜਿਸਦਾ ਵਾਸਾ ਗੋਰ ਵਿਚ ਹੋਣਾ ਹੈ ਸੋ ਸੁਖ ਨਾਲ ਕਿਉਂ ਸੌਂਦਾ ਹੈ।

ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥
ਸੁਤਾ ਕੀ ਕਰਦਾ ਹੈਂ ਉਠਕੇ ਵਾਹਿਗੁਰੂ ਨੂੰ ਕਿਉਂ ਨਹੀਂ ਜਪਦਾ, ਇਕ ਦਿਨ ਲੰਮੇ ਗੋਡੇ ਪਸਾਰਕੇ ਸੌਣਾ ਹੋਵੇਗਾ।

ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ॥
ਜਾਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗੁ ਲਾਗੁ ॥ ੧੨੯॥
ਸੁਤਾ ਕੀ ਕਰਦਾ ਹੈਂ ਬੈਠਾ ਰਹੁ ਅਤੇ ਜਾਗ, ਜਿਸਦੇ ਨਾਲੋਂ ਵਿਛੜਿਆ ਹੈਂ ਫਿਰ ਓਸੇ ਦੇ ਨਾਲ ਹੀ ਲਗ।

ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥
ਪੇਖਤ ਹੀ ਪੁਨੀਤ ਹੋਇ ਭੇਟਤ ਜਪੀਐ ਨਾਉ॥ ੧੩੦॥
ਸੰਤ ਦੀ ਗੈਲ ਨਾ ਛਡੀਏ ਉਸਦੇ ਮਗਰ ਮਗਰ ਲਗਾ ਜਾ, ਵੇਖਦਿਆਂ ਹੀ ਪਵਿਤ੍ਰ ਹੋਈਦਾ ਹੈ ਮਿਲਦਿਆਂ ਨਾਮ ਜਪੀਦਾ ਹੈ।

ਕਬੀਰ ਸਾਕਤ ਸੰਗਿ ਨ ਕੀਜੀਐ ਦੂਰਹਿ ਜਾਈਐ ਭਾਗਿ॥
ਬਾਸਨ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ ੧੩੧॥
ਸਾਕਤ ਦਾ ਸਾਥ ਨਾ ਕਰੀਏ ਦੂਰੋਂ ਹੀ ਦੌੜ ਜਾਈਏ, ਜਿਕੁਰ ਕਾਲੇ ਭਾਂਡੇ ਨੂੰ ਹਥ ਲਾਉਣ ਕਰਕੇ ਜ਼ਰੂਰ ਹੀ ਕੁਝ ਕਾਲਾ ਦਾਗ ਲਗ ਜਾਂਦਾ ਹੈ।

ਕਬੀਰ ਰਾਮੁ ਨ ਚੇਤਿਓ ਜਰਾ ਪਹੂਚਿਓ ਆਇ॥
ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ।੧੩੨।
ਰਾਮ ਨੂੰ ਯਾਦ ਨ ਕੀਤਾ ਅਤੇ ਬੁਢੇਪਾ ਆ ਪਹੁੰਚਿਆ, ਸਰੀਰ ਮੰਦਰ ਦੇ ਬੂਹੇ ਨੂੰ ਅੱਗ ਆਣ ਲਗੀ ਹੈ ਹੁਣ ਕੀ ਕੁਝ ਕਢਿਆ ਜਾ ਸਕਦਾ ਹੈ।

ਕਬੀਰ ਕਾਰਨ ਸੋ ਭਇਓ ਜੋ ਕੀਨੋ ਕਰਤਾਰ॥

ਤਿਸ ਬਿਨੁ ਦੂਸਰ ਕੋ ਨਹੀ ਏਕੈ ਸਿਰਜਨਹਾਰੁ ॥੧੩੩॥
ਸੋ ਕਾਰਨ ਹੋਇਆ ਜੋ ਕਰਤਾਰ ਨੇ ਕਰਨਾ ਸੋ ਤਿਸ ਤੋਂ ਬਿਨਾਂ ਦੂਜਾ ਕੋਈ ਨਹੀਂ ਇਕੋ ਸਿਰਜਨਹਾਰ ਹੀ ਹੈ।

ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ ॥
ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥੧੩੪॥
ਫਲ ਫਲਣ ਲਗੇ ਅਤੇ ਅੰਬ ਪੱਕਣ ਲਗੇ, ਜੇ ਓਹਨਾਂ ਅੰਬਾਂਰੂਪ ਜਗਯਾਸੂਆਂ ਉਤਮਾਂ ਨੂੰ ਕੋਈ ਲਾਗ ਨ ਲਗੀ ਤਾਂ ਖਸਮ ਨੂੰ ਜਾ ਮਿਲਣਗੇ।

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥
ਠਾਕੁਰ ਨੂੰ ਮੁਲ ਲੈਕੇ ਪੂਜਦੇ ਹਨ ਅਤੇ ਮਨ ਦੇ ਹਠ ਕਰਕੇ ਤੀਰਥ ਜਾਂਦੇ, ਦੇਖਾ ਦੇਖੀ ਸਵਾਂਗ ਧਰਕੇ ਭੁਲੇ ਹੋਏ ਭਟਕਾਂ ਖਾਂਦੇ ਹਨ।

ਕਬੀਰ ਪਾਹਨ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥
ਪੱਥਰ ਨੂੰ ਪਰਮੇਸਰ ਕੀਤਾ ਹੈ ਅਤੇ ਸਾਰਾ ਸੰਸਾਰ ਪੂਜਦਾ ਹੈ ਇਸ ਭਰਵਾਸੇ ਜੇਹੜੇ ਰਹੇ ਹਨ ਓਹ ਕਾਲੀ ਧਾਰ ਵਿਚ ਡੁਬ ਗਏ ਹਨ।

ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥
ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥੧੩੭॥
ਕਾਗਦ ਦੀ ਕੋਠੀ ਹੈ ਸਿਆਹੀ ਨਾਲ ਜੇਹੜੇ ਕਰਮ ਲਿਖੇ ਹੋਏ ਹਨ ਓਹ ਤਖਤੇ ਹਨ। ਪੱਥਰਾਂ ਦੀ ਪੂਜਾ ਵਿਚ ਲਾਕੇ ਸਾਰੀ ਧਰਤੀ ਡੋਬੀ ਹੈ ਇਨਾਂ ਵਾਟ-ਪਾੜ ਪੰਡਤਾਂ ਨੇ ਸਾਰੀ ਸ੍ਰਿਸ਼ਟੀ ਭੁਲਾ ਦਿਤੀ ਹੈ।

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥੧੩੮॥
ਕਲ ਕਰਦਾ ਅਜ ਹੀ ਕਰ ਅਤੇ ਅਜ ਕਰਦਾ ਹੈਂ ਤਾਂ ਛੇਤੀ ਹੀ ਕਰ, ਪਿਛੋਂ ਫਿਰ ਕੁਝ ਨਹੀਂ ਹੋਣਾ ਜਦੋਂ ਸਿਰ ਉਤੇ ਕਾਲ ਆ ਜਾਵੇਗਾ।

ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥
ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥੧੩੯॥
ਮੈਂ ਇਕ ਪਾਖੰਡੀ ਆਦਮੀ ਇਕੁਰ ਦਾ ਦੇਖਿਆ ਹੈ ਜਿਕੁਰ ਦੀ ਲਾਖ

ਚਮਕਦੀ ਹੁੰਦੀ ਹੈ, ਬਹੁਤ ਗੁਣਾ ਚੰਚਲ ਦਿਸਦਾ ਹੈ ਪਰ ਮਤ ਹੀਣਾ ਅਤੇ ਨਾਪਾਕ ਹੈ।

**ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥ ਜਿਨ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥ ੧੪੦ ॥**

ਮੇਰੀ ਬੁਧ ਨੂੰ ਜਮ ਨਿਰਾਦਰ ਨਹੀਂ ਕਰੇਗਾ; ਕਿਉਂਕਿ ਜਿਸ ਨੇ ਇਹ ਜਮੂਆ ਸਿਰਜਿਆ ਹੈ ਮੈਂ ਓਹ ਸਿਰਜਨਹਾਰ ਜਪਿਆ ਹੈ।

**ਕਬੀਰ ਕਸਤੂਰੀ ਭਇਆ ਭਵਰ ਭਏ ਸਭ ਦਾਸ ॥**
**ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ॥੧੪੧।**

ਭਗਤ ਕਸਤੂਰੀ ਹੋਇਆ ਹੈ ਅਤੇ ਸਾਰੇ ਦਾਸ ਭੌਰੇ ਹੋਏ ਹਨ, ਜਿਉਂ ਜਿਉਂ ਕਬੀਰ ਦੀ ਭਗਤੀ ਕਰਦੇ ਹਨ ਤਿਉਂ ਤਿਉਂ ਰਾਮ ਵਿਚ ਨਿਵਾਸ ਹੁੰਦਾ ਹੈ।

**ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮ॥**
**ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ ॥੧੪੨॥**

ਤੂੰ ਕੁਟੰਬ ਵਿਚ ਬੜਾ ਖਚਿਤ ਹੋ ਰਿਹਾ ਹੈਂ ਇਸ ਲਈ ਰਾਮ ਤੇਰੇ ਕਿਨਾਰੇ ਹੀ ਰਹਿ ਗਿਆ, ਝਟ ਪਟ ਹੀ ਧਰਮ ਰਾਜ ਦੇ ਦੂਤ ਆ ਪਏ ਇਸ ਘਰ ਦੇ ਵਿਚ ਹੀ ਡੰਡ ਰੌਲਾ ਪੈ ਗਿਆ।

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥੧੪੩॥**

ਸਾਕਤ ਨਾਲੋਂ ਸੂਰ ਅੱਛਾ ਹੈ ਜੇਹੜਾ ਗਰਾਮ ਨੂੰ ਪਵਿਤ੍ਰ ਰਖਦਾ ਹੈ, ਜਦ ਓਹ ਸਾਕਤ ਮਰ ਗਿਆ ਤਾਂ ਉਸਦਾ ਨਾਮ ਕੋਈ ਨਹੀਂ ਲੈਂਦਾ ਹੈ।

**ਕਬੀਰ ਕਉਡੀ ਕਉਡੀ ਜੋਰਿਕੈ ਜੋਰੇ ਲਾਖ ਕਰੋਰਿ ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥ ੧੪੪ ॥**

ਕੌਡੀ ਕੌਡੀ ਜੋੜਕੇ ਲਖ ਕਰੋੜ ਜੋੜੇ, ਜਾਂਦੀ ਵਾਰੀ ਕੁਝ ਨਾ ਮਿਲਿਆ ਸਗੋਂ ਸਰਬੰਧੀਆਂ ਨੇ ਲੱਕ ਨਾਲੋਂ ਲੰਗੋਟੀ ਵੀ ਤੋੜ ਲਈ।

**ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ॥**
**ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥ ੧੪੫ ॥**

ਜੇ ਵੈਸ਼ਨਵ ਹੋਇਆ ਤਾਂ ਕੀ ਹੋਇਆ ਅਤੇ 'ਜੇ ਚਾਰ ਮਾਲਾਂ ਪਾ ਲਈਆਂ ਤੇ ਤਾਂ ਕੀ ਹੋਇਆ' ਜਿਕਰ ਬਾਹਰੋਂ ਬਾਰਾਂ ਵੰਨੀਆਂ ਦਾ ਸੋਨਾ ਨਜ਼ਰ ਆਉਂਦਾ ਹੈ ਅਤੇ ਅੰਦਰੋਂ ਮੈਲ ਨਾਲ ਭਰਿਆ ਹੋਇਆ ਹੁੰਦਾ ਹੈ।

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥ ੧੪੬ ॥

ਤੂੰ ਵਾਟ ਦਾ ਰੋੜਾ ਹੋ ਰਹੁ ਅਤੇ ਮਨ ਦਾ ਅਭਿਮਾਨ ਛਡ, ਜੇ ਇਕੁਰ ਦਾ ਕੋਈ ਵਾਹਿਗੁਰੂ ਦਾ ਦਾਸ ਹੋਵੇ ਤਾਂ ਓਹਨੂੰ ਵਾਹਿਗੁਰੂ ਮਿਲਦਾ ਹੈ।

ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥
ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥ ੧੪੭ ॥

ਰੋੜਾ ਹੋਇਆ ਤਾਂ ਕੀ ਹੋਇਆ ਜੋ ਰਾਹੀ ਨੂੰ ਦੁਖ ਦੇਣ ਲਗਾ, ਇਕੁਰ ਦਾ ਤੇਰਾ ਦਾਸ ਚਾਹੀਦਾ ਹੈ ਜਿਕੁਰ ਦੀ ਧਰਤੀ ਤੇ ਖੇਹ ਹੁੰਦੀ ਹੈ।

ਕਬੀਰ ਖੇਹ ਹੂਈ ਤਉ ਕਿਆ ਭਇਆ ਜੌ ਉਡਿ ਲਾਗੈ ਅੰਗ ॥
ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥ ੧੪੮ ॥

ਖੇਹ ਹੋਈ ਤਾਂ ਕੀ ਹੋਇਆ ਜੇ ਉਡ ਉਡਕੇ ਅੰਗਾਂ ਨੂੰ ਲਗਣ ਲੱਗੀ ਵਾਹਿਗੁਰੂ ਦਾ ਦਾਸ ਇਕੁਰ ਦਾ ਚਾਹੀਦਾ ਹੈ ਜਿਕੁਰ ਪਾਣੀ ਸਾਰਿਆਂ ਅੰਗਾਂ ਨਾਲ ਮਿਲ ਜਾਂਦਾ ਹੈ।

ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥ ੧੪੯ ॥

ਪਾਣੀ ਹੋਇਆ ਤਾਂ ਕੀ ਹੋਇਆ ਜੇ ਠੰਢਾ ਤੱਤਾ ਹੀ ਹੁੰਦਾ ਰਿਹਾ ਹਰਿ ਜਨ ਇਕੁਰ ਦਾ ਚਾਹੀਦਾ ਹੈ ਜਿਕੁਰ ਹਰਿ ਹੀ ਹੁੰਦਾ ਹੈ।

ਊਚ ਭਵਨ ਕਨ ਕਾਮਨੀ ਸਿਖਰਿ ਧਜਾ ਫਹਰਾਇ ॥
ਤਾਤੇ ਭਲੀ ਮਧੂਕਰੀ ਸੰਤ ਸੰਗਿ ਗੁਨ ਗਾਇ ॥ ੧੫੦ ॥

ਉਚੇ ਘਰ ਸੋਨੇ ਵਤ ਅਤੇ ਸੋਨੇ ਦੀਆਂ ਭਰੀਆਂ ਹੋਈਆਂ ਇਸਤ੍ਰੀਆਂ ਮੰਦਰਾਂ ਉਤੇ ਬੜੀਆਂ ਉਚੀਆਂ ਧੁਜਾਂ ਝੂਲਦੀਆਂ ਹੋਣ ਪਰ ਇਸ ਸੁਖ ਤੋਂ ਮਧੂਕੜੀ ਭਲੀ ਹੈ ਜੋ ਸੰਤਾਂ ਦੇ ਸੰਗ ਨਾਲ ਮਿਲਕੇ ਵਾਹਿਗੁਰੂ ਦੇ ਗੁਣ ਗਾਈਏ।

ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ ॥
ਰਾਮ ਸਨੇਹੀ ਬਾਹਰਾ ਜਮਪੁਰ ਮੇਰੇ ਭਾਇ ॥ ੧੫੧ ॥

ਸ਼ਹਿਰ ਨਾਲੋਂ ਜੰਗਲ ਭਲਾ ਹੈ ਜਿਸ ਥਾਂ ਰਾਮ ਦਾ ਭਗਤ ਹੈ ਅਤੇ ਸ਼ਹਿਰ ਰਾਮ ਦੇ ਪਰੇਮੀ ਤੋਂ ਬਿਨਾਂ ਮੇਰੇ ਭਾ ਦਾ ਜਮਪੁਰ ਹੈ।

ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥

**ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥੧੫੨॥**

ਗੰਗਾ ਜਮੁਨਾ ਦੇ ਵਿਚ ਸਹਜ ਸੁੰਨ ਦਾ ਘਾਟ ਹੈ ਆਪਣੇ ਮਤੇ ਦੀ ਹਾਲਤ ਦਸਦੇ ਹਨ ਓਥੇ ਕਬੀਰ ਜੀ ਨੇ ਆਪਣੇ ਰਹਿਣ ਦਾ.ਥਾਂ ਕੀਤਾ ਹੈ ਉਸ ਵਾਟ ਨੂੰ ਮੁਨਿ ਜਨ ਖੋਜਦੇ ਹਨ ਇੜਾ ਪਿੰਗਲਾ ਸੁਖਮਨਾ ਦਾ ਅਰਥ ਵੀ ਕਰਦੇ ਹਨ।

**ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥**
**ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥੧੫੩॥**

ਜਿਕੁਰ ਦੀ ਟਾਹਣੀ ਬ੍ਰਿਛ ਤੋਂ ਪਹਿਲੇ ਉਪਜੀ ਹੈ ਤਿਕੁਰ ਦੀ ਜੇ ਤੋੜ ਤਕ ਪਹੁੰਚ ਜਾਵੇ ਤਾਂ ਹੀਰਾ ਵਿਚਾਰਾ ਕੀ ਚੀਜ਼ ਹੈ ? ਲਖ ਕਰੋੜ ਵੀ ਉਸ ਨੂੰ ਨਹੀਂ ਪਹੁੰਚ ਸਕਦੇ ਭਾਵ ਸਾਰੀ ਉਮਰ ਆਦਮੀ ਦੀ ਇਕ ਹਾਲਤ ਰਹੇ ਤਾਂ ਬਹੁਤ ਹਛੀ ਹੈ।

**ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥**
**ਬਨਜਨ ਹਾਰੇ ਬਾਹਰਾ ਕਉਡੀ ਬਦਲੈ ਜਾਇ॥੧੫੪॥**

ਮੈਂ ਇਕ ਅਸਚਰਜ ਤਮਾਸ਼ਾ ਦੇਖਿਆ ਹੈ ਕਿ ਹੀਰਾ ਹੱਟੀ ਤੇ ਵਿਕਦਾ ਹੈ, ਵਣਜਣ ਵਾਲੇ ਸਰਾਫ ਤੋਂ ਬਿਨਾ ਹੋਇਆ ਕੌਡੀ ਬਦਲੇ ਜਾ ਰਿਹਾ ਹੈ। ਭਾਵ ਪਖੰਡੀ ਲੋਕ ਨਾਮ ਨਾਲ ਲੋਕਾਂ ਨੂੰ ਧੋਖਾ ਦੇਂਦੇ ਹਨ।

**ਕਬੀਰ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥੧੫੫॥**

ਜਿਥੇ ਗਿਆਨ ਹੈ ਓਥੇ ਧਰਮ ਹੈ ਅਤੇ ਜਿਥੇ ਝੂਠ ਹੈ ਓਥੇ ਪਾਪ ਹੈ ਅਤੇ ਜਿਥੇ ਲੋਭ ਹੈ ਓਥੇ ਕਾਲ ਹੈ ਜਿਥੇ ਖਿਮਾਂ ਹੈ ਓਥੇ ਵਾਹਿਗੁਰੂ ਆਪ ਹੈ।

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥ ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥੧੫੬॥**

ਮਾਇਆ ਛਡ ਦਿਤੀ ਤਾਂ ਕੀ ਹੋਇਆ ਜੇ ਮਾਨ ਨਹੀਂ ਤਜਿਆ ਜਾਂਦਾ ਤਾਂ, ਏਸ ਮਾਨ ਵਿਚ ਵਡੇ ਵਡੇ ਸ੍ਰੇਸ਼ਟ ਮੁਨੀ ਗਲ ਗਏ ਹਨ ਅਤੇ ਇਹ ਮਾਨ ਸਾਰਿਆਂ ਨੂੰ ਹੀ ਖਾਂਦਾ ਹੈ।

**ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥**
**ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥**

ਮੈਨੂੰ ਇਕ ਸਚਾ ਸਤਿਗੁਰੂ ਮਿਲਿਆ ਹੈ ਤਿਸਨੇ ਇਕ ਉਪਦੇਸ਼ ਰੂਪ ਬਾਣ ਮਾਰਿਆ ਹੈ ਮੈਂ ਉਸਦੇ ਲਗਦਿਆਂ ਹੀ ਧਰਤੀ ਉਤੇ ਜਾ ਪਿਆ ਅਤੇ ਮੇਰੇ ਕਲੇਜੇ ਵਿਚ ਛੇਕ ਹੋਇਆ । ਭਾਵ ਨਿੰਮ੍ਰਤਾ ਵਾਲਾ ਹੋਗਿਆ । ਮਨ ਨੀਵਾਂ ਹੋਇਆ ।

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥**
**ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥੧੫੮॥**

ਸਾਚਾ ਸਤਿਗੁਰੂ ਕੀ ਕਰ ਸਕਦਾ ਹੈ ਜੇ ਸਿਖਾਂ ਵਿਚ ਭੁਲ ਹੈ ਅੰਨੇ ਨੂੰ ਇਕ ਨਹੀ ਲਗਦੀ ਜਿਕੁਰ ਵਾਂਸ ਵਿਚ ਫੂਕ ਵਜਾਈ ਦੀ ਹੈ ।

**ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰ ਪਤੀ ਕੀ ਨਾਰਿ ॥**
**ਤਾਸੁ ਪਟੰਤਰ ਨਾ ਪੁਜੈ ਹਰਿ ਜਨ ਕੀ ਪਨਿਹਾਰਿ ॥ ੧੫੯ ॥**

ਹਾਥੀ ਘੋੜੇ ਅਤੇ ਹੋਰ ਬਹੁਤੇ ਸੰਘਣੇ ਬਾਹਨ ਹੋਣ ਇਕੁਰ ਦੀ ਜੇਹੜੇ ਛੱਤ੍ਰ ਪਤੀ ਦੀ ਇਸਤ੍ਰੀ ਹੋਵੇ ਪਰ ਜੇਹੜੀ ਹਰਿ ਜਨ ਦੀ ਪਾਣੀ ਭਰਨ ਵਾਲੀ ਦਾਸੀ ਹੈ ਉਸਦੇ ਬਰਾਬਰ ਉਹ ਰਾਣੀ ਨਹੀਂ ਪੁਜ ਸਕਦੀ ।

**ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ॥**
**ਓਹੁ ਮਾਂਗ ਸਵਾਰੈ ਬਿਖੈ ਕਉ ਓਹੁ ਸਿਮਰੈ ਹਰਿ ਨਾਮੁ ॥੧੬੦॥**

ਰਾਜੇ ਦੀ ਇਸਤ੍ਰੀ ਨੂੰ ਕਿਉਂ ਨਿੰਦੀਏ ਅਤੇ ਵਾਹਿਗੁਰੂ ਦੀ ਦਾਸੀ ਨੂੰ ਕਿਉਂ ਮਾਨ ਦੇਈਏ ? ਲੈ ਸੁਣ ਲੈ, ਉਹ ਤਾਂ ਵਿਸ਼ੇ ਵਾਸਤੇ ਮੇਢੀਆਂ ਸੁਆਰਦੀ ਹੈ ਅਤੇ ਉਹ ਵਾਹਿਗੁਰੂ ਦਾ ਨਾਮ ਸਿਮਰਦੀ ਹੈ ।

**ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ ॥**
**ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ ॥ ੧੬੧ ॥**

ਥੰਮੀ ਲਭ ਲਈ ਹੈ ਇਸ ਲਈ ਇਸਥਿਤੀ ਹੋ ਗਈ ਹੈ ਸਤਿਗੁਰਾਂ ਨੇ ਧੀਰਜਤਾ ਬੰਨ੍ਹ ਦਿਤੀ ਹੈ, ਕਬੀਰ ਨੇ ਸਤਸੰਗ ਸਰੋਵਰ ਪਾਸ ਜਾਕੇ ਗਿਆਨ ਰੂਪ ਹੀਰਾ ਖਰੀਦਿਆ ਹੈ ।

**ਕਬੀਰ ਹਰਿ ਹੀਰਾ ਜਨ ਜਉਹਰੀ ਲੇਕੈ ਮਾਂਡੈ ਹਾਟ ॥**
**ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥ ੧੬੨॥**

ਵਾਹਿਗੁਰੂ ਹੀਰਾ ਹੈ ਅਤੇ ਦਾਸ ਜੌਹਰੀ ਹਨ ਉਸ ਹੀਰੇ ਨੂੰ ਲੈਕੇ ਹੱਟੀ ਪਾਉਂਦੇ ਹਨ, ਜਦੋਂ ਪਾਰਖੂ ਲਭੀਦਾ ਹੈ ਤਾਂ ਹੀਰਿਆਂ ਦੀ ਕਦਰ ਹੁੰਦੀ ਹੈ ।

**ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥**

ਅਮਰਾਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥੧੬੩॥
ਕੰਮ ਪਏ ਹਰੀ ਸਿਮਰਦਾ ਹੈ ਇਕੁਰ ਦਾ ਜੇ ਰੋਜ਼ ਹੀ ਸਿਮਰੇ ਤਾਂ ਅਮਰਾ ਪੁਰ ਵਿਚ ਵਾਸਾ ਕਰ ਲਵੇਂਗੇ ਅਤੇ ਜੇਹੜਾ ਤੁਹਾਡਾ ਬਿਅਰਥ (ਸੁਆਸ ਰੂਪੀ) ਧਨ ਗਿਆ ਹੋਇਆ ਹੈ ਉਹ ਹਰੀ ਮੋੜ ਦੇਵੇਗਾ।

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥
ਸੇਵਾ ਨੂੰ ਦੋ ਭਲੇ ਹਨ ਇਕ ਸੰਤ ਇਕ ਰਾਮ, ਰਾਮ ਤਾਂ ਮੁਕਤੀ ਦਾ ਦਾਤਾ ਹੈ ਅਤੇ ਸੰਤ ਨਾਮ ਜਪਾਉਂਦੇ ਹਨ।

ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥
ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥
ਜਿਸ ਰਸਤੇ ਸਾਰੇ ਪੰਡਤ ਮਰਦੇ ਗਏ ਹਨ ਉਹਨਾਂ ਦੇ ਮਗਰ ਹੀ ਸਾਰੀ ਵਹੀਰ ਪੈਂਦੀ ਗਈ ਹੈ ਭਾਵ ਸਾਰੀ ਸ੍ਰਿਸ਼ਟੀ ਕਰਮ ਕਾਂਡ ਵਿਚ ਲਗਦੀ ਗਈ ਹੈ, ਪਰ ਇਕ ਰਾਮ ਦੀ ਔਘਟ ਘਾਟੀ ਭਗਤੀ ਰੂਪ ਸੀ ਉਸ ਉਤੇ ਕਬੀਰ ਚੜ੍ਹ ਰਿਹਾ ਹੈ।

ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ ॥
ਤਬ ਕੁਲੁ ਕਿਸਕਾ ਲਾਜਸੀ ਜਬ ਲੇ ਧਰਹਿ ਮਸਾਨਿ ॥੧੬੬॥
ਦੁਨੀਆਂ ਦੇ ਦੁਖ ਮਰ ਗਿਆ ਕੁਲ ਦੀ ਕਨੌਡ ਚਲਦਾ ਹੋਇਆ ਤਦੋਂ ਕਿਸ ਕੁਲ ਦੀ ਲਜਿਆ ਕਰਨ ਵਾਲਾ ਹੋਵੇਗਾ ਜਦੋਂ ਚੁਕ ਕੇ ਮਸਾਣ ਭੂਮਿਕਾ ਵਿਚ ਜਾ ਰਖਣਗੇ।

ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥
ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥ ੧੬੭ ॥
ਹੇ ਵਿਚਾਰਿਓ ਤੁਸੀਂ ਬਹੁਤ ਲੋਕਾਂ ਦੀ ਕਨੌਡ ਕਰਦੇ ਹੋਏ ਡੁਬ ਜਾਵੋਗੇ, ਤੇਰੇ ਗਵਾਂਢੀ ਦੇ ਜੋ ਕੁਝ ਹੋਇਆ ਹੈ ਤੂੰ ਜਾਣ ਕਿ ਉਹ ਮੇਰੇ ਘਰ ਵੀ ਇਕ ਦਿਨ ਹੋਵੇਗਾ।

ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜੁ ॥
ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੬੮॥
ਮਧੂਕੜੀ ਭਲੀ ਹੈ ਜਿਸ ਵਿਚ ਨਾਨਾ ਤਰ੍ਹਾਂ ਦਾ ਅੰਨ ਹੈ ਅਤੇ ਨਾ ਕਿਸੇ ਦਾ ਦਾਵਾ ਹੈ, ਵਡਾ ਦੇਸ ਅਤੇ ਵਡਾ ਰਾਜ ਹੈ।

**ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਂਵੈ ਰਹੈ ਨਿਸੰਕ॥**
**ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ॥੧੬੯॥**

ਦਾਵੇ ਕਰਕੇ ਸੜਨਾ ਹੁੰਦਾ ਹੈ ਅਤੇ ਨਿਰਦਾਵੇ ਵਾਲਾ ਨਿਰਸ਼ੰਕ ਰਹਿੰਦਾ ਹੈ, ਜੇਹੜਾ ਆਦਮੀ ਨਿਰਦਾਵੇ ਰਹਿੰਦਾ ਹੈ ਓਹ ਇੰਦ੍ਰ ਨੂੰ ਵੀ ਕੰਗਾਲ ਸਮਝਦਾ ਹੈ।

**ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ॥**
**ਭਾਗ ਬਡੇ ਤੈ ਪਾਇਓ ਤੂ ਭਰਿ ਭਰਿ ਪੀਉ ਕਬੀਰ॥੧੭੦॥**

ਸਤਸੰਗ ਰੂਪ ਸਰੋਵਰ ਵਿਚ, ਹੱਛੀਆਂ ਵੱਟਾਂ (ਮਰਯਾਦਾ) ਵਾਲਾ ਨਾਮ ਰੂਪ ਜਲ ਕਰਕੇ ਮੂੰਹੋਂ ਮੂੰਹ ਭਰਿਆ ਹੈ, ਕੋਈ ਓਥੋਂ ਪਾਣੀ ਪੀ ਨਹੀਂ ਸਕਦਾ, ਮੈਂ ਵਡੇ ਭਾਗਾਂ ਕਰਕੇ ਪਾਇਆ ਹੈ ਹੇ ਕਬੀਰ ਤੂੰ ਬੁਕ ਭਰ ਭਰ ਕੇ ਪੀ।

**ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ॥**
**ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ॥੧੭੧॥**

ਜਿਕੁਰ ਸਵੇਰੇ ਤਾਰੇ ਦੂਰ ਹੋ ਜਾਂਦੇ ਹਨ ਇਕੁਰ ਇਹ ਸਰੀਰ ਨਾਸ ਹੁੰਦਾ ਜਾਂਦਾ ਹੈ (ਰਾਮ ਨਾਮ ਅਖਰ) ਨਹੀਂ ਜਾਣਗੇ ਤਿਨਾਂ ਨੂੰ ਕਬੀਰ ਫੜਕੇ ਖੜੋ ਰਿਹਾ ਹੈ।

**ਕਬੀਰ ਕੋਠੀ ਕਾਠ ਕੀ ਦਹਦਿਸਿ ਲਾਗੀ ਆਗਿ॥**
**ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ॥੧੭੨॥**

ਏਹ ਦੇਹ ਰੂਪ ਕੋਠੀ ਕਾਠ ਦੀ ਹੈ ਇਸ ਨੂੰ ਦਸਾਂ ਹੀ ਦਿਸ਼ਾਂ ਵਲੋਂ ਕਾਲ ਰੂਪ ਅਗਨੀ ਲਗੀ ਹੋਈ ਹੈ, ਪੰਡਤ ਤਾਂ ਸੜ ਮਰੇ ਅਤੇ ਮੂਰਖ ਦੌੜ ਕੇ ਬਚ ਗਏ।

**ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ॥**
**ਬਾਵਨ ਅਖਰ ਸੋਧਿਕੈ ਹਰਿ ਚਰਨੀ ਚਿਤੁ ਲਾਇ॥੧੭੩॥**

ਸੰਸਾ ਦੂਰ ਕਰ ਅਤੇ ਕਾਗਦ ਰੋੜ੍ਹਦੇ। ਬਵੰਜਾ ਅਖਰ ਸੋਧਕੇ ਵਾਹਿਗੁਰੂ ਦੇ ਚਰਨੀਂ ਚਿਤ ਲਾ ਰੱਖ।

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥੧੭੪॥**

ਸੰਤ ਸੰਤਤਾਈ ਨੂੰ ਨਹੀਂ ਛਡਦੇ ਜੇ ਭਾਵੇਂ ਕਰੋੜਾਂ ਹੀ ਅਸੰਤ ਮਿਲ ਜਾਣ ਜਿਕੁਰ ਸਪਾਂ ਨੇ ਚੰਦਨ ਦਾ ਬੂਟਾ ਢਕਿਆ ਹੁੰਦਾ ਹੈ ਪਰ ਫਿਰ ਚੰਦਨ

ਸੀਤਲਤਾ ਨਹੀਂ ਛਡਦਾ।

ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥ ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥ ੧੭੫ ॥

ਬ੍ਰਹਮ ਗਿਆਨ ਪਾਇਆ ਤਾਂ ਮਨ ਸੀਤਲ ਹੋਗਿਆ, ਜਿਸ ਮਾਇਆ ਰੂਪ ਅਗਨੀ ਨੇ ਸਾਰੇ ਜਗਤ ਨੂੰ ਸਾੜਿਆ ਹੈ ਦਾਸ ਦੇ ਪਾਣੀ ਸਮਾਨ ਹੈ।

ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ ॥
ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ ॥੧੭੬॥

ਇਹ ਸ੍ਰਿਸ਼ਟੀ ਰੂਪ ਬਗੀਚੀ ਸਿਰਜਨ ਹਾਰ ਦੀ ਰਚੀ ਹੋਈ ਹੈ ਤਿਸਦੇ ਭੇਦ ਨੂੰ ਹੋਰ ਕੋਈ ਨਹੀਂ ਜਾਣਦਾ, ਯਾਂ ਤੇ ਆਪ ਵਾਹਿਗੁਰੂ ਜਾਣਦਾ ਹੈ ਯਾ ਉਸਦੇ ਦੀਵਾਨ ਦਾ ਦਾਸ ਮੁਨਸ਼ੀ ਜਾਣਦਾ ਹੈ।

ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈਂ ਸਭ ਭੂਲਿ ॥
ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ॥੧੭੭॥

ਭਲੀ ਹੋਈ ਜੋ ਵਾਹਿਗੁਰੂ ਦਾ ਭਉ ਹੋ ਗਿਆ ਅਤੇ ਸੰਸਾਰ ਦੀ ਦਿਸ਼ਾ ਸਭ ਭੁਲ ਗਈ ਹੈ, ਗੜਾ ਗਲ ਕੇ ਪਾਣੀ ਹੋ ਗਿਆ ਅਤੇ ਢਲਕੇ ਸਮੁੰਦਰ ਆਦਿਕ ਦੇ ਕਿਨਾਰੇ ਨਾਲ ਜਾ ਮਿਲਿਆ।

ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥
ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥੧੭੮॥

ਪ੍ਰਮਾਤਮਾ ਰੂਪ ਘੁਮਿਆਰ ਨੇ ਪੰਜ ਤੱਤ ਰੂਪ ਧੂੜ ਕੱਠੀ ਕਰਕੇ ਦੇਹ ਰੂਪ ਪੁਤਲੀ (ਛੰਨੀ) ਜਣਾਈ ਹੈ। ਏਹ ਚਾਰ ਦਿਨ ਦਾ ਵੇਖਣ ਵਾਸਤੇ ਖਡੌਣਾ ਹੈ ਅੰਤ ਨੂੰ ਖੇਹ ਦੀ ਖੇਹ ਹੈ।

ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥
ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥ ੧੭੯ ॥

ਜਿਕੁਰ ਸੂਰਜ ਚੰਦ੍ਰਮਾ ਦਾ ਚੜਨਾ ਚਾਰ ਪਹਿਰ ਦੇ ਵਿਚ ਹੀ ਹੋ ਜਾਂਦਾ ਹੈ ਵਾ ਸੂਰਜ ਚੰਦ੍ਰਮਾਂ ਦੇ ਚੜਨ ਦੇ ਵਿਚ ਹੀ ਸਾਰੀਆਂ ਦੇਹਾਂ ਹੋਈਆਂ ਹਨ ਗੁਰੂ ਗੋਬਿੰਦ ਦੇ ਮਿਲਨ ਤੋਂ ਬਿਨਾਂ ਫਿਰ ਮੁੜਕੇ ਖੇਹ ਵਾਗੂੰ ਹੀ ਸਾਰੀਆਂ ਹੋ ਗਈਆਂ।

ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥
ਕਹਿਓ ਕਬੀਰ ਬਿਚਾਰਿਕੈ ਸੰਤ ਸੁਨਹੁ ਮਨ ਮਾਹਿ ॥ ੧੮੦ ॥

ਜਿਥੇ ਅਨ ਭੈ ਹਰੀ ਦਾ ਗਿਆਨ ਹੈ ਓਥੇ ਡਰ ਨਹੀਂ ਅਤੇ ਜਿਸਦੇ ਰਿਦੇ ਵਿਚ ਡਰ ਨਹੀਂ ਓਥੇ ਹਰੀ ਕਿਥੇ ? ਭਾਵ ਨਹੀਂ। ਕਬੀਰਨੇ ਵਿਚਾਰ ਕੇ ਕਿਹਾ ਹੈ ਹੇ ਸੰਤੋ ! ਮਨ ਵਿਚ (ਵਿਚਾਰਕੇ) ਸੁਣੋ।

***ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥**
**ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥ ੧੯੧ ॥**

ਜਿਨਾਂ ਪੁਰਖਾਂ ਨੇ ਕੁਝ ਨਹੀਂ ਜਾਣਿਆਂ ਤਿਨਾਂ ਨੂੰ ਸੁਖੀ ਨੀਂਦ ਵਿਚ ਸਮਾਂ ਬੀਤਦਾ ਹੈ ਅਤੇ ਅਸਾਂ ਜੇਹੜਾ ਗੁਰਾਂ ਪਾਸੋਂ ਕੁਝ ਪੁਛਿਆ ਹੈ ਓਹ ਸਾਨੂੰ ਪੂਰੀ ਬਲਾ ਪੈ ਗਈ ਹੈ। ਨਿਤਨੇਮ ਕਰਨਾ ਨਾਮ ਜਪਣਾ ਸਚ ਬੋਲਣਾ ਜਰੂਰੀ ਹੈ।

**ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥ ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥ ੨੦੬ ॥**

ਜੇਹੜਾ ਆਦਮੀ ਹਰੀ ਦਾ ਸਿਮਰਨ ਕਰਦਾ ਹੈ ਓਹ ਸੰਸਾਰ ਵਿਚ ਸੁਖੀਆ ਹੈ, ਜਿਸ ਨੂੰ ਸਿਰਜਣਹਾਰ ਰਖੇ ਓਹ ਇਧਰ ਉਧਰ ਕਦੇ ਨਹੀਂ ਡੋਲਦਾ।

**ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥**
**ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ ॥ ੨੦੭ ॥**

ਅਸੀਂ ਜਮਾਂ ਦੀ ਘਾਣੀ ਵਿਚ ਪੀੜੀਦੇ ਸਾਂ ਸੋ ਸਾਨੂੰ ਸਤਿਗੁਰਾਂ ਨੇ ਛੁਡਾ ਲਿਆ, ਮੈਂ ਜਾਣਿਆਂ ਹੈ ਕਿ ਸਾਡੀ ਪੁਰਾਣੀ ਪੂਰਬਲੀ ਸਰਧਾ ਕੀਤੀ ਹੋਈ ਆ ਪ੍ਰਗਟ ਹੋਈ ਹੈ।

**ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ ॥**
**ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ ॥੨੦੮॥**

ਟਾਲੇ ਟੋਲੇ ਦਿਨ ਚਲਿਆ ਗਿਆ ਹੈ ਅਤੇ ਬਿਆਜ ਵਧਦਾ ਜਾਂਦਾ ਹੈ ਨਾ ਵਾਹਿਗੁਰੂ ਨੂੰ ਯਾਦ ਕੀਤਾ ਅਤੇ ਨਾ ਲੇਖੇ ਵਾਲਾ ਖਤ ਫਟਿਆ ਅਤੇ ਕਾਲ ਨੇੜੇ ਆ ਗਿਆ।

**ਮਹਲਾ ੫ ॥ ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ ॥**
**ਕਰਮੀ ਸਤਿਗੁਰ ਪਾਇਆ ਜਿਨਿ ਹਉ ਲੀਆ ਛਡਾਇ॥੨੦੯॥**

ਮਨ ਰੂਪ ਕੁਤਾ ਭੌਂਕਣ ਵਾਲਾ ਹੈ ਜੋ ਪਦਾਰਥ ਰੂਪ ਕੁਰੰਗਾਂ ਦੇ ਪਿਛੇ ਉਠ

---

*ਬਾਬੇ ਫਰੀਦ ਜੀ ਨੇ ਵੀ ੬੩ ਸਲੋਕ ਵਿਚ ਇਸ ਗਲ ਤੇ ਵਿਚਾਰ ਕੀਤੀ ਹੈ।

ਦੌੜਦਾ ਹੈ, ਚੰਗੇ ਕਰਮਾਂ ਕਰਕੇ ਸਤਿਗੁਰਾਂ ਨੂੰ ਪਾ ਲਿਆ ਹੈ ਜਿਨਾਂ ਨੇ ਸਾਨੂੰ ਜਮ ਆਦਿਕਾਂ ਤੋਂ ਛੁਡਾ ਲਿਆ ਹੈ।

**ਮਹਲਾ ੫ ॥ ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥**
**ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥ ੨੧੦ ॥**

ਸਾਧ ਜੀਵ ਦੀ ਧਰਤੀ ਕਾਇਆਂ ਹੈ ਕਾਮ ਕਰੋਧ ਇਸ ਨੂੰ ਦਬਾ ਬੈਠੇ ਹਨ ਪਰ ਕਾਇਆਂ ਨੂੰ ਕੋਈ ਭਾਰ ਨਹੀਂ ਹੈ ਇਹ ਚੋਰਾਂ ਦੇ ਬਹਿਣ ਨਾਲ ਜੀਵ ਨੂੰ ਕਾਇਆਂ ਵਿਚ ਕੋਈ ਦੁਖ ਨਹੀਂ ਹੈ ਕਿਉਂਕਿ ਜੀਵ ਸਤਸੰਗੀ ਹੈ ਇਸ ਨੂੰ ਚੋਰਾਂ ਦੇ ਬਹਿਣ ਨਾਲ ਲਾਭ ਹੀ ਲਾਭ ਹੈ।

ਨੋਟ—ਉਨਕੋ ਇਹ ਸ਼ਬਦ ਬਹੁ ਵਚਨ ਤੇ ਇਕ ਵਚਨ ਵੀ ਹੈ ਇਸ ਲਈ ਓਹਨਾਂ ਚੋਰਾਂ ਨੂੰ ਇਸ ਧਰਤੀ ਵਿਚ ਬੈਠਿਆਂ ਲਾਭ ਹੀ ਲਾਭ ਹੈ ਭਾਵ ਜੇ ਕਾਮ ਘਰ ਗ੍ਰਹਸਤੀ ਹੈ ਤਾਂ ਸੰਤਾਨ ਚੰਗੀ ਹੈ ਤਾਂ ਲਾਭ ਹੈ ਜੇ ਕਰੋਧ ਪਰ ਉਪਕਾਰ ਦੇਸ ਰਖਿਆ ਲਈ ਹੈ ਤਾਂ ਲਾਭ ਹੈ ਏਸੇ ਤਰਾਂ ਸਾਰਾ ਸਮਝੋ।

**ਮਹਲਾ ੫ ॥ ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥**
**ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮਰਾਇ ॥ ੨੧੧ ॥**

ਚੌਲਾਂ ਦੇ ਕਾਰਨ ਤੁਹ ਨੂੰ ਮੋਹਲੀ ਲਗਦੀ ਹੈ ਇਕੁਰ ਹੀ ਕੁਸੰਗੀਆਂ ਦੇ ਸੰਗ ਜਦ ਆਦਮੀ ਬੈਠਦਾ ਹੈ ਤਦ ਧਰਮ ਰਾਜਾ ਉਸਨੂੰ ਪੁਛਦਾ ਹੈ।

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥ ੨੧੨ ॥**

ਤ੍ਰਿਲੋਚਨ ਜੀ ਕਹਿੰਦੇ ਹਨ ਹੇ ਮੇਰੇ ਮਿਤਰ ਨਾਮਦੇਵ ਤੂੰ ਮਾਇਆ ਵਿਚ ਮੋਹਿਆ ਹੋਯਾ ਹੈਂ ਕਿਸ ਵਾਸਤੇ ਛਾਇਲਾਂ ਨੂੰ ਛਾਪ ਰਿਹਾ ਹੈਂ ਅਤੇ ਚਿਤ ਨੂੰ ਰਾਮ ਨਾਲ ਕਿਉਂ ਨਹੀਂ ਲਾਉਂਦਾ।

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ ੨੧੩ ॥**

ਨਾਮਾ ਕਹਿਣ ਲਗਾ ਹੇ ਤ੍ਰਿਲੋਚਨਾ ਮੂੰਹੋਂ ਰਾਮ ਸੰਮਾਲ, ਹਥਾਂ ਪੈਰਾਂ ਨਾਲ ਸਾਰੇ ਕੰਮ ਕਰ ਅਤੇ ਚਿਤ ਵਾਹਿਗੁਰੂ ਨਾਲ ਲਾ।

**ਮਹਲਾ ੫ ॥ ਕਬੀਰ ਹਮਰਾ ਕੋ ਨਹੀ ਹਮ ਕਿਸਹੂ ਕੇ ਨਾਹਿ ॥**
**ਜਿਨਿ ਇਹੁ ਰਚਨੁ ਰਚਾਇਆ ਤਿਸਹੀ ਮਾਹਿ ਸਮਾਹਿ ॥ ੨੧੪ ॥**

ਨਾ ਕੋਈ ਸਾਡਾ ਹੈ ਅਤੇ ਨਾ ਅਸੀਂ ਕਿਸੇ ਦੇ ਹਾਂ, ਜਿਸਨੇ ਇਹ ਰਚਨ

ਰਚਿਆ ਹੈ ਤਿਸ ਵਿਚ ਅਸੀਂ ਸਮਾਇ ਰਹਿੰਦੇ ਹਾਂ।

**ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥**
**ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥ ੨੧੫ ॥**

ਭਾਵ ਅਮੋਲਕ ਜਨਮ ਬਿਅਰਥ ਨਾ ਗਵਾਓ ਜੋ ਦੁਨੀਆਂ ਵਿਚ ਜਨਮ ਬਤੀਤ ਕਰਦਿਆਂ ਭਲਾ ਕੰਮ ਕੀਤਾ ਹੈ ਓਹੋ ਅੰਤ ਨੂੰ ਸਹਾਈ ਹੋਇਆ ਹੈ।

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪ ਕੂਏ ਪਰੈ ॥ ੨੧੬ ॥**

ਮਨ ਸਾਰੀਆਂ ਗਲਾਂ ਜਾਣਦਾ ਹੈ ਪਰ ਜਾਣ ਬੁਝਕੇ ਔਗਣ ਕਰਦਾ ਹੈ ਕਾਹਦਾ ਸੁਖ ਜੋ ਹਥ ਵਿਚ ਦੀਵਾ ਹੈ ਅਤੇ ਖੂਹ ਵਿਚ ਪੈ ਰਿਹਾ ਹੈ।

**ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥**
**ਤਾ ਸਿਉ ਟੂਟੀ ਕਿਉ ਬਨੈ ਜਾਕੇ ਜੀਅ ਪਰਾਨ ॥ ੨੧੭ ॥**

## ਸਲੋਕ ਫਰੀਦ

**ਫਰੀਦਾ ਅਖੀ ਦੇਖਿ ਪਤੀਣੀਆ ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥ ੧੧ ॥**

ਫਰੀਦਾ ਅਖੀਂ ਵੇਖ ੨ ਕੇ ਪਤਲੀਆਂ ਹੋ ਗਈਆਂ ਹਨ ਅਤੇ ਕੰਨ ਸੁਣ ਸੁਣ ਕੇ ਬੋਲੇ ਹੋ ਗਏ ਹਨ ਅਤੇ ਖੇਤੀ ਪੱਕਦੀ ਹੋਈ ਆਉਂਦੀ ਹੈ ਪਰ ਹੋਰ ਹੀ ਰੰਗ ਕਰਦੀ ਹੋਈ।

**ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥**
**ਕਰਿ ਸਾਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥ ੧੨ ॥**

ਫਰੀਦਾ ਜਿਨਾਂ ਨੇ ਕਾਲੀਂ ਵਾਲੀਂ ਵਾਹਿਗੁਰੂ ਨੂੰ ਨਹੀਂ ਉਚਾਰਿਆ ਭਲਾ ਦਸ ਖਾਂ ਧੌਲੀ ਕੌਣ ਉਚਾਰ ਸਕਦਾ ਹੈ? ਸਾਈਂ ਨਾਲ ਪਰੀਤੀ ਕਰ ਕਿਉਂਕਿ ਤੇਰਾ ਰੰਗ ਨਵਾਂ ਹੋਵੇਗਾ।

**ਮਃ ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇਇ ॥ ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ੧੩ ॥**

ਹੇ ਫਰੀਦ ਕਾਲੀਂ ਧੌਲੀਂ ਸਾਹਿਬ ਸਦਾ ਹੀ ਹੈ ਪਰ ਜੇ ਕੋਈ ਚਿਤ ਕਰੇ ਤਾਂ ਜੇ ਕੋਈ ਵਾਹਿਗੁਰੂ ਨਾਲ ਪਰੇਮ ਲਾਇਆ ਚਾਹੇ ਤਾਂ ਆਪਣਾ ਲਾਇਆ

ਹੋਇਆ ਨਹੀਂ ਲਗਦਾ, ਇਹ ਪਰੇਮ ਪਿਆਲਾ ਖਸਮ ਦਾ ਹੈ ਜਿਸਨੂੰ ਭਾਵੇਂ ਉਸਨੂੰ ਦੇਵੇ। ਸ੍ਰੀ ਗੁਰੂ ਅਮਰਦਾਸ ਜੀ ਨੇ ਸਪਸ਼ਟ ਕੀਤਾ ਹੈ।

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
***ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥ ੧੪ ॥**

ਫਰੀਦਾ ਜਿਨਾਂ ਨੇਤਰਾਂ ਜਗਤ ਨੂੰ ਵਸ ਕੀਤਾ ਹੋਇਆ ਸੀ ਓਹ ਨੇਤਰ ਮੈਂ ਅਜ ਦੇਖੇ ਹਨ। ਪਹਿਲੇ ਸੁਰਮੇ ਦੀ ਮੋਟੀ ਲੀਕ ਨਹੀਂ ਸੀ ਸਹਾਰ ਸਕਦੇ ਹੁਣ ਓਹਨਾਂ ਵਿਚ ਪੰਛੀਆਂ ਦੇ ਬੱਚੇ ਬੈਠੇ ਹੋਏ ਹਨ।

**ਫਰੀਦਾ ਕੂਕੇਦਿਆਂ ਚਾਗੇਦਿਆਂ ਮਤੀ ਦੇਦਿਆ ਨਿਤ ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥ ੧੫ ॥**

ਫਰੀਦਾ ਰੋਜ਼ ਹੀ ਕੂਕਦਿਆਂ ਅਤੇ ਚਾਂਗਰਾਂ ਮਾਰਦਿਆਂ ਮਤੀ ਦੇਂਦਿਆਂ ਜਿਨਾਂ ਆਦਮੀਆਂ ਦਾ ਚਿੱਤ ਸ਼ੈਤਾਨ ਨੇ ਖਰਾਬ ਕਰ ਦਿਤਾ ਹੈ ਸੋ ਵਾਹਿਗੁਰੂ ਵਲ ਕਦ ਮਨ ਮੋੜ ਸਕਦੇ ਹਨ।

**ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ ਬਿਆ ਲਤਾੜੀਅਹਿ ॥**
**ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥**

ਹੇ ਫਰੀਦਾ ਜੇ ਸਭਨਾਂ ਵਿਚ ਪੂਰਨ ਹੋਇਆ ਵਾਹਿਗੁਰੂ ਲੋੜਦਾ ਹੈਂ ਤਾਂ ਪਹੇ ਦੀ ਦਭ ਵਤ ਹੋ ਜਾ (ਦੇਖ) ਇਕ ਓਸ ਨੂੰ ਤੋੜਦੇ ਹਨ ਅਤੇ ਦੂਜੇ ਲਤਾੜਦੇ ਹਨ ਤਾਂ ਓਹ ਸਫ ਬਣਾਕੇ ਸਾਈਂ ਦੇ ਦਰ ਵਾੜੀਦੀ ਹੈ।

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥**
**ਜੀਵਦਿਆ ਪੈਰਾ ਤਲੇ ਮੁਇਆ ਉਪਰਿ ਹੋਇ ॥ ੧੭ ॥**

ਫਰੀਦਾ ਖਾਕ ਨੂੰ ਨਿੰਦਣਾ ਨਹੀਂ ਚਾਹੀਦਾ ਕਿਉਂ ਜੋ ਖਾਕ ਜਿੱਡਾ ਕੋਈ ਨਹੀਂ, ਜੀਂਵਦਿਆਂ ਪੈਰ ਤਲੇ ਰਹਿੰਦੀ ਹੈ ਅਤੇ ਮੋਇਆਂ ਹੋਇਆਂ ਉਪਰ ਹੋ ਜਾਂਦੀ ਹੈ।

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥ ੧੮॥**

---

*ਇਕ ਸ਼ੈਤਾਨ ਔਰਤ ਜੋ ਆਪਣੀ ਗੋਲੀ ਨੂੰ ਮੋਟੇ ਸੁਰਮੇ ਬਾਬਤ ਮਾਰਦੀ ਸੀ ਉਸ ਨੂੰ ਮੋਇਆਂ ਪਿਆਂ ਵੇਖਕੇ ਉਸ ਦੀ ਹਾਲਤ ਦਸੀ ਹੈ।

ਫਰੀਦਾ ਜਦੋਂ ਲਬ ਸੀ ਤਾਂ ਓਥੇ ਪਰੇਮ ਕੀ ਸੀ ? ਕਿਉਂਕਿ ਲਬ ਤਾਂ ਝੂਠਾ ਪਰੇਮ ਹੈ। ਬਰਖਾ ਦੇ ਵੇਲੇ ਟੁਟੇ ਹੋਏ ਛੱਪਰ ਹੇਠਾਂ ਕਿੰਨਾਕੁ ਸਮਾਂ ਲੰਘੇਗਾ।

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥੧੯॥**

ਫਰੀਦਾ ਜੰਗਲਾਂ ਜੰਗਲਾਂ ਵਿਚ ਕਿਉਂ ਭੌਂਦਾ ਹੈਂ ਤੇ ਵਣ ਦੇ ਕੰਢਿਆਂ ਨੂੰ ਕਿਉਂ ਮੋੜਦਾ ਫਿਰਦਾ ਹੈਂ ਰਬ ਤਾਂ ਤੇਰੇ ਦਿਲ ਵਿਚ ਹੀ ਵਸਦਾ ਹੈ ਅਤੇ ਤੂੰ ਜੰਗਲਾਂ ਵਿਚ ਕੀ ਢੂੰਡਦਾ ਹੈਂ।

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮਿ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥੨੦॥**

ਫਰੀਦਾ ਮੈਂ ਇਹਨਾਂ ਨਿਕੀਆਂ ਜੰਘਾਂ ਨਾਲ ਵਡੇ ਵਡੇ ਟਿੱਬੇ ਅਤੇ ਪਰਬਤ ਭੌਂ ਆਇਆ ਪਰ ਅਜ ਮੈਨੂੰ ਇਹ ਕੁਜਾ ਮਾਨੋ ਸੌ ਕੋਹਾਂ ਬਰਾਬਰ ਹੋਗਿਆ ਹੈ।

**ਫਰੀਦਾ ਰਾਤੀ ਵਡੀਆ ਧੁਖਿ ਧੁਖਿ ਉਠਨਿ ਪਾਸ॥**
**ਧ੍ਰਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ॥੨੧॥**

ਫਰੀਦਾ ਰਾਤੀਂ ਵਡੀਆਂ ਹਨ ਅਤੇ ਪਾਸੇ ਧੁਖਿ ਧੁਖਿ ਉਠਦੇ ਹਨ, ਪਰ ਐਸੀਆਂ ਰਾਤਾਂ ਵਿਚ ਉਹਨਾਂ ਆਦਮੀਆਂ ਦਾ ਜੀਵਿਆ ਧ੍ਰਿਗ ਹੈ ਜੋ ਰਬ ਨੂੰ ਛਡ ਬੈਠੇ ਹਨ।

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥੨੨॥**

ਹੇ ਆਏ ਹੋਏ ਮਿਤਰ! ਜੇ ਮੈਂ ਹੁੰਦਿਆਂ ਸੁੰਦਿਆਂ ਤੇਰੇ ਪਾਸੋਂ ਪਦਾਰਥ ਲੁਕਾ ਰਖਿਆ ਹੈ ਤਾਂ ਮੇਰਾ ਸਰੀਰ ਅੰਗਯਾਰਾਂ ਉਤੇ ਧਰੀ ਹੋਈ ਮਜੀਠ ਵਾਂਗੂੰ ਸੜੇ।

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥**
**ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ॥੨੩॥**

ਭਾਵ ਕਰਦਾ ਤਾਂ ਮਾੜੇ ਕੰਮ ਹੈ, ਚਾਹੁੰਦਾ ਹੈ ਮੈਨੂੰ ਸੁਖ ਮਿਲੇ।

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥**
**ਚਲਾ ਤ ਭਿਜੈ ਕੰਬਲੀ ਰਹਾ ਤ ਤੁਟੈ ਨੇਹੁ॥੨੪॥**

ਫਰੀਦਾ ਗਲੀਆਂ ਵਿਚ ਚਿੱਕੜ ਹੈ ਅਤੇ ਪਿਆਰੇ ਦਾ ਘਰ ਦੂਰ ਹੈ ਅਤੇ ਮੇਰਾ ਉਸ ਪਿਆਰੇ ਨਾਲ ਵਡਾ ਪਰੇਮ ਹੈ ਜੇ ਚੱਲਾਂ ਤਾਂ ਕੰਮਲੀ ਭਿਜਦੀ ਹੈ ਜੇ ਰਹਾਂ ਤਾਂ ਪਰੇਮ ਟੁਟਦਾ ਹੈ।

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥ ੨੫ ॥

ਵਾਹਿਗੁਰੂ ਵਲੋਂ ਜੇਹੜਾ ਮੀਂਹ ਵਸਦਾ ਸੋ ਵਰ੍ਹੇ ਪਿਆ, ਓਹ ਜਾਣੇ ਚਾਹੇ ਕੰਮਲੀ ਭਿੱਜ ਸਿੱਜ ਹੀ ਜਾਵੇ ਅਤੇ ਅੱਲਾ ਮੀਂਹ ਪੈਂਦਾ ਹੀ ਰਹੇ ਪਰ ਤਿਨਾਂ ਸਜਣਾਂ ਨੂੰ ਜਾ ਮਿਲਾਂਗਾ ਜਿਸ ਕਰਕੇ ਮੇਰਾ ਪਰੇਮ ਨਾ ਟੁਟੇ।

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥ ੨੬ ॥

ਫਰੀਦਾ ਮੈਂ ਪੱਗ ਦੇ ਭੁਲਾਵੇ ਹੀ ਰਿਹਾ ਕਿ ਕਿਧਰੇ ਮੈਲੀ ਨ ਹੋ ਜਾਵੇ ਪਰ ਮੇਰਾ ਗਾਫਲ ਰੂਹ ਨਹੀਂ ਜਾਣਦਾ ਕਿ ਜੋ ਸਿਰ ਵੀ ਮਿਟੀ ਨੇ ਖਾ ਜਾਣਾ ਹੈ।

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥ ੨੭ ॥

ਫਰੀਦਾ ਸੱਕਰ, ਖੰਡ, ਮਿਸਰੀ, ਗੁੜ, ਮਾਖਿਓ, ਮਾਝਾ ਦੁਧ, ਇਹ ਸਾਰੀਆਂ ਹੀਚੀਜ਼ਾਂ ਮਿਠੀਆਂ ਹਨਪਰ ਹੇਰਬ ਤੇਰੇ ਬਰਾਬਰ ਫਿਰਵੀ ਨਹੀਂ ਪੁਜਦੀਆਂ।

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ ॥ ੨੮ ॥

ਫਰੀਦਾ ਰੋਟੀ ਮੇਰੀ ਕਾਠ ਦੀ ਹੈ ਅਤੇ ਸਲੂਣਾ ਮੇਰੀ ਭੁਖ ਹੈ, ਭਾਵ ਮੈਂ ਰੋਟੀ ਦਾਲ ਤੋਂ ਬਿਨਾਂ ਹੀ ਭੁਖ ਸਹਾਰਦਾ ਹਾਂ ਅਤੇ ਜਿਨਾਂ ਨੇ ਚੋਪੜੀਆਂ ਖਾਧੀਆਂ ਹਨ ਓਹ ਬਹੁਤ ਦੁਖ ਸਹਾਰਣਗੇ।

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥ ੨੯ ॥

ਇਸ ਲਈ ਰੁਖੀ ਸੁਖੀ ਖਾਕੇ ਠੰਢਾ ਪਾਣੀ ਪੀ ਅਤੇ ਹੇ ਫਰੀਦ ਪਰਾਈ ਚੋਪੜੀ ਵੇਖਕੇ ਜੀਅ ਨੂੰ ਨਾ ਤਰਸਾ।

ਅਜੁ ਨ ਸੁਤੀ ਕੰਤ ਸਿਉ ਅੰਗ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥ ੩੦ ॥

ਮੈਂ ਅਜ ਸਿਮਰਨ ਨ ਕੀਤਾ ਤਾਂ ਮੈ ਬੜਾ ਦੁਖੀ ਹਾਂ ਮਨਮੁਖਾਂ ਦਾ ਕੀ ਹਾਲਹੈ।

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਨਿ ਨਾਉ ॥ ੩੧ ॥

ਸਾਹੁਰੇ ਤਾਂ ਢੋਈ ਨਹੀ ਲੈਂਦੀ ਅਤੇ ਪੇਕੇ ਕੋਈ ਥਾਂ ਨਹੀ ਅਤੇ ਪਤੀ ਵਾਤ ਨਹੀ ਪੁਛਦਾ ਤਾਂ ਫਿਰ ਵਾਹਵਾ ਸੁਹਾਗਣਿ ਨਾਮ ਹੈ (ਮਨਮੁਖਾਂ ਦਾ ਹਾਲ ਹੈ)

**ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥**

**ਨਾਨਕ ਸੋ ਸੋਹਾਗਣੀ ਜੁ ਭਾਵੈ ਬੇ ਪਰਵਾਹ ॥ ੩੨ ॥**

ਲੋਕ ਪ੍ਰਲੋਕ ਕੰਤ ਦੀ ਹੈ ਅਤੇ ਓਹ ਕੰਤ ਅਗੰਮ ਅਥਾਹ ਹੈ, ਗੁਰੂ ਜੀ ਆਖਦੇ ਹਨ ਕਿ ਓਹ ਸੁਹਾਗਣ ਹੈ ਜੋ ਬੇਪ੍ਰਵਾਹ ਪ੍ਰਮਾਤਮਾਂ ਨੂੰ ਭਾਂਉਂਦੀ ਹੈ !

**ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥**

**ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥ ੩੩ ॥**

ਨਹਾ ਧੋਕੇ ਅਤੇ ਬਣ ਠਣ ਕੇ ਨਿਸ਼ਚਿੰਤ ਆ ਸੁਤੀ, ਪਰ ਉਹ ਹੰਕਾਰਣ ਇਸਤ੍ਰੀ ਹਿੰਗ ਦੀ ਬੇੜੀ ਵਾਂਗੂ ਹੀ ਰਹੀ ਅਤੇ ਉਸ ਵਿਚੋਂ ਭਗਤੀ ਰੂਪੀ ਕਸਤੂਰੀ ਦੀ ਸੁਗੰਧੀ ਜਾਂਦੀ ਰਹੀ ।

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**

**ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨ ਸੁਕਿ ਗਏ ਕੁਮਲਾਇ ॥੩੪॥**

ਮੈਂ ਜੋਬਨ ਜਾਂਦੇ ਨਹੀਂ ਡਰਦੀ ਪਰ ਜੇ ਮੇਰੀ ਪਤੀ ਨਾਲੋਂ ਪਰੀਤ ਨਾ ਟੁਟੇ, ਕਿਉਂ ਜੋ ਪਰੀਤ ਤੋਂ ਬਿਨਾਂ ਕਈ ਜੋਬਨ ਸੁਕਕੇ ਕੁਮਲਾ ਗਏ ।

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥**

**ਏਹ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖ ॥ ੩੫ ॥**

ਫਰੀਦਾ ਚਿੰਤਾ ਤਾਂ ਪੰਘੂੜਾ, ਵਾਣ ਦੁਖ ਹੈ ਅਤੇ ਵਿਛੋੜਾ ਵਾ ਪਰੇਮ ਵਿਛੋਣ ਵਾਸਤੇ ਲੇਫ ਹੈ, ਹੇ ਸਚੇ ਸਾਹਿਬ ! ਤੂੰ ਇਹ ਵੇਖ ਜੋ ਸਾਡਾ ਜੀਉਣਾ ਹੈ ।

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨ ॥**

**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨ ਜਾਣ ਮਸਾਨ ॥**

ਵਿਛੋੜੇ ਨੂੰ ਨਿੰਦੀਦਾ ਤਾਂ ਹੈ ਪਰ ਹੇ ਵਿਛੋੜੇ ਤੂੰ ਸੁਲਤਾਨ ਹੈਂ; ਕਿਉਂ ਜੋ ਜਿਸ ਸਰੀਰ ਵਿਚ ਵਾਹਿਗੁਰੂ ਦਾ ਵਿਯੋਗ ਨਹੀਂ ਹੋਇਆ ਉਸ ਨੂੰ ਮਸਾਣ ਦੇ ਤੁਲ ਜਾਣ ।

**ਫਰੀਦਾ ਏ ਵਿਸ ਗੰਦਲਾ ਧਰੀਆਂ ਖੰਡੁ ਲਿਵਾੜਿ ॥**

**ਇਕਿ ਰਾਹੇ ਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥ ੩੭ ॥**

ਫਰੀਦਾ ਇਹ ਸ਼ੈਤਾਨ ਇਸਤ੍ਰੀਆਂ ਵਿਹੁ ਦੀਆਂ ਭਰੀਆਂ ਗੰਦਲਾਂ ਖੰਡ ਵਿਚ ਲਪੇਟਕੇ ਰਖੀਆਂ ਹੋਈਆਂ ਹਨ ਇਕ ਮੰਗੀਆਂ ਹੋਈਆਂ ਛਡ

ਗਏ ਅਤੇ ਇਕ ਵਿਆਹ ਕੇ ਉਜਾੜ ਗਏ ।

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥**
**ਲੇਖਾ ਰਬੁ ਮੰਗੇਸੀਆ ਤੂੰ ਆਂਹੋ ਕੇਰ੍ਹੇ ਕੰਮਿ ॥ ੩੮ ॥**

ਫਰੀਦਾ ਚਾਰ ਪਹਿਰ ਦਿਨ ਤੂੰ ਆਪਣੇ ਕੰਮ ਕਾਰ ਵਿਚ ਫਸਕੇ ਗਵਾ ਦਿਤਾ ਅਤੇ ਚਾਰ ਪਹਿਰ ਰਾਤ ਸੌਂ ਕੇ। ਲੇਖਾ ਰਬ ਮੰਗੇਗਾ ਤੂੰ ਸੰਸਾਰ ਵਿਚ ਕੇਹੜੇ ਕੰਮ ਆਇਆ ਹੈਂ ?

**ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥**
**ਏਹੁ ਨਿਦੋਸਾ ਮਾਰੀਐ ਹਮ ਦੋਸਾ ਦਾ ਕਿਆ ਹਾਲੁ ॥ ੩੯ ॥**

ਫਰੀਦਾ ਤੂੰ ਦਰਵਾਜ਼ੇ ਵਿਚ ਜਾਕੇ ਘੜਿਆਲ ਦਾ ਕੀ ਹਾਲ ਦੇਖਿਆ ਹੈ ਕਿ ਇਹ ਤਾਂ ਵਿਚਾਰਾ ਬੇਦੋਸਾ ਮਾਰ ਖਾਂਦਾ ਹੈ ਅਤੇ ਅਸਾਂ ਪਾਪੀਆਂ ਦਾ ਕੀ ਹਾਲ ਹੋਵੇਗਾ ?

**ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥**
**ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥**

ਇਸ ਘੜਿਆਲ ਨੂੰ ਘੜੀ ਘੜੀ ਮਗਰੋਂ ਮਾਰੀਦਾ ਹੈ ਅਤੇ ਫਿਰ ਪਹਿਰਾਂ ਦੇ ਬਾਦ ਬੜੀ ਸਜਾ ਲੈਂਦਾ ਹੈ, ਸੋ ਇਹ ਸਰੀਰ ਘੜਿਆਲ ਵਾਂਗੂ ਦੁਖੀ ਹੋਕੇ ਰਾਤ ਬਤੌਂਦਾ ਹੈ।

**ਬੁਢਾ ਹੋਆ ਸੇਖੁ ਫਰੀਦੁ ਕੰਬਣਿ ਲਗੀ ਦੇਹ ॥**
**ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥**

ਸ਼ੇਖ਼ ਫਰੀਦ ਬੁਢਾ ਹੋ ਗਿਆ ਹੈ ਅਤੇ ਦੇਹੀ ਕੰਬਣ ਲਗ ਪਈ ਹੈ, ਏਡੀ ਆਰਬਲਾ ਹੁੰਦਿਆਂ ਸੁੰਦਿਆਂ ਵੀ ਜੇ ਸੈਂਕੜਿਆਂ ਵਰ੍ਹਿਆਂ ਹੋਰ ਵੀ ਜੀਉਣਾ ਹੋਵੇ ਤਾਂ ਵੀ ਤਨ ਖੇਹ ਹੋ ਜਾਵੇਗਾ।

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥ ੪੨ ॥**

ਪ੍ਰਮੇਸਰ ਦਾ ਬੂਹਾ ਛਡ ਕੇ ਕਿਸੇ ਦੇਵੀ ਦੇਵਤੇ ਦੇ ਥਾਂ ਜਾਣਾ ਚੰਗਾ ਨਹੀਂ ਇਸਦਾ ਭਾਵ ਇਹ ਹੈ।

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥**
**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥**

ਮੋਢੇ ਉਤੇ ਕੁਹਾੜਾ ਰਖਿਆ ਹੋਇਆ ਅਤੇ ਸਿਰ ਤੇ ਪਾਣੀ ਦਾ ਘੜਾ ਚੁਕਿਆ

ਹੋਇਆ ਜੰਗਲ ਦੇ ਸਿਰੇ ਤੇ ਲੋਹਾਰ ਆ ਪਹੁੰਚਾ, ਮੈਂ ਤਾਂ ਆਪਣੇ ਪਤੀ ਪ੍ਰਮਾਤਮਾਂ ਨੂੰ ਲੋੜਿਆ ਚਾਹੁੰਦਾ ਹਾਂ ਅਤੇ ਤੂੰ ਅੰਗਿਆਰ ਚਾਹੁੰਦਾ ਹੈਂ।

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥ ੪੪ ॥**

ਇਕਨਾ ਭਲੇ ਪੁਰਸ਼ਾਂ ਪਾਸ ਜਪ ਤਪ ਪੁੰਨ ਦਾਨ ਕੀਤਾ ਬਹੁਤ ਹੈ ਇਕਨਾ ਮਨਮੁਖਾਂ ਪਾਸ ਕੁਛ ਭਲਾ ਕਰਮ ਨਹੀਂ ਹੈ ਦੋਹਾਂ ਵਿਚੋਂ ਕੌਣ ਜਮਾਂ ਦੀ ਮਾਰ ਖਾਵੇਗਾ ਇਹ ਗੁਪਤੋਤ੍ਰ ਹੈ ਸੋ ਜਿਨਾਂ ਪਾਸ ਥੋਹੜਾ ਜੇਹਾ ਵੀ ਭਲਾ ਕਰਮ ਨਹੀਂ ਓਹ ਮਾਰ ਖਾਣਗੇ। ਸਿਮਰਨ ਕਰਨਾ ਸੱਚ ਬੋਲਣਾ ਹਕ ਦੀ ਕਮਾਈ ਕਰਨਾ ਇਹ ਬਹੁਤਾ ਆਟਾ ਹੈ ਇਕਨਾ ਪਾਸ ਲੂਣ ਜਿਸਤਰ੍ਹਾਂ ਆਟੇ ਵਿਚ ਥੋੜਾ ਜਿਹਾ ਲੂਣ ਪਾਈਦਾ ਹੈ ਇਤਨਾ ਭੀ ਸਿਮਰਨ ਨਹੀਂ ਹੈ ਓਹ ਜ਼ਰੂਰ ਮਾਰ ਖਾਣਗੇ।

**ਪਾਸਿ ਦਮਾਮੇ ਛਤੁ ਸਿਰ ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥ ੪੫ ॥**

ਜਿਨਾਂ ਰਾਜਿਆਂ ਦੇ ਪਾਸ ਨਗਾਰੇ ਅਤੇ ਸਿਰ ਉਤੇ ਛਤ੍ਰ ਅਤੇ ਪਾਸ ਤੂਤੀਆਂ ਵਜਦੀਆਂ ਸੀ ਅਤੇ ਭੱਟ ਲੋਕ ਓਹਨਾਂ ਦੀ ਛੰਦਾਂ ਵਿਚ ਉਸਤਤੀ ਕਰਦੇ ਸੀ ਓਹ ਵੀ ਮਸਾਣ ਭੂਮਿਕਾ ਵਿਚ ਜਾ ਸੁਤੇ ਅਤੇ ਜਮੀਨ ਵਿਚ ਯਤੀਮਾਂ ਵਾਂਗ ਗਡੇ ਗਏ।

**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ ੪੬ ॥**

ਫਰੀਦਾ ਕੋਠੇ ਮੰਡਪ ਅਤੇ ਮਾੜੀਆਂ ਨੂੰ ਉਸਾਰਨ ਵਾਲੇ ਵੀ ਚਲੇ ਗਏ ਕਿਉਂ ਜੋ ਝੂਠਾ ਸੌਦਾ ਕਰ ਗਏ ਅਤੇ ਗੋਰਾਂ ਵਿਚ ਆ ਪਏ।

**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥**
**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥ ੪੭ ॥**

ਫਰੀਦਾ ਗੋਦੜੀ ਨੂੰ ਤਾਂ ਬਥੇਰੇ ਤੋਪੇ ਲਗੇ ਹੋਏ ਹਨ ਪਰ ਜਿੰਦ ਨੂੰ ਕੋਈ ਤੋਪਾ ਨਹੀਂ ਕਿਉਂ ਜੋ ਆਪੋ ਆਪਣੀ ਵਾਰੀ ਸਿਰ ਸ਼ੇਖ ਅਤੇ ਮਸਾਇਕ ਚਲੇ ਜਾਂਦੇ ਹਨ।

**ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥**
**ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥ ੪੮ ॥**

ਫਰੀਦਾ ਦੋ ਅੱਖਾਂ ਰੂਪ ਦੀਵਿਆਂ ਦੇ ਬਲਦਿਆਂ ਵੀ (ਜਮ) ਆ ਬੈਠਾ ਹੈ ਅਤੇ ਸਰੀਰ ਰੂਪ ਕਿਲੇ ਨੂੰ ਲੈਕੇ ਅਤੇ ਰਿਦੇ ਰੂਪ ਖਜਾਨਾ ਲੁਟਿਆ ਅਤੇ ਨੇਤਰਾਂ ਰੂਪ ਦੋਵੇਂ ਦੀਵੇ ਬੁਝਾ ਗਿਆ।

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥ ੪੯ ॥**

ਫਰੀਦਾ ਦੇਖ ਜੋ ਕਪਾਹ ਦਾ ਹਾਲ ਹੋਇਆ ਹੈ ਅਤੇ ਯਾਂ ਜੋ ਤਿਲਾਂ ਦੇ ਸਿਰ ਬੀਤੀ ਹੈ ਅਤੇ ਯਾਂ ਕਮਾਦ, ਕਾਗਦ, ਕੁੰਨੇ ਕੋਲਿਆਂ ਦਾ ਹਾਲ ਹੋਇਆ ਹੈ ਤਿੰਨਾਂ ਮੰਦੇ ਅਮਲ ਕਰਨ ਵਾਲਿਆਂ ਨੂੰ ਏਹ ਸਜਾ ਮਿਲੀ ਹੈ।

**ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥**

ਫਰੀਦਾ ਮੋਢੇ ਉਤੇ ਤਾਂ ਮੁਸੱਲਾ ਹੈ ਅਤੇ ਗਲ ਵਿਚ ਖਫਨੀ ਪਾਈ ਹੋਈ ਹੈ ਅਤੇ ਦਿਲ ਕੈਂਚੀ ਵਰਗਾ ਹੈ ਅਤੇ ਮੂੰਹੋਂ ਬਚਨ ਗੁੜ ਵਾਂਙ ਮਿਠੇ ਬੋਲਦਾ ਹੈ ਬਾਹਰੋਂ ਤਾਂ ਬੜਾ ਚਾਨਣਾ ਦਿਸਦਾ ਹੈ ਪਰ ਅੰਦਰੋਂ ਅਗਯਾਨ ਰੂਪ ਰਾਤ ਹੈ।

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥**

ਫਰੀਦਾ ਜੇ ਕੋਈ ਮੇਰੇ ਤਨ ਨੂੰ ਚੀਰੇ ਤਾਂ ਰਤ ਨਾ ਨਿਕਲੇਗੀ ਕਿਉਂ ਜੋ ਜੇਹੜੇ ਤਨ ਰਬ ਦੇ ਪਰੇਮ ਵਿਚ ਰਤੇ ਹੋਏ ਹਨ ਤਿਨਾਂ ਦੇ (ਤਨ) ਵਿਚ ਰੱਤ ਨਹੀਂ ਹੁੰਦੀ ਹੈ।

**ਮਃ ੩ ॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥**
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥**

ਏਹ ਤਨ ਸਾਰਾ ਰਤ ਦਾ ਬਣਿਆਂ ਹੋਇਆ ਹੈ ਕਿਉਂ ਜੋ ਰਤ ਤੋਂ ਬਿਨਾ ਤਨ ਨਹੀਂ ਹੋ ਸਕਦਾ, ਹਾਂ ਜੇਹੜੇ ਤਨ ਆਪਣੇ ਪਤੀ ਦੇ ਪ੍ਰੇਮ ਵਿਚ ਰਤੇ ਹੋਏ ਹਨ ਉਨਾਂ ਵਿਚ ਲੋਭ ਰੂਪ ਰੱਤ ਨਹੀਂ ਹੁੰਦੀ।

**ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ**
**ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥**

ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥

ਵਾਹਿਗੁਰੂ ਦਾ ਭੈ ਓਨਾਂ ਤਨਾਂ ਵਿਚ ਪੈਣ ਕਰਕੇ ਓਨਾਂ ਤਨਾਂ ਨੂੰ ਕਮਜ਼ੋਰ ਕਰ ਦੇਂਦਾ ਹੈ ਅਤੇ ਲੋਭ ਰੂਪ ਰਤ ਨੂੰ ਵਿਚੋਂ ਕਢ ਦੇਂਦਾ ਹੈ ਜਿਕੁਰ ਅੱਗ ਦੇ ਨਾਲ ਧਾਤੂ ਸੁਧ ਹੋ ਜਾਂਦੀ ਹੈ ਤਿਕੁਰ ਹੀ ਪ੍ਰਮੇਸਰ ਦੇ ਭੈ ਨਾਲ ਦੁਰਮਤ ਰੂਪੀ ਮੈਲ ਚਲੀ ਜਾਂਦੀ ਹੈ, ਗੁਰੂ ਜੀ ਆਖਦੇ ਹਨ ਕਿ ਓਹ ਆਦਮੀ ਸੋਭਨੀਕ ਹਨ ਜੇਹੜੇ ਵਾਹਿਗੁਰੂ ਦੇ ਪ੍ਰੇਮ ਵਿਚ ਬ੍ਰਿਤੀ ਲਾਕੇ ਰਤੇ ਗਏ ਹਨ।

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂਢੇ ਕਿਆ ਹੋਵੈ ਚਿਕੜਿ ਡੁਬੈ ਹਥੁ ॥ ੫੩ ॥

ਓਹ ਗੁਰੂ ਲਭ ਜਿਥੋਂ ਆਤਮ ਗਿਆਨ ਮਿਲੇ ਭੈੜੇ ਕੰਮ ਛੱਡ ਮਨ ਮੈਲਾ ਨ ਹੋਵੇ।

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥
ਧਨ ਕੂਕੇਂਦੀ ਗੋਰ ਮੇ ਤੈ ਸਹ ਨ ਮਿਲੀਆਸੁ ॥ ੫੪ ॥

ਫਰੀਦਾ ਮੈਂ ਜੀਵ ਰੂਪੀ ਇਸਤ੍ਰੀ ਨੇ ਛੋਟੀ ਅਵਸਥਾ ਵਿਚ ਪਤੀ ਪ੍ਰਮੇਸ਼ਰ ਨੂੰ ਨਾ ਰਾਵਿਆ ਅਤੇ ਵਡੀ ਹੋਕੇ (ਭਗਤੀ ਤੋਂ ਬਿਨਾਂ) ਮਰ ਗਈ ਇਹ ਜੀਵ ਰੂਪੀ ਇਸਤ੍ਰੀ ਗੋਰ ਵਿਚ ਪਈ ਹੋਈ ਕੂਕੇਗੀ ਕਿ ਮੈਂ ਤੈਨੂੰ ਕਿਉਂ ਨਾ ਮਿਲੀ।

ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥

ਫਰੀਦਾ ਸਿਰ ਵੀ ਪਲਿਆ ਦਾੜੀ ਵੀ ਪਲੀ, ਮੁਛਾਂ ਵੀ ਪਲੀਆਂ ਹਨ। ਹੇ ਮਨ ਗਾਫਲ ਤੇ ਬਾਵਰੇ! ਤੂੰ ਕੀ ਕੀ ਖੁਸ਼ੀਆਂ ਮਾਣਦਾ ਹੈਂ।

ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰ ॥
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥

ਫਰੀਦਾ ਕੋਠੇ ਉਤੇ ਕਿੰਨਾ ਕੁ ਦੌੜਦਾ ਰਹੇਂਗਾ (ਸਰੀਰ ਨ ਪਾਲ) ਵਾਹਿਗੁਰੂ ਵਲੋਂ ਨੀਂਦ ਨੂੰ ਦੂਰ ਕਰ। ਜੇਹੜੇ ਗੇਣਵੇਂ ਦਿਨ ਤੈਨੂੰ ਲਭੇ ਹਨ ਉਹ ਤੇਰੇ ਐਵੇਂ ਹੀ ਬਿਤੀਤ ਹੋ ਰਹੇ ਹਨ। ਭਾਵ ਇਸ ਸਰੀਰ ਨੂੰ ਯੋਗ ਨਾਲ ਜਾਂ ਖ਼ੁਰਾਕਾਂ ਨਾਲ ਜਾਂ ਦਵਾਈਆਂ ਨਾਲ ਕਿਤਨਾ ਚਿਰ ਰਖੇਂਗਾ।

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ ੫੭ ॥

ਫਰੀਦਾ ਕੋਠੇ, ਮੰਡਪ ਅਤੇ ਮਾੜੀਆਂ ਇਨਾਂ ਨਾਲ ਚਿਤ ਨਾ ਲਾ ਕਿਉਂ ਜੋ ਇਹ ਤਾਂ ਅਤੋਲਵੀਂ ਮਿਟੀ ਪਈ ਹੈ। ਇਹਨਾਂ ਵਿਚੋਂ ਕੋਈ ਵੀ ਸਹਾਇਕ ਨਹੀ ਹੋਵੇਗਾ।

**ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥**
**ਸਾਈ ਜਾਇ ਸਮਾਲਿ ਜਿਥੈ ਹੀ ਤਉ ਵੰਞਣਾ ॥੫੯॥**

ਫਰੀਦਾ ਮੰਡਪ ਅਤੇ ਮਾਲ ਨਾਲ ਚਿਤ ਨਾ ਲਾ ਜੋਰਾਵਰ ਮੌਤ ਨੂੰ ਚੇਤੇ ਰਖ ਅਤੇ ਉਸ ਜਗਾ ਦਾ ਖਿਆਲ ਰਖ ਜਿਥੇ ਤੂੰ ਅੰਤ ਨੂੰ ਜਾਣਾ ਹੈ।

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥**

ਫਰੀਦਾ ਪ੍ਰਮੇਸ਼ਰ ਦੀ ਚਾਕਰੀ ਕਰ ਅਤੇ ਦਿਲ ਦੀ ਭਰਾਂਤੀ ਛਡਦੇ ਕਿਉਂ ਜੋ ਦਰਵੇਸ਼ ਨੂੰ ਰੁਖਾਂ ਵਾਂਕਰ ਜੀਵਨ ਬਿਤੀਤ ਕਰਨਾ ਚਾਹੀਦਾ ਹੈ।

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥ ੬੧ ॥**

ਕਾਲੇ ਕਪੜੇ ਕਾਲਾ ਹੀ ਮੇਰਾ ਵੇਸ ਹੈ ਗੁਨਾਹਾਂ ਦਾ ਭਰਿਆ ਹੋਇਆ ਹਾਂ ਅਤੇ ਲੋਕ ਮੈਨੂੰ ਦਰਵੇਸ਼ ਆਖਦੇ ਹਨ।

**ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥**
**ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥ ੬੨ ॥**

ਪਾਣੀ ਦੀ ਮਾਰੀ ਹੋਈ (ਖੇਤੀ) ਹਰੀ ਨਹੀ ਹੁੰਦੀ ਭਾਵੇਂ ਉਸਨੂੰ ਜਲ ਵਿਚ ਅਨੇਕਾਂ ਵੇਰਾਂ ਟੁਬੀ ਦੇਵੀਏ, ਫਰੀਦਾ ਤਿਕੁਰ ਹੀ ਜੋ ਰਬ ਪਤੀ ਦੀ ਡੋਹਾਗਣ (ਇਸਤ੍ਰੀ) ਹੈ ਓਹ ਸਦਾ ਝੂਰਦੀ ਹੀ ਰਹਿੰਦੀ ਹੈ।

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥**
**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥**

ਜਦੋ ਗ੍ਰਹਸਥੀ ਸੀ ਤਾਂ ਸੰਤਾਂ ਦੀ ਮਹਿਮਾ ਵੇਖਕੇ ਚਾ ਚੜਿਆ ਕਿ ਮੈ ਵੀ ਸੰਤ ਬਣਾ। ਜਦ ਸੰਤ ਬਣ ਗਿਆ ਤਾਂ ਨਿਤਨੇਮ ਜਪ ਤਪ ਆਦਕ ਅਨੇਕ ਚੰਗੇ ੨ ਕਰਮ ਕਰਨੇ ਪਏ ਤੇ ਬੜਾ ਔਖਾ ਹੋਇਆ। ਹੁਣ ਕਹਿੰਦਾ ਹੈ ਕਿ ਮੁੜ ਘਰ ਬਾਰੀ ਬਣਕੇ ਅਨੰਦ ਲਵਾਂ ਪਰ ਜਗਤ ਮਖੌਲ ਕਰਦਾ ਹੈ ਦੂਸਰਾ ਭਾਵ ਇਹ ਹੈ ਕਿ ਭਗਤ ਜੀ ਆਪਣੇ ਖਿਆਲ ਸਿਧ ਕਰਦੇ ਹਨ ਕਿ ਪਰਮਾਤਮਾਂ ਤੇਰੇ ਅਗੇ ਪਰਾਰਥਨਾ ਹੈ। ਹੁਣ ਮੈ ਕੁਆਰੀ ਨਾ ਬਣਾ ਭਾਵ

ਜਨਮ ਵਿਚ ਨਾ ਆਵਾਂ।

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

ਭਾਹਿ=ਅਗਨੀ। ਮਨ ਨੂੰ ਮਦਾਨ ਕਰ ਅਤੇ ਹੰਕਾਰ ਟਿਬੇ ਕਬੁਧ ਟੋਏ ਦੂਰ ਕਰ ਜਿਸਦਾ ਫਲ ਇਹ ਹੋਵੇਗਾ ਦੋਜ਼ਕ ਦੀ ਅੱਗ ਤੇਰੇ ਨੇੜੇ ਨਹੀ ਆਵੇਗੀ।

ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ ਮੰਦਾ ਕਿਸਨੋ ਆਖੀਐ ਜਾ ਤਿਸੁ ਬਿਨੁ ਕੋਈ ਨਾਹਿ॥੭੫॥

(ਪ੍ਰਮੇਸਰ) ਖਲਕਤ ਵਿਚ ਹੈ ਅਤੇ ਖਲਕਤ ਰਬ ਵਿਖੇ ਸਮਾਈ ਹੈ ਇਸ ਲਈ ਕਿਸਨੂੰ ਮੰਦਾ ਕਿਹਾ ਜਾਵੇ ਕਿਉ ਜੋ ਉਸ ਤੋਂ ਭਿੰਨ ਤਾਂ ਹੈ ਹੀ ਕੋਈ ਨਹੀ।

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ ਸਹਾ ਨ ਇਤੀ ਦੁਖ ॥੭੬॥

ਜਿਸ ਦਿਨ ਨਾੜੂਆ ਕਟਿਆ ਜੀ ਜੇਕਰ ਰਤਾ ਕੁ ਗਲ ਵੀ ਕਟ ਦੇਂਦੀ ਤਦ ਇਡੇ ਮਾਮਲੇ ਨਾ ਪੈਂਦੇ ਅਤੇ ਅਜ ਇਤੇ ਦੁਖ ਨ ਸਹਾਰਦਾ (ਪ੍ਰਮੇਸ਼ਰ ਦੀ ਪ੍ਰਾਪਤੀ ਲਈ ਕਸ਼ਟ ਸਾਧਨ)।

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥ ੭੭ ॥

ਦੰਦ, ਪੈਰ, ਨੇਤ੍ਰ ਅਤੇ ਕੰਨ ਬਹਿ ਗਏ (ਕੰਮ ਤੋਂ ਨਿਕਾਰੇ ਹੋ ਗਏ) ਸਰੀਰ ਨੇ ਢਾਹ ਮਾਰੀ ਕਿ ਮੇਰੇ ਪਜਾਰੇ ਸਾਥੀ ਚਲੇ ਗਏ ਹਨ (ਕੰਮ ਜੋਗੇ ਨਹੀਂ ਰਹੇ)।

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ ੭੮ ॥

ਬੁਰਾ ਕਰਨ ਵਾਲੇ ਦਾ ਵੀ ਭਲਾ ਕਰ ਅਤੇ ਗੁੱਸਾ ਮਨ ਵਿਚ ਨਾ ਰਖ ਤੇਰੀ ਦੇਹ ਨੂੰ ਰੋਗ ਨਹੀਂ ਲਗੇਗਾ ਅਤੇ ਤੇਰੇ ਪਲੇ ਸਭ ਕੁਛ ਪਵੇਗਾ।

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥ ੭੯ ॥

ਜੀਵ ਰੂਪ ਪੰਛੀਆਂ ਦੀ ਡਾਰ ਦੁਨੀਆਂ ਸੁਹਾਵਣੇ ਬਾਗ ਵਿਚ ਪਰਾਹੁਣੀ ਹੈ ਜਦ ਮੌਤ ਰੂਪੀ ਨਉਬਤ ਸਵੇਰ ਨੂੰ ਵਜੀ ਚਲਣ ਦਾ ਸਾਜ ਕਰ।

ਜਿੰਨਾ ਨੈਣ ਨੀਂਦ੍ਰਾਵਲੇ ਤਿੰਨਾ ਮਿਲਣੁ ਕੁਆਉ ॥੯੦॥

ਫਰੀਦਾ (ਪਿਛਲੀ) ਰਾਤ ਵੇਲੇ ਪ੍ਰਮੇਸ਼ੂਰ ਦੀ ਭਗਤੀ ਰੂਪੀ ਕਸਤੂਰੀ ਵੰਡੀ ਦੀ ਹੈ ਪਰ ਸੁਤਿਆਂ ਹੋਇਆਂ ਨੂੰ ਹਿਸਾ ਨਹੀਂ ਮਿਲਦਾ। ਨੇਤ੍ਰ ਨੀਂਦ ਨਾਲ ਭਰੇ ਹੋਏ ਹਨ ਉਹਨਾਂ ਨੂੰ ਪਰਮੇਸ਼ਰ ਕਿਕੁਰ ਮਿਲੇ।

ਫਰੀਦਾ ਮੈ ਜਾਨਿਆ ਦੁਖੁ ਮੁਝਕੂ ਦੁਖੁ ਸਬਾਇਐ ਜਗਿ॥

ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥੯੧॥

ਮੈਂ ਜਾਣਿਆਂ ਕਿ ਮੈਨੂੰ ਹੀ ਦੁਖ ਹੈ ਪਰ ਸਾਰੇ ਜਗਤ ਨੂੰ ਹੀ ਦੁਖ ਹੈ, ਜਦ ਮੈਂ ਉਤੇ ਚੜ੍ਹਕੇ ਦੇਖਿਆ ਤਾਂ ਇਹ ਅਗ ਘਰ ਘਰ ਲਗੀ ਹੋਈ ਸੀ।

ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥

ਜੋ ਜਨ ਪੀਰ ਨਿਵਾਜਿਆ ਤਿੰਨਾ ਅੰਚ ਨ ਲਾਗ ॥੯੨॥

ਇਸ ਰੰਗ ਵਾਲੀ ਧਰਤੀ ਵਿਚ ਵਿਸ਼ੇ ਰੂਪੀ ਬਾਗ ਹੈ ਪਰ ਜਿਨਾਂ ਨੂੰ ਗੁਰੂ ਪੀਰ ਨੇ ਨਵਾਜਿਆ ਹੈ ਉਹਨਾਂ ਨੂੰ ਰਤਾ ਭੀ ਅਗ ਨਹੀਂ ਲਗਦੀ।

ਮਹਲਾ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥

ਵਿਰਲੇ ਕੇਈ ਪਾਈਅਨਿ ਜਿਨਾ ਪਿਆਰੇ ਨੇਹ ॥੯੩॥

ਸੁਹਾਵਣੀ ਉਮਰ ਹੋਵੇ ਤੇ ਨਾਲ ਸੁੰਦਰ ਦੇਹੀ ਹੋਵੇ ਪਰ ਉਹ ਵਿਰਲੇ ਹੀ ਪਾਈਦੇ ਹਨ ਜਿਨਾਂ ਦਾ ਪਤੀ ਨਾਲ ਨੇਹੁ ਹੈ।

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥

ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੯੪॥

ਓਇ ਜ਼ਾਲਮਾਂ ਤੂੰ ਗਰੀਬਾਂ ਨੂੰ ਨ ਦੁਖਾ ਤੂੰ ਵੀ ਲੇਖਾ ਦੇਣਾ ਹੈ ਇਸ ਦਾ ਅਸਲ ਭਾਵ ਇਹ ਹੈ ਫੇਰ ਭਾਣਾ ਮੰਨਿਆਂ ਹੈ ਤੇ ਕਹਿੰਦੇ ਹਨ ਜੋ ਤੇਰੀ ਮਰਜ਼ੀ ਹੈ ਕਰ ਮੈਂ ਜੇਹੜਾ ਜਾਲਮ ਨੂੰ ਆਖਿਆ ਹੈ ਗਰੀਬਾਂ ਨੂੰ ਦੁਖ ਨ ਦੇਹ ਮਤਾਂ ਕਿਤੇ ਗਰੀਬਾਂ ਵਿਚ ਇਹ ਭੁਲ ਨ ਹੋਵੇ ਓਹ ਸਵੇਰੇ ਉਠਕੇ ਨਾਮ ਨਹੀਂ ਜਪਦੇ ਇਸ ਲਈ ਜੋਰਾਵਰਾਂ ਵਲੋਂ ਹੋਕੇ ਪ੍ਰਮੇਸ਼ਰ ਨੇ ਗਰੀਬਾਂ ਨੂੰ ਸਜ਼ਾ ਦਿਤੀ ਹੈ।

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥

ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥ ੯੫॥

ਦੁਖਾਂ ਵਿਚ ਤਾਂ ਦਿਨ ਚਲਾ ਗਿਆ ਤੇ ਚਿੰਤਾ ਰੂਪੀ ਸੂਲਾਂ ਨਾਲ ਰਾਤ ਬੀਤ ਗਈ ਗੁਰੂ ਰੂਪ ਮਲਾਹ ਖੜਾ ਹੋਕੇ ਪੁਕਾਰਦਾ ਹੈ ਕਿ ਹੇ ਸੰਸਾਰੀਓ ! ਤੁਸਾਡਾ

ਬੇੜਾ ਲਹਿਰਾਂ ਦੇ ਮੂੰਹ ਵਿਚ ਹੈ।

**ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥**
**ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥ ੮੬ ॥**

ਆਯੂ ਰੂਪੀ ਨਦੀ ਲੰਮੀ ਲੰਮੀ ਸਹਿਜੇ ਸਹਿਜੇ ਵਗ ਰਹੀ ਹੈ ਵਿਹਾ ਰਹੀ ਹੈ ਸਰੀਰ ਰੂਪੀ ਕਿਨਾਰੇ ਨੂੰ ਢਾਹੁਣ ਲਈ, ਪਰ ਦੇਹ ਰੂਪੀ ਬੇੜੇ ਦਾ ਕਾਮਾਦੀ ਲਹਿਰਾਂ ਕੀ ਕਰ ਸਕਦੀਆਂ ਹਨ ਜੇਕਰ ਗੁਰੂ ਰੂਪ ਮਲਾਹ ਸੁਚੇਤ ਰਹੇ।

**ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥**
**ਧੁਖਾਂ ਜਿਉ ਮਾਲੀਹ ਕਾਰਣਿ ਤਿੰਨਾ ਮਾ ਪਿਰੀ ॥੮੭॥**

ਗੱਲਾਂ ਨਾਲ ਘਰ ਪੂਰਾ ਕਰਨ ਵਾਲੇ ਤਾਂ ਵੀਹ ਸਜਣ ਹਨ ਪਰ ਜਿਸ ਤਰਾਂ ਦਾ ਮੈਂ ਲਭਦੀ ਹਾਂ ਉਸਤਰਾਂ ਦਾ ਇਕ ਵੀ ਨਹੀਂ ਇਸ ਲਈ ਐਸੇ ਪਿਆਰੇ ਦੇ ਵਿਯੋਗ ਵਿਚ ਮਲੀਹ ਵਾਕਰ ਧੁਖਦੀ ਹਾਂ।



## ਗਜ ਨਵ, ਗਜ ਦਸ ਗਜ ਇਕੀਸ

ਇਸੇ ਪੋਥੀ ਦਾ ੭੧ ਪੰਨਾ ਦੇਖੋ। ਇਸਦਾ ਵਿਸ਼ੇਸ਼ ਅਰਥ:-

ਅਕਲ, ਮਨ ਪਾਸ ਨਵਾਂ ਸਰੀਰ ਧਾਰਨ ਵਾਸਤੇ ਗਈ। ੪੦ ਗਜ ਕਪੜਾ ਕੀ ਹੈ? ਨੌ ਇੰਦਰੇ, ਇਕ ਗਿਆਨ ਹੋਰ ਸਰੀਰ ਵਿਚ ਕੰਮ ਕਰਨ ਵਾਲੇ ਬੋਲਣ ਸੁਣਨ ਸਮਝਣ ਸਮਝਾਉਣ ਵਾਲੀਆਂ ਸ਼ਕਤੀਆਂ।ਪੰਜ ਸੂਖਮ ਮਾਦੇ ਤੇ ਪੰਜ ਅਸਥੂਲ ਮਾਦੇ। ੧੦ ਸਰੀਰ ਦੇ ਸਾਹ ਤੇ ਇਕ ਮਨ। ਸੱਠ ਧਾਗਿਆਂ ਤੋਂ ਭਾਵ ਲਹੂ ਦੇ ਪੈਣ ਵਾਲੇ ਭਾਂਡੇ ਭਾਵ ਥਾਂ। ਨੌ ਹਿੱਸੇ ਲੱਤਾਂ ਦੇ। ਚਾਰ ਟੁਕੜੇ ਬਾਹਾਂ ਦੇ।ਸਰੀਰ ਦੀਆਂ ਬਹੱਤ੍ਰ ਕੋਠੀਆਂ। ਕੂੰਡਾ=ਦੁਨੀਆਂ ਦੇ ਪਦਾਰਥ ਹਨ ਜੋ ਜੀਵ ਵਾਸ਼ਨਾ ਛਡਕੇ ਗੁਸੇ ਹੋਕੇ ਤੁਰ ਪੈਂਦਾ ਹੈ। ਗਜਾਂ ਨਾਲ ਤੋਲੀ ਮਿਣੀ ਜਾਂਦੀ ਹੈ। ਢਾਈ ਸੇਰ ਦਿਹਾੜੀ ਦਾ ਪਰਾਹੁਣਾ ਹੈ ਇਹ ਖੁਰਾਕ ਹੈ। ਜੇ ਇਸ ਨੂੰ ਛੇਤੀ ਖੁਰਾਕ ਨਾ ਮਿਲੇ ਤਾਂ ਇਹ ਮਨ ਘਰ ਵਾਲਾ ਝਗੜਾ ਕਰਦਾ ਹੈ। ਰਸਨਾ ਰੁਕ ਜਾਂਦੀ ਹੈ। ਸਾਹ ਨਹੀਂ ਆਉਂਦਾ। ਓਇ ਝਲਿਆ! ਦੁਨੀਆਂ ਦੇ ਪਦਾਰਥ ਪਸਾਰੇ ਛਡਕੇ ਏਥੇ ਪਰਮੇਸਰ ਦੇ ਪਾਸ ਬੈਠ ਰਹੋ। ਇਹ ਸਰੀਰ ਦੇ ਬਣਨ ਦਾ ਸਧਾਰਨ ਅਰਥ ਹੈ ਜੇ ਹੋਰ ਅਰਥ ਗੁੰਝਲ ਦਾਰ ਸਮਝਣੇ ਹੋਣ ਤਾਂ ਮੇਰਾ ਭਗਤ ਬਾਣੀ ਦਾ ਟੀਕਾ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੋਥੀ ਦੂਸਰੀ ਦੇਖੋ।

**ਪੀਪਾ ॥ ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥ ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥ ੧ ॥**

ਕਾਇਆਂ ਹੀ ਦੇਵਤਾ ਹੈ, ਕਾਇਆਂ ਹੀ ਠਾਕੁਰ ਦੁਆਰਾ ਹੈ ਕਾਇਆਂ ਹੀ ਜੰਘਾਂ ਵਾਲਾ ਠਾਕੁਰ ਦੁਆਰੇ ਜਾਣ ਵਾਲਾ ਯਾਤ੍ਰੀ ਹੈ ਵਾ ਕੀ ਹੈ ਦੇਵਤਾ? ਕੀ ਹੈ ਠਾਕਰ ਦਵਾਰਾ? ਕੀ ਹੈ ਜੰਗਮ ਆਦਿਕ ਭੇਖ ਧਾਰਕੇ ਓਨ੍ਹਾਂ ਦਾ ਯਾਤੀ ਹੋਣਾ?

ਕਾਇਆਂ ਹੀ ਧੂਪ ਦੀਵਾ ਹੈ ਅਤੇ ਕਾਇਆਂ ਹੀ ਫਲ ਪੱਤ੍ਰ ਆਦਿਕ ਕਰਕੇ (ਨਈ ਵੇਦਾ) ਪੂਜਣੇ ਯੋਗ ਹੈ ਵਾ ਕੀ ਹੈ ਧੂਪ ਦੀਵਿਆਂ ਕਰਕੇ ਦੇਵਤਿਆਂ ਨੂੰ ਅਰਪਣਾ ਅਤੇ ਕੀ ਹੈ ਫੁਲ ਪੱਤਰ ਕਰਕੇ ਪੂਜਣਾ?

**ਕਾਇਆ ਬਹੁਖੰਡ ਖੋਜਤੇ ਨਵਨਿਧਿ ਪਾਈ ॥ ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥**

{ਖੰਡ=ਨੌ ਖੰਡ ਹੁੰਦੇ ਹਨ ਵ ਟੁਕੜੇ, ਜਗਾ}

ਬਹੁਤਿਆਂ ਜੋੜਾਂ ਵਾਲੀ ਦੇਹੀ ਵਿਚੋਂ ਅਸਾਂ ਲਭਦਿਆਂ ਹੋਇਆਂ ਨੌਂ ਨਿਧੀ ਰੂਪ ਆਤਮ ਨਿਧੀ ਪਾਈ ਹੈ, ਇਸ ਲਈ ਅਸਾਂ ਜਾਣ ਲਿਆ ਹੈ ਕਿ ਨਾ ਕੁਝ ਆਉਂਦਾ ਹੈ ਨਾ ਕੁਝ ਜਾਂਦਾ ਹੈ ਜੰਮਦਾ ਮਰਦਾ ਹੈ ਵਾਹਿਗੁਰੂ ਦੀ ਦੁਹਾਈ ਹੈ ਭਾਵ ਸਾਨੂੰ ਕਸਮ ਹੈ।

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੧॥**

ਪਿੰਡੇ=ਸਰੀਰ। ਪ੍ਰਣਵੈ=ਨਮਸਕਾਰ ਕਰੇ ॥

ਜੇਹੜਾ ਵਾਹਿਗੁਰੂ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ ਸੋਈਓ ਹੀ ਹਰ ਇਕ ਸਰੀਰ ਵਿਚ ਜੇਹੜਾ ਖੋਜੇਗਾ ਓਹੋ ਹੀ ਉਸ ਨੂੰ ਲਭ ਲਵੇਗਾ ਪੀਪਾ ਜੀ ਕਹਿੰਦੇ ਹਨ ਓਹ ਪਰਮ ਤਤ ਸਰੂਪ ਵਾਹਿਗੁਰੂ ਅੰਦਰ ਹੀ ਹੈ ਪਰ ਜਿਸਨੂੰ ਸਤਿਗੁਰੂ ਮਿਲਦੇ ਹਨ ਉਸ ਨੂੰ (ਦਿਆਲੂ ਹੋਕੇ) ਦਸ ਦੇਂਦੇ ਹਨ।

## ਵਿਸ਼ੇਸ਼ ਵਿਆਖਿਆ

ਕਾਯਉ=ਕਾਇਆਂ ਦੇਹ, ਸਰੀਰ ਵਿਚ ਪ੍ਰਮੇਸ਼ਰ ਦੀ ਜੋਤ=ਜੀਵ ਆਤਮਾ ਹੈ ਇਸਦਾ ਜੰਮਣਾ ਮਰਨਾ ਨਹੀਂ ਹੈ। ਇਹ ਸੋਝੀ ਗੁਰੂ ਪਾਸੋਂ ਹੁੰਦੀ ਹੈ।ਏਥੇ ਗੁਰੂ ਦਾ ਭਾਵ ਬੜਾ ਉਚਾ ਹੈ ਦੇਹਧਾਰੀ ਗੁਰੂਦੀ ਲੋੜ ਨਹੀਂ ਹੈ।ਇਹ

ਸਾਰਾ ਨੋਟ ਪੜ ਲਓ। ਜੇ ਅਸੀਂ ਬਾਬਾ ਰਾਮ ਸਿੰਘ ਜੀ ਨੂੰ ਕੋਈ ਤਾਕਤ ਵਾਲਾ ਸਰੀਰ ਆਖੀਏ ਤਾਂ ਸਾਡੀ ਸਮਝ ਵਿਚ ਗਲ ਆ ਜਾਂਦੀ ਹੈ ਕਿ ਇਸ ਤਰ੍ਹਾਂ ਦੇ ਯੋਗ ਮਹਾਂ ਪੁਰਸ਼ ਪੂਜਣ ਯੋਗ ਹਨ ਜਿਨ੍ਹਾਂ ਨੇ ਦੁਨੀਆਂ ਵਿਚ ਕੁਛ ਕੰਮ ਕੀਤਾ ਹੈ। ਨਿਰੇ ਮਥੇ ਟਿਕਾਉਣੇ ਤੇ ਪੂਜਾ ਕਰਾਉਣੀਆਂ ਹੀ ਗੁਰੂ ਪਦ ਨਹੀਂ ਹੈ। ਦੁਨੀਆਂ ਉਤੇ ਕੰਮ ਕਰਕੇ ਦੁਨੀਆਂ ਵਾਸਤੇ ਮਰਨ ਦੀ ਲੋੜ ਗੁਰੂ ਪਦ ਹੈ।

ਦੇਹ ਧਾਰੀ ਗੁਰੂ, ਗੁਰੂ ਘਰ ਵਿਚ ਮੰਨਣ ਯੋਗ ਨਹੀਂ। ਵੱਡੀ ਗਲ ਇਹ ਹੈ ਕਿ ਦੇਹ ਧਾਰੀ ਗੁਰੂ ਵਿਚ ਪੂਰਨ ਯੋਗਤਾ ਹੋ ਹੀ ਨਹੀਂ ਸਕਦੀ। ਜਿਹੜੀ ਯੋਗਤਾ, ਪ੍ਰਧਾਨਤਾ, ਉਚਤਾ, ਗੁਰੂ ਘਰ ਵਿਚ ਹੋਣੀ ਚਾਹੀਦੀ ਹੈ, ਓਹ ਦੇਹ ਧਾਰੀ ਗੁਰੂ ਵਿਚ ਨਹੀਂ ਹੋ ਸਕਦੀ। ਗੁਰੂ ਨਾਨਕ ਤੋਂ ਬਿਨਾਂ ਜਗਤ ਵਿਚ ਹੋਰ ਕੋਈ ਗੁਰੂ ਹੋਇਆ ਹੀ ਨਹੀਂ ਹੈ। ਜੋ ਉਚਤਾ, ਯੋਗਤਾ ਗੁਰੂ ਨਾਨਕ ਵਿਚ ਸੀ ਓਹ ਅਜ ਕਲ ਜਾਂ ਪਿਛੇ ਕਿਸੇ ਰਿਖੀ ਮੁਨੀ ਅਵਤਾਰ ਵਿਚ ਨਹੀਂ ਹੋਈ ਹੈ।

ਜੇ ਅਸੀਂ ਦੇਹਧਾਰੀ ਗੁਰੂ ਨੂੰ ਇਕ ਕਸੌਟੀ ਉਤੇ ਲਾਈਏ ਤੇ ਤਾਂ ਓਹ ਸਾਡੀ ਇਕ ਕਸੌਟੀ ਉਤੇ ਵੀ ਨਹੀਂ ਲੱਗ ਸਕਦਾ ਹੈ। ਇਕ ਕਸੌਟੀ ਇਸਤ੍ਰੀ ਹੈ। ਜੇ ਪ੍ਰਾਚੀਨ ਸਮਾਂ ਵੇਖੀਏ ਤੇ ਤਾਂ ਜਿਤਨੇ ਵਿਆਸ ਆਦਿਕ ਗੁਰੂ ਹੋਏ ਹਨ ਓਹ ਸਾਰੇ ਇਸਤ੍ਰੀਆਂ ਨੇ ਮੋਹ ਲਏ ਹਨ। ਜੇ ਅਜਕਲ ਦੇ ਗੁਰੂਆਂ ਦਾ ਹਾਲ ਵੇਖੀਏ ਤਾਂ ਉਹ ਇਸਤ੍ਰੀਆਂ ਦੇ ਚਾਟੜੇ ਹਨ। ਹੁਣ ਤੁਸੀਂ ਸਚੇ ਪਾਤਸ਼ਾਹ ਦੀ ਸੰਗਲਾ ਦੀਪ ਵਾਲੀ ਇਕ ਸਾਖੀ ਚੇਤੇ ਕਰ ਲੌ।

ਰਾਜੇ ਸ਼ਿਵਨਾਭ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਖਣ ਵਾਸਤੇ ਸੁੰਦਰ ਇਸਤ੍ਰੀਆਂ ਘਲੀਆਂ ਜੋ ਗੁਰੂ ਜੀ ਦੇ ਪਾਸ ਆਕੇ ਨੱਚਣ ਲਗੀਆਂ। ਗੁਰੂ ਜੀ ਉਨ੍ਹਾਂ ਨੂੰ ਆਖਣ ਲਗੇ, ਹੇ ਪੁਤ੍ਰੀਓ! ਤੁਸੀਂ ਰਾਜੇ ਪਾਸ ਚਲੀਆਂ ਜਾਓ, ਮੈਂ ਤਾਂ ਇਸਤ੍ਰੀ ਹਾਂ, ਇਸਤ੍ਰੀ ਨੂੰ ਇਸਤ੍ਰੀ ਨਹੀਂ ਮੋਹ ਸਕਦੀ ਹੈ। ਤੁਸੀਂ ਮੇਰਾ ਮਨ ਕਿਸ ਤਰਾਂ ਮੋਹ ਸਕਦੀਆਂ ਹੋ ? ਹੋਰ ਅਨੂਪ ਕੌਰ ਦੇ ਚਰਿਤ੍ਰ ਨੂੰ ਦਸਮ ਗ੍ਰੰਥ ਤੋਂ ਦੇਖੋ ਬਹੁਤ ਸਿਖਿਆ ਮਿਲਦੀ ਹੈ।

ਇਹ ਗੁਰੂ ਦੇ ਪਰਖਣ ਵਾਲੀ ਇਕ ਕਸੌਟੀ ਹੈ। ਜੇ ਦੇਹਧਾਰੀ ਗੁਰੂ ਇਸ ਤੱਕੜੀ ਉਤੇ ਤੋਲਿਆ ਹੋਇਆ ਪੂਰਾ ਹੋ ਸਕਦਾ ਹੈ ਤਾਂ ਅਸੀਂ ਉਸ ਨੂੰ ਮੰਨਦੇ ਹਾਂ ਅਤੇ ਸਿਰ ਨਿਵਾਂਦੇ ਹਾਂ। ਪਰ ਪਖੰਡੀਆਂ ਗੁਰੂਆਂ ਤੋਂ ਬਚੋ।

ਪਹਿਲੀ ਗਲ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀ ਦੇਖੋ ਭਾਈ ਗੁਰਦਾਸ ਜੀ ਭਾਈ ਬੁਢਾ ਜੀ ਕੋਈ ਘਟ ਸ਼ਕਤੀ ਵਾਲੇ ਨਹੀਂ ਸੀ। ਜਿਨ੍ਹਾਂ ਨੂੰ ਗੁਰੂ ਵੀ ਚੰਗਾ ਸਮਝਕੇ ਸੰਗਤਾਂ ਪਾਸ ਘਲਦੇ ਸੀ ਪਰ ਉਹ ਸੰਗਤਾਂ ਪਾਸ ਜਾਕੇ ਗੁਰੂ ਤਾਂ ਨਹੀਂ ਬਣ ਬੈਠਦੇ ਸੀ। ਓਹ ਆਪਣੇ ਆਪ ਨੂੰ ਗੁਰੂ ਦੇ

ਦਾਸ ਕਹਾਂਦੇ ਸੀ, ਤਾਂ ਹੀ ਉਨ੍ਹਾਂ ਦੀ ਗੁਰੂ ਘਰ ਵਿਚ ਗੁਰੂ ਸਮਾਨ ਪ੍ਰਭਿਤਾ ਸੀ। ਰਾਜੇ ਮਹਾਰਾਜੇ ਸਾਰੇ ਸਿਖ ਉਨ੍ਹਾਂ ਨੂੰ ਮੰਨਦੇ ਸੀ। ਦੇਖੋ ਕਾਂਸ਼ੀ ਦਾ ਰਾਜਾ ਭਾਈ ਗੁਰਦਾਸ ਨੂੰ ਗੁਰੂ ਮੰਨਦਾ ਸੀ; ਮੰਡੀ ਦਾ ਰਾਜਾ ਸ੍ਰੀ ਗੁਰੂ ਅਮਰਦਾਸ ਜੀ ਦੇ ਸਿਖ ਨੂੰ ਗੁਰੂ ਮੰਨਦਾ ਸੀ, ਪਰ ਇਹ ਸਿਖ ਗੁਰੂ ਦੇ, ਆਪਣੇ ਆਪ ਨੂੰ ਦਾਸ ਕਹਾਂਦੇ ਸੀ।

ਸੰਗਤਾਂ ਨੇ ਅੰਤ ਦੇ ਸਮੇਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਪੁਛਿਆ ਕਿ ਅਸੀ ਹੁਣ ਕਿਸ ਨੂੰ ਗੁਰੂ ਮੰਨੀਏ ਤਾਂ ਸਾਹਿਬਾਂ ਨੇ ਆਖਿਆ 'ਬਾਬਾ ਬਕਾਲੇ' ਗੁਰੂ ਹੈ। ਬਕਾਲੇ ਵਿਚ ੨੨ ਮੰਜੀਆਂ ਬਣ ਬੈਠੀਆਂ, ਪਰ ਬਾਈਆਂ ਗੁਰੂਆਂ ਨੇ ਮਖਣ ਸ਼ਾਹ ਦੀ ਤਸੱਲੀ ਨ ਕੀਤੀ। ਜਦੋਂ ਅਸਲੀ ਗੁਰੂ ਪ੍ਰਗਟ ਹੋਇਆ ਤਾਂ ੨੨ ਗੁਰੂ ਧੂੰਏਂ ਦੇ ਬਦਲਾਂ ਸਮਾਨ ਉਡ ਗਏ।

ਜਦੋਂ ਬੰਦਾ ਬਹਾਦਰ ਦਰਬਾਰ ਸਾਹਿਬ ਵਿਚ ਗੁਰੂ ਬਣ ਬੈਠਾ ਤਾਂ ਸਿਖਾਂ ਨੇ ਧਕੇ ਮਾਰਕੇ ਬਾਹਰ ਕੱਢ ਦਿਤਾ। ਪੰਥ ਨੇ ਆਖਿਆ ਜੇ ਤੂੰ ਗੁਰੂ ਦਾ ਦਾਸ ਬਣੇ ਤਾਂ ਤੇ ਸਾਰਾ ਪੰਥ ਤੇਰੇ ਮਗਰ ਹੈ, ਪਰ ਉਸਨੇ ਇਸ ਗਲ ਨੂੰ ਪਰਵਾਨ ਨ ਕੀਤਾ ਤਾਂ ਹੀ ਪੰਥ ਨੇ ਉਸ ਦਾ ਤਿਆਗ ਕਰ ਦਿਤਾ।

ਸਾਡੇ ਪੰਥ ਵਿਚ ਬਾਬਾ ਰਾਮ ਸਿੰਘ ਜੀ ਨਾਮਧਾਰੀ, ਬਾਬਾ ਖੇਮ ਸਿੰਘ ਜੀ, ਭਾਈ ਭਗਵਾਨ ਸਿੰਘ ਜੀ, ਸੰਤ ਅਤਰ ਸਿੰਘ ਜੀ ਆਦਕ ਮਹਾਂ ਪੁਰਖ ਹੋਇ ਹਨ। ਇਹਨਾਂ ਵਿਚੋਂ ਗੁਰੂ ਕਿਸੇ ਨੇ ਨਹੀਂ ਕਹਾਇਆ ਹੈ। ਇਹਨਾਂ ਦੀ ਮਹਾਨ ਪ੍ਰਧਾਨਤਾ ਕਮਾਈ ਕਰਕੇ ਹੋਈ ਹੈ।

ਹੱਛਾ ਜੀ, ਜੇਹੜੇ ਗੁਰੂ ਘਰ ਵਿਚ ਕਮਾਈ ਵਾਲੇ ਮਹਾਂ ਪੁਰਖ ਹਨ ਅਸੀਂ ਉਨਾਂ ਨੂੰ ਕੀ ਆਖੀਏ। ਕਮਾਈ ਵਾਲੇ ਪਰੇਮੀ ਸਾਡੇ ਵਡੇ ਭਰਾ ਹਨ। ਜਿਸ ਤਰਾਂ ਪਿਤਾ ਕਿਤੇ ਕੰਮ ਜਾਂਦਾ ਹੈ ਤਾਂ ਆਪਣੇ ਵਡੇ ਪੁਤ੍ਰ ਨੂੰ ਆਖ ਜਾਂਦਾ ਹੈ ਕਿ ਇਹਨਾਂ ਛੋਟਿਆਂ ਭਰਾਵਾਂ ਨੂੰ ਮੇਰੇ ਵਾਂਗ ਸਿਖਿਆ ਦੇਵੀਂ ਤੇ ਮੇਰੇ ਵਾਂਗ ਪਾਲਣਾ ਕਰੀਂ ਤੇ ਛੋਟਿਆਂ ਨੂੰ ਆਖ ਜਾਂਦਾ ਹੈ ਆਪਣੇ ਵਡੇ ਭਰਾ ਨੂੰ ਮੇਰੇ ਸਮਾਨ ਜਾਨਣਾ ਤੇ ਹੁਕਮ ਮੰਨਣਾ, ਸੋ ਏਸੇ ਤਰਾਂ ਸੰਤ ਮਹਾਤਮਾ ਸਾਡੇ ਵਡੇ ਭਰਾ ਹਨ। ਗੁਰੂ ਘਰ ਵਿਚ ਗੁਰੂ, ਗੁਰੂ ਗਰੰਥ ਸਾਹਿਬ ਜੀ ਹਨ ਜੋ ਦਸਾਂ ਗੁਰੂਆਂ ਦੀ ਦੇਹ ਹਨ। ਸ੍ਰੀ ਗੁਰੂ ਗਰੰਥ ਸਾਹਿਬ ਜੀ ਗੁਰੂ ਦਾ ਆਤਮਾ ਹੈ। ਸੰਗਤ ਦੇਹ ਹੈ। ਸੋ ਸਿਖੀ ਮਾਰਗ ਦਸਣ ਵਾਲਿਆਂ ਦਾ ਅਸਾਂ ਆਦਰ ਕਰਨਾ ਹੈ।

ਮੈਂ ਇਕ ਬੁਢਾ ਦੇਹਧਾਰੀ ਗੁਰੂ ਵੇਖਿਆ ਹੈ ਜੋ ਚੇਲਿਆਂ ਤੋਂ ਸਾਰੀ ਤਨਖਾਹ ਮੰਗਦਾ ਸੀ ਤੇ ਆਪਣੇ ਪੁਤਰ ਵਾਸਤੇ ਆਪਣੇ ਇਕ ਸੇਵਕ ਦੀ ਵਿਧਵਾ ਭੈਣ ਦੀ ਮੰਗ ਕਰਦਾ ਸੀ ਤਾਂ ਹੀ ਉਨਾਂ ਦੀ ਸਰਧਾ ਟੁਟ ਗਈ ਸੀ।

ਅਜਕਲ ਕਾਦੀਆਂ ਵਾਲੇ, ਬਿਆਸ ਵਾਲੇ, ਦਮਾਲਿਆਂ ਵਾਲੇ,

ਜੜਾਵਾਂ ਵਾਲੇ, ਚੇਲਿਆਂ ਵਾਲੇ, ਵਡੀਆਂ ਗਾਤੀਆਂ ਵਾਲੇ ਕਈ ਗੁਰੂ ਹਨ ਪਰ ਉਹ ਗੁਰੂ ਵਿਚਾਰੇ ਦੁਕਾਨਦਾਰ ਹਨ। ਜੇ ਕਿਸੇ ਪ੍ਰੇਮੀ ਨੂੰ ਮੇਰੇ ਇਸ ਲੇਖ ਤੋਂ ਕਛ ਗੁਸਾ ਆਵੇ ਤਾਂ ਉਹ ਸ੍ਰੀ ਦਸਮ ਗਰੰਥ ਸਾਹਿਬ ਜੀ ਸਟੀਕ ਦੀ ਦਸਮੇਸ਼ ਬਾਣੀ ਦਾ ੯੧ ਤੋਂ ੯੪ ਤਕ ਦਾ ਸਫਾ ਵੇਖੇ ਓਥੇ ਸਾਰਿਆਂ ਗੁਰੂਆਂ ਦਾ ਪੋਲ ਖੁਲ੍ਹ ਗਿਆ ਹੈ।



# ਸਲੋਕ ਮਹਲਾ ੯

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਮਦਮੇ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਆਪਣੇ ਅਨਭਵ ਦੁਆਰਾ ਕਰਤਾਰ ਪੁਰ ਵਾਲੀ ਬੀੜ ਲਿਖਾਈ ਅਤੇ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਥਾਂ ਪਰਥਾਂ ਚੜਾਈ। ਏਹੋ ਹੀ ਬੀੜ ਮੁਕੰਮਲ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦਵਾਈ। ਕਰਤਾਰ ਪੁਰ ਵਾਲੀ ਬੀੜ ਨੂੰ ਗੁਰਿਆਈ ਨਹੀਂ ਮਿਲੀ। ਗੁਰਿਆਈ ਜੋ ਮਿਲੀ ਹੈ ਤੇ ਦਮਦਮੇ ਵਾਲੀ ਬੀੜ ਨੂੰ ਸ੍ਰੀ ਦਸਮੇਸ਼ ਜੀ ਨੇ ਹਜ਼ੂਰ ਸਾਹਿਬ ਦਿਤੀ। ਖਾਲਸੇ ਦੇ ਭਰੇ ਦੀਵਾਨ ਵਿਚ। ਏਹੋ ਹੀ ਬੀੜ ਸ੍ਰੀ ਹਜ਼ੂਰ ਸਾਹਿਬ ਨਾਲ ਲੈ ਗਏ ਸੀ ਤੇ ਏਸੇ ਹੀ ਬੀੜ ਨੂੰ ਗੁਰਿਆਈ ਦੇਕੇ ਬੰਦੇ ਬਹਾਦਰ ਦੇ ਨਾਲ ਜੋ ੨੫ ਸਿੰਘਾਂ ਦਾ ਜਥਾ ਪੰਜਾਬ ਸਰਹੰਦ ਨੂੰ ਇਟ ਇਟ ਕਰਨ ਆਇਆ ਸੀ ਦਿਤਾ ਗਿਆ ਸੀ। ਰਸਤੇ ਵਿਚ ਇਕ ਜਗਾ ਬੰਦੇ ਨੇ ਗੁਰੂ ਜੀ ਦੇ ਹੁਕਮਾਂ ਨੂੰ ਪਰਖਣ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸਾ ਕੀਤਾ ਕਿ ਕੁਛ ਮਾਇਆ ਦੀ ਲੋੜ ਹੈ, ਲੰਗਰ ਮਸਤ ਹੈ ਤਾਂ ਲੁਬਾਣੇ ਸਿਖਾਂ ਦੇ ਵਹੀਰ ਨੇ ੫੦੦) ਪੰਜ ਸੌ ਰੁਪਿਆ ਅਚਾਨਕ ਆ ਚੜਾਇਆ ਸੀ ਅਰ ਆਖਿਆ ਅਸੀਂ ਬਹੁਤ ਚਿਰਾਂ ਤੋਂ ਗੁਰੂ ਜੀ ਦਾ ਦਸਵੰਧ ਦਾ ਰੁਪਿਆ ਦੇਣਾ ਕੀਤਾ ਸੀ ਸੋ ਅਜ ਗੁਰੂ ਜੀ ਦੇ ਪ੍ਰੇਮੀ ਸਿੰਘਾਂ ਨੂੰ ਦੇਖਕੇ ਅਰਪਨ ਕਰਦੇ ਹਾਂ।

ਇਹ ਬੀੜ ਬੰਦੇ ਬਹਾਦਰ ਦੇ ਮਗਰੋਂ ਬਾਬਾ ਦੀਪ ਸਿੰਘ ਜੋ ਬੰਦੇ ਬਹਾਦਰ ਦੇ ਨਾਲ ਮਹਾਨ ਜੰਗਾਂ ਵਿਚ ਸੀ ਨਾਲ ਲੈਕੇ ਦਮਦਮੇ ਆ ਗਏ। ਏਹੋ ਹੀ ਬੀੜ ਸੀ ਜਿਸ ਤੋਂ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਕਰਕੇ ਚਹੁੰਆਂ ਤਖਤਾਂ ਤੇ ਘੱਲੇ ਸਨ ਸੋ ਓਹੋ ਹੀ ਉਤਾਰੇ ਅਜਕਲ ਅਕਾਲ ਤਖਤ ਵਿਦਮਾਨ ਹਨ। ਅਸਲ ਬੀੜ ਖਾਲਸੇ ਦੇ ਦਲ ਵਿਚ ਰਹਿੰਦੀ ਸੀ ਜੋ ਵਡੇ ਘਲੂ ਘਾਰੇ ਦੇ ਸਮੇਂ ਜਦ ਖਾਲਸਾ ੩੦ ਹਜਾਰ ਦੇ ਲਗ ਪਗ ਸ਼ਹੀਦ ਹੋ ਗਿਆ ਹੈ ਤਾਂ ਅਲੋਪ ਹੋ ਗਈ ਹੈ ਕਿਸੇ ਨੇ ਇਸਨੂੰ ਕਾਬਲ ਵਿਚ ਜਾਣਾ ਲਿਖਿਆ ਹੈ ਕਿਸੇ ਨੇ ਕਿਸੇ ਪਿੰਡ ਵਿਚ ਬਿਰਾਜ ਰਹੀ ਲਿਖਿਆ ਹੈ,

ਪਰ ਅਸਲ ਪਤਾ ਕੋਈ ਨਹੀਂ ਲਗਿਆ। ਹਛਾ, ਉਸ ਦੇ ਉਤਾਰੇ ਤਾਂ ਤਖਤਾ ਪਰ ਵਿਦਮਾਨ ਹਨ।

ਇਹਨਾਂ ਚਹੁੰਆਂ ਤਖਤਾਂ ਦੀਆਂ ਚਹੁੰਆਂ ਬੀੜਾਂ ਤੋਂ ਲਿਖਾਰੀ ਲਿਖਾਈਆਂ ਕਰਦੇ ਰਹੇ। ਦਮਦਮੇ ਸਾਹਿਬ ਮਹਾਨ ਲਿਖਾਈਆਂ ਹੋਈਆਂ। ਅਮ੍ਰਿਤਸਰ ਮਹਾਨ ਲਿਖਾਈਆਂ ਹੋਈਆਂ ਅਮ੍ਰਿਤਸਰ ਦੀਆਂ ਲਿਖਾਈਆਂ ਦਾ ਬਹੁਤ ਸਾਰਾ ਪਤਾ ਮੈਂ ਅਖੀਂ ਵੇਖਿਆ ਹੈ ਭਾਈ ਹਰਨਾਮ ਸਿੰਘ ਪ੍ਰਤਾਪ ਸਿੰਘ ਦੋਵੇਂ ਪਿਉ ਪੁਤ੍ਰ ਜੇਠੂਵਾਲਿਆਂ ਦੇ ਬੁੰਗੇ ਲਿਖਾਈਆਂ ਕਰਦੇ ਰਹੇ ਇਹ ਭਾਈ ਹਰਨਾਮ ਸਿੰਘ ਜੀ ਗਿਆਨੀ ਸਰਦੂਲ ਸਿੰਘ ਜੀ ਦੇ ਪੜੋਸੀ ਸੀ ਅਰ ਭਾਈ ਹਰਨਾਮ ਸਿੰਘ ਜੀ ਜਥੇਦਾਰ ਮੁਲਤਾਨਾ ਸਿੰਘ ਦੇ ਸਮੇਂ ਅਕਾਲ ਤਖਤ ਸੂਰਜ ਪ੍ਰਕਾਸ਼ ਦੀ ਕਥਾ ਕਰਦੇ ਰਹੇ ਹਨ ਇਹ ਸਾਰਾ ਸਮਾ ੧੯੫੦ ਬਿਕ੍ਰਮੀ ਦਾ ਮੈਂ ਅਖੀਂ ਵੇਖਿਆ ਹੈ ਇਹ ਸਾਰੀਆਂ ਬੀੜਾਂ ਦੀ ਲਿਖਾਈ ਇਕ ਤਰ੍ਹਾਂ ਦੀ ਹੈ ਕੋਈ ਕਿਸੇ ਤਰ੍ਹਾਂ ਦਾ ਫਰਕ ਨਹੀਂ ਹੈ ਫੇਰ ਸਮਾ ਇਹ ਆਇਆ ਕਿ ਪਥਰ ਦੇ ਛਾਪੇ ਖਾਨੇ ਅਰੰਭ ਹੋ ਗਏ। ਕੁਛ ਸਮੇਂ ਛਾਪੇ ਖਾਨੇ ਵਾਲਿਆਂ ਗੁਣੀਆਂ ਗਿਆਨੀਆਂ ਦੀ ਰਾਹੀਂ ਭਾਈ ਸਰਦੂਲ ਸਿੰਘ ਗਿਆਨੀ ਗੁਰਬਖਸ਼ ਸਿੰਘ ਬੇਰਿਸਟਰ ਗਿਆਨੀ ਸੰਤ ਸਿੰਘ ਜੀ ਦੇ ਪੋਤ੍ਰੇ ਪੜੋਤੇ ਤੇ ਗਿਆਨੀ ਪ੍ਰਤਾਪ ਸਿੰਘ ਚੀਫ ਕਾਲਜ ਲਾਹੌਰ ਦੀ ਰਾਹੀਂ ਅੰਮ੍ਰਿਤਸਰ ਆਕੇ ਬੀੜਾਂ ਛਾਪਣ ਦੀ ਆਗਿਆ ਮੰਗੀ ਤੇ ਉਹ ਲਿਖਤੀ ਤਖਤਾਂ ਦੀਆਂ ਬੀੜਾਂ ਤੋਂ ਪਥਰ ਦੇ ਛਾਪੇ ਖਾਨੇ ਬੀੜਾਂ ਛਪਣੀਆਂ ਅਰੰਭ ਹੋਈਆਂ ਦੂਸਰਾ ਲਾਹੌਰ ਚੀਫ ਕਾਲਜ ਦੇ ਗ੍ਰੰਥੀ ਭਾਈ ਹੀਰਾ ਸਿੰਘ ਜੀ ਅਨੰਦ ਪੁਰ ਦੇ ਵਾਸੀ ਗ੍ਰੰਥੀ ਸਨ ਇਹਨਾਂ ਨੂੰ ਮੈਂ ਆਪ ਛੋਟੀ ਉਮਰ ਕਾਲਜ ਵਿਚ ਬੀੜਾਂ ਲਿਖਦਿਆਂ ਵੇਖਿਆ ਹੈ ਇਹ ਭਾਈ ਹੀਰਾ ਨੰਦ ਚੂਨੇ ਮੰਡੀ ਵਾਲੇ ਨੂੰ ਅਰ ਚਰਾਗ ਦੀਨ ਸਰਾਜ ਦੀਨ ਕਸ਼ਮੀਰ ਬਜਾਰ ਲਾਹੌਰ ਨੂੰ ਲਿਖ ਲਿਖ ਦੇਂਦੇ ਹੁੰਦੇ ਸਨ ਇਸ ਸਮੇਂ ਕਿਰਤੀ ਸਾਹਿਬ ਅੰਗਰੇਜ ਪ੍ਰੋਫੈਸਰ ਹੋਕੇ ਵਲੈਤ ਤੋਂ ਚੀਫ ਕਾਲਜ ਆਇਆ ਸੀ ਇਸ ਕਿਰਤੀ ਸਾਹਿਬ ਦੀ ਮਾਤਾ ਮਹਾਰਾਜ ਦਲੀਪ ਸਿੰਘ ਦੀ ਖਡਾਵੀ ਸੀ ਏਸੇ ਲਈ ਇਹ ਅੰਗਰੇਜ਼ ਅੰਗਰੇਜ਼ੀ ਪੜ੍ਹਕੇ ਪਰੋਫੈਸਰ ਹੋਕੇ ਏਥੇ ਆਇਆ ਸੀ।

ਇਹ ਸਮਾ ੧੯੪੫ ਬਿ: ਦਾ ਹੈ ਫੇਰ ਟੈਪ ਦਾ ਛਾਪਾ ਬਣ ਗਿਆ ਤਾਂ ਏਥੋਂ ਹੀ ਪੱਥਰ ਦੀਆਂ ਬੀੜਾਂ ਟੈਪ ਵਿਚ ਛਪਣੀਆਂ ਅਰੰਭ ਹੋ ਗਈਆਂ ਅਜਕਲ ਬਹੁਤ ਗੁਰ ਦੁਆਰਿਆਂ ਵਿਚ ਪੁਰਾਣੀਆਂ ਪੱਥਰ ਦੀਆਂ ਬੀੜਾਂ ਬਿਰਾਜਮਾਨ ਹਨ ਸਭਨਾ ਬੀੜਾਂ ਦੀ ਇਕ ਤਰਤੀਬ ਹੈ ਕੋਈ ਕਿਸੇ ਤਰ੍ਹਾਂ ਦਾ ਫਰਕ ਨਹੀਂ ਹੈ। ਜੇ ਕੋਈ ਇਹ ਸ਼ੰਕਾ ਕਰੇ ਕਿ ਬਾਬਾ ਦੀਪ ਸਿੰਘ ਨੇ ਚਾਰ ਬੀੜਾਂ ਜੰਗਾਂ ਜੁਧਾਂ ਦੇ ਸਮੇਂ ਐਡਾ ਵਡਾ ਕੰਮ ਕਲਿਆਂ ਕਿਸ ਤਰ੍ਹਾਂ

ਕਰ ਲਿਆ ਇਹ ਉਦਮ ਦਾ ਕੰਮ ਹੈ ਜਿੰਨ੍ਹਾਂ ਆਦਮੀਆਂ ਨੂੰ ਪ੍ਰਮੇਸਰ ਨੇ ਕਿਸੇ ਕੰਮ ਲਈ ਦੁਨੀਆਂ ਉਤੇ ਘਲਿਆ ਹੁੰਦਾ ਹੈ ਓਹ ਕੰਮ ਉਸਤੋਂ ਪ੍ਰਮੇਸ਼ਰ ਜਰੂਰ ਕਰਾ ਲੈਂਦਾ ਹੈ। ਜਿਸ ਨੂੰ ਕੋਈ ਲਗਨ ਲਗ ਜਾਂਦੀ ਹੈ ਉਹ ਉਸ ਲਗਨ ਵਿਚ ਕੱਲਾ ਹੀ ਪਹਾੜ ਚੀਰਕੇ ਸ਼ਹਿਰ ਵਸਾ ਦਿੰਦਾ ਹੈ। ਮੈਨੂੰ ੭੦ ਸਾਲ ਦੀ ਉਮਰ ਵਿਚ ਸਰਬ ਲੋਹ ਪ੍ਰਕਾਸ਼ ਗਰੰਥ ਦੀ ਲੋੜ ਪੈ ਗਈ ਮੈਨੂੰ ਉਹ ਮਿਲਨਾ ਅਸੰਭਵ ਹੋ ਗਿਆ। ਮੈਂ ਓਹ ਗ੍ਰੰਥ ਖਾਲਸਾ ਕਾਲਜ ਲਾਇ-ਬਰੇਰੀ ਤੋਂ ਬੜੇ ਜਤਨ ਨਾਲ ਲਿਆ, ਜਿਸਦਾ ਅਕਾਰ ਦਸਮ ਗ੍ਰੰਥ ਜਿਤਨਾ ਹੈ। ਮੈਂ ਰਾਤ ਦਿਨ ਇਕ ਕਰਕੇ ੪੭ ਦਿਨਾਂ ਵਿਚ ਲਿਖ ਲਿਆ ਪ੍ਰੇਮੀ ਜਨ ਮੇਰਾ ਓਹ ਗ੍ਰੰਥ ਸਿਖ ਰੇਫਰੈਂਸ ਲਾਇਬਰੇਰੀ ਗੁਰੂ ਰਾਮਦਾਸ ਜੀ ਦੀ ਸਰਾਂ ਵਿਚ ਵਿਦਮਾਨ ਵੇਖ ਸਕਦੇ ਹਨ।

## ੧ ੴ ਸਤਿਗੁਰ ਪ੍ਰਸਾਦਿ ॥

{ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਧਰਮ ਦੀ ਰਖਿਆ ਕਰਨ ਵਾਲਿਆਂ ਨੇ ਦਿਲੀ ਵਿਚ ਸ਼ਹੀਦੀ ਵੇਲੇ ਇਹਨਾਂ ਸਲੋਕਾਂ} {ਦੁਆਰਾ ਸੰਗਤਾਂ, ਸਰਬੰਧੀਆਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਧੀਰਜ ਸੰਤੋਖ ਸ਼ਾਂਤੀ ਆਦਿਕ ਉਪਦੇਸ਼} ਦਿਤਾ ਹੋਇਆ ਹੈ।

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥**
**ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੌ ਮੀਨ ॥ ੧ ॥**

ਜਿਸਨੇ ਗੋਬਿੰਦ ਦੇ ਗੁਣਾਂ ਨੂੰ ਨਹੀਂ ਗਾਇਆ ਹੈ ਉਸਨੇ ਸਾਰਾ ਮਨੁਖਾ ਜਨਮ ਬਿਅਰਥ ਕਰ ਲਿਆ ਹੈ। ਗੁਰੂ ਜੀ, ਹੇ ਮਨਾ ਜਿਸਤਰਾਂ ਪਾਣੀ ਨੂੰ ਮਛੀ ਚਾਹੁੰਦੀ ਹੈ ਇਸ ਤਰਾਂ ਉਸ ਹਰੀ ਦਾ ਭਜਨ ਕਰ।

**ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ ॥**
**ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥**

ਵਿਸ਼ਿਆਂ ਨਾਲ ਕਿਉਂ ਪ੍ਰੇਮ ਕਰਦਾ ਹੈਂ ਅਖਾਂ ਦਾ ਫਰਕਣ ਜਿੰਨਾ ਵਿਸ਼ਿਆਂ ਵਲੋਂ ਉਦਾਸ ਨਹੀਂ ਹੁੰਦਾ ਹੈ। ਗੁਰੂ ਜੀ, ਹੇ ਮਨਾ ਹੁਣ ਹਰੀ ਦਾ ਭਜਨ ਕਰ ਤੇਰੇ ਗਲ ਵਿਚ ਜਮ ਦੀ ਫਾਹੀ ਨਹੀਂ ਪਵੇਗੀ।

**ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥**
**ਕਹੁ ਨਾਨਕ ਭਜ ਹਰਿ ਮਨਾ ਅਉਧ ਜਾਤ ਹੈ ਬੀਤਿ ॥੩॥**

ਜੁਆਨ ਉਮਰ ਦਾ ਵੇਲਾ ਤਾਂ ਇਸ ਤਰਾਂ ਬਿਅਰਥ ਵਿਸ਼ਿਆਂ ਵਿਚ ਹੀ ਚਲਿਆ ਗਿਆ। ਅਤੇ ਹੁਣ ਬੁਢੇਪੇ ਨੇ ਸਾਰੀਆਂ ਇੰਦ੍ਰੀਆਂ ਨੂੰ ਜਿਤ ਲਿਆ ਹੈ। ਗੁਰੂ ਜੀ, ਹੇ ਮਨ ਹੁਣ ਇਹ ਬੁਢੇਪੇ ਦੀ ਉਮਰ ਵੀ ਬੀਤਦੀ ਜਾਂਦੀ ਹੈ। ਇਸ ਲਈ ਹਰੀ ਦਾ ਭਜਨ ਕਰ।

ਬਿਰਧ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨ ॥੪॥

ਮੂਰਖ ਆਦਮੀ ਬੁੱਢਾ ਹੋ ਗਿਆ ਹੈ, ਅੱਖਾਂ ਨਾਲ ਕੁਛ ਸੁਝਦਾ ਨਹੀਂ ਹੈ ਕਾਲ ਵੀ ਨੇੜੇ ਆ ਪੁਜਾ ਹੈ। ਗੁਰੂ ਜੀ, ਹੇ ਮੂਰਖ ਆਦਮੀ ਤੂੰ ਕਿਉਂ ਨਹੀਂ ਭਗਵਾਨ ਦਾ ਭਜਨ ਕਰਦਾ।

ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥੫॥

ਧਨ, ਇਸਤ੍ਰੀ ਹੋਰ ਹਾਥੀ ਘੋੜੇ ਆਦਿਕ ਸਮੱਗਰੀ ਸਾਰੀ ਘਰ ਦੀ ਇਸ ਨੂੰ ਆਪਣੀ ਕਰਕੇ ਨਾ ਮੰਨ। ਗੁਰੂ ਜੀ, ਇਹਨਾਂ ਵਿਚੋਂ ਤੇਰੇ ਕੁਛ ਨਾਲ ਜਾਣ ਵਾਲਾ ਨਹੀਂ ਹੈ। ਮੇਰੀ ਇਹ ਸਿਖਿਆ ਸੱਚੀ ਕਰਕੇ ਸਮਝ।

ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥੬॥

ਪਾਪੀਆਂ ਦੇ ਉਧਾਰ ਕਰਨ ਵਾਲੇ ਹਰ ਤਰਾਂ ਦੇ ਡਰ ਦੂਰ ਕਰਨ ਵਾਲੇ ਯਤੀਮਾਂ ਦੇ ਮਾਲਕ ਹਰੀ ਹਨ। ਗੁਰੂ ਜੀ, ਇਹ ਸਦਾ ਤੇਰੇ ਨਾਲ ਰਹਿੰਦੇ ਹਨ ਉਹਨਾਂ ਮਹਾਰਾਜ ਹੋਰਾਂ ਨੂੰ ਇਸ ਤਰ੍ਹਾਂ ਜਾਨਣਾ ਚਾਹੀਦਾ ਹੈ।

ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥੭॥

ਜਿਸਨੇ ਤੈਨੂੰ ਤਨ ਮਨ ਧਨ ਦਿੱਤਾ ਹੈ ਉਸ ਨਾਲ· ਤੂੰ ਪ੍ਰੇਮ ਪਿਆਰ ਨਹੀਂ ਕੀਤਾ। ਗੁਰੂ ਜੀ, ਹੇ ਬੌਰਿਆ ਆਦਮੀਆਂ ਜਦੋਂ ਹੁਣ ਭਜਨ ਦਾ ਸਮਾ ਗੁਜਰ ਗਿਆ ਹੈ ਤਾਂ ਫਿਰ ਹੁਣ ਗਰੀਬ ਬਣਿਆਂ ਹੋਇਆ ਕਿਉਂ ਡੋਲਦਾ ਫਿਰਦਾ ਹੈਂ ਭਾਵ ਹੁਣ ਕੁਛ ਨਹੀਂ ਬਣ ਸਕਣਾ ਹੈ।

ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨ ਰੇ ਮਨਾ ਸਿਮਰਤ ਕਾਹਿ ਨ ਰਾਮ ॥੮॥

ਜਿਸ ਨੇ ਤੈਨੂੰ ਸਰੀਰ, ਧਨ ਅਤੇ ਹੋਰ ਘਰ ਦੀ ਸਾਰੀ ਸਮੱਗਰੀ ਅਤੇ ਹੋਰ ਹਰ

ਤਰ੍ਹਾਂ ਦਾ ਸੁਖ ਦਿੱਤਾ ਹੈ। ਗੁਰੂ ਜੀ, ਹੇ ਮਨਾਂ ਸੁਣ ਤੂੰ ਉਸ ਰਾਮ ਦਾ ਸਿਮਰਨ ਕਿਉਂ ਨਹੀਂ ਕਰਦਾ ਹੈਂ।

**ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਨਿ ਕੋਇ ॥**
**ਕਹੁ ਨਾਨਕ ਸੁਨ ਰੇ ਮਨਾ ਤਿਹਿ ਸਿਮਰਤ ਗਤਿ ਹੋਇ ॥੯॥**

ਸਾਰਿਆਂ ਸੁਖਾਂ ਦਾ ਦਾਤਾ ਇਕ ਰਾਮ ਹੈ ਦੂਸਰਾ ਕੋਈ ਨਹੀਂ ਹੈ। ਗੁਰੂ ਜੀ, ਓਇ ਮਨਾ ਸੁਣ! ਉਸ ਰਾਮ ਨੂੰ ਸਿਮਰਦਿਆਂ ਹੋਇਆਂ ਮੁਕਤੀ ਹੋਵੇਗੀ ਜਾਂ ਹੁੰਦੀ ਹੈ।

**ਜਿਹ ਸਿਮਰਤ ਗਤਿ ਪਾਈਐ ਤਿਹਿ ਭਜੁ ਰੇ ਤੈਂ ਮੀਤ ॥**
**ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ ॥੧੦॥**

ਜਿਸਦੇ ਸਿਮਰਨ ਨਾਲ ਮੁਕਤੀ ਹੁੰਦੀ ਹੈ, ਉਸ ਅਕਾਲ ਪੁਰਖ ਦੇ ਨਾਮ ਨੂੰ ਸਿਮਰਨ ਕਰ। ਗੁਰੂ ਜੀ, ਹੇ ਮਿਤ੍ਰ ਮਨ ਸੁਣ ਇਹ ਨ ਸਮਝ ਕਿ ਉਸਦਾ ਸਿਮਰਨ ਫਿਰ ਕਦੀ ਕਰ ਲਵਾਂਗਾ, ਦੇਖ ਤੇਰੀ ਉਮਰ ਰੋਜ਼ ਘਟਦੀ ਜਾਂਦੀ ਹੈ।

**ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥**
**ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥੧੧॥**

ਹੇ ਬਹੁਤ ਸਿਆਣਿਆਂ ਗਿਆਨੀਆਂ ਸੁਜਾਨੀਆਂ ਮਨਾ ਸੁਣ ਅਤੇ ਇਹ ਜਾਣ ਕਿ ਇਹ ਜੇਹੜਾ ਸਰੀਰ ਪੰਜਾਂ ਤੱਤਾਂ ਦਾ ਅਕਾਲ ਪੁਰਖ ਨੇ ਬਣਾਇਆ ਹੋਇਆ ਹੈ। ਗੁਰੂ ਜੀ, ਜਿਨਾਂ ਤੱਤਾਂ ਤੋਂ ਪੈਦਾ ਹੋਇਆ ਹੈ ਉਹਨਾਂ ਹੀ ਤੱਤਾਂ ਵਿਚ ਮਿਲ ਜਾਵੇਗਾ ਭਾਵ ਪ੍ਰਮਾਤਮਾ ਦਾ ਨਾਮ ਜਪ।

**ਘਟਿ ਘਟਿ ਮੈ ਹਰਿਜੂ ਬਸੈ ਸੰਤਨ ਕਹਿਓ ਪੁਕਾਰਿ ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥**

ਘਟਾਂ ਘਟਾਂ ਵਿਚ ਹਰੀ ਜੀ ਵਸਿਆ ਹੋਇਆ ਹੈ। ਇਸ ਉਪਦੇਸ਼ ਨੂੰ ਸੁਣ ਸੰਤਾਂ ਨੇ ਪੁਕਾਰਕੇ ਆਖਿਆ ਹੈ। ਗੁਰੂ ਜੀ, ਹੇ ਮਨਾ ਉਸ ਨੂੰ ਯਾਦ ਕਰ ਯਾਦ ਕਰਨ ਨਾਲ ਹੀ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਵੇਂਗਾ।

**ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ॥**
**ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ ॥੧੩॥**

ਜਿਸ ਨੂੰ ਸੁਖ ਦੁਖ ਨਹੀਂ ਛੁਹਿੰਦਾ ਭਾਵ ਹਰ ਵੇਲੇ ਇਕ ਰਸ ਰਹਿੰਦਾ ਹੈ ਕਦੀ ਖੁਸ਼ੀ ਗ਼ਮੀ ਨਹੀਂ ਹੁੰਦੀ ਹੈ ਅਤੇ ਲੋਭ ਮੋਹ ਹੰਕਾਰ ਵੀ ਜਿਸ ਨੂੰ ਨਹੀਂ ਹੈ। ਗੁਰੂ ਜੀ, ਹੇ ਮਨਾ ਸੁਣ ਓਹ ਸੰਤ ਭਗਵਾਨ ਦੀ ਮੂਰਤੀ ਹੀ ਹੈ।

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥

ਜਿਸ ਨੂੰ ਉਸਤਤਿ ਨਿੰਦਿਆ ਸੁਖ ਦੁਖ ਨਹੀਂ ਦੇਂਦੀ ਹੈ, ਅਤੇ ਸੋਨਾ ਤੇ ਲੋਹਾ ਜਿਸ ਨੂੰ ਇਕ ਸਮਾਨ ਹੈ, ਗੁਰੂ ਜੀ, ਹੇ ਮਨਾ ਸੁਣ ਉਸ ਆਦਮੀ ਨੂੰ ਤੂੰ ਮੁਕਤੀ ਹੋਇਆ ਹੋਇਆ ਸਮਝ ਜਾਂ ਉਸ ਤੋਂ ਮੁਕਤੀ ਮਿਲਦੀ ਹੈ ਇਹ ਪੱਕੀ ਗੱਲ ਜਾਣ ਲੈ।

ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨ ॥ ੧੫ ॥

ਜਿਸ ਨੂੰ ਖੁਸ਼ੀ ਗਮੀ ਨਹੀਂ ਅਤੇ ਮਿਤਰ ਤੇ ਵੈਰੀ ਜਿਸ ਨੂੰ ਇਕ ਸਮਾਨ ਹੈ ਭਾਵ ਇਕੋ ਜਿਹਾ ਹੈ, ਗੁਰੂ ਜੀ, ਹੇ ਮਨਾ ਸੁਣ ਉਸ ਨੂੰ ਤੂੰ ਮੁਕਤੀ ਹੋਇਆ ਹੋਇਆ ਆਦਮੀ ਸਮਝ।

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥

ਜੇਹੜਾ ਨ ਕਿਸੇ ਨੂੰ ਡਰ ਦੇਂਦਾ ਹੈ ਅਤੇ ਨ ਦੂਸਰੇ ਦੇ ਡਰ ਨੂੰ ਮੰਨਦਾ ਹੈ। ਗੁਰੂ ਜੀ, ਹੇ ਮਨਾ ਉਸ ਆਦਮੀ ਨੂੰ ਗਿਆਨੀ ਆਖੀਦਾ ਹੈ।

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਨਰ ਮਾਥੈ ਭਾਗ ॥ ੧੭ ॥

ਜਿਸਨੇ ਸਾਰੀ ਵਿਸ਼ਿਆਂ ਦੀ ਵਾਸ਼ਨਾ ਛਡ ਦਿਤੀ ਹੈ ਵੈਰਾਗੀਆਂ ਭਾਵ ਪਰੇਮੀਆਂ ਦਾ ਭੇਖ ਧਾਰ ਲਿਆ ਹੈ ਭਾਵ ਪਰੇਮੀ ਬਣ ਗਿਆ ਹੈ। ਗੁਰੂ ਜੀ, ਹੇ ਮਨਾ ਸੁਣ ਉਸ ਮਨੁਖ ਦੇ ਮਥੇ ਦਾ ਉਤਮ ਭਾਗ ਸਮਝ।

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੮॥

ਜਿਸਨੇ ਮਾਇਆ ਦੀ ਮਮਤਾ ਛਡ ਦਿਤੀ ਹੈ ਅਤੇ ਸਾਰਿਆਂ ਵਿਸ਼ਿਆਂ ਤੋਂ ਉਦਾਸ ਹੋਇਆ ਹੈ। ਗੁਰੂ ਜੀ, ਹੇ ਮਨਾ ਸੁਣ ਉਸ ਆਦਮੀ ਦੇ ਦਿਲ ਵਿਚ ਵਾਹਿਗੁਰੂ ਦਾ ਵਾਸਾ ਹੋਇਆ ੨ ਸਮਝ।

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥ ੧੯ ॥

ਜਿਸ ਆਦਮੀ ਨੇ ਹੰਗਤਾ ਮਮਤਾ ਛਡ ਦਿਤੀ ਹੈ ਅਤੇ ਕਰਤਾ ਪੁਰਖ ਰਾਮ

ਨੂੰ ਪਛਾਣ ਲਿਆ ਹੈ। ਗੁਰੂ ਜੀ, ਹੇ ਮਨਾ ਇਹ ਗਲ ਤੂੰ ਸਚੀ ਸਮਝ ਓਹ ਆਦਮੀ ਮੁਕਤ ਹੋਇਆ ੨ ਹੈ।

**ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ ॥**
**ਨਿਸਦਿਨਿ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥**

ਡਰ ਦੇ ਨਾਸ ਕਰਨ ਵਾਲਾ ਖੋਟੀ ਮਤ ਦੂਰ ਕਰਨ ਵਾਲਾ ਇਸ ਕਲਜੁਗ ਵਿਚ ਹਰੀ ਦਾ ਨਾਮ ਹੈ। ਗੁਰੂ ਜੀ, ਜੇਹੜਾ ਦਿਨੇ ਰਾਤ ਉਸ ਹਰੀ ਦੇ ਨਾਮ ਦਾ ਭਜਨ ਕਰਦਾ ਹੈ ਉਸਦੇ ਸਾਰੇ ਕੰਮ ਸਫਲ ਹੁੰਦੇ ਹਨ।

**ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿਨਾਮ ॥**
**ਕਹੁ ਨਾਨਕ ਸੁਨ ਰੇ ਮਨਾ ਪਰਹਿ ਨ ਜਮ ਕੈ ਧਾਮ ॥੨੧॥**

ਜ਼ਬਾਨ ਨਾਲ ਗੋਬਿੰਦ ਦੇ ਗੁਣਾਂ ਨੂੰ ਯਾਦ ਕਰੋ ਕੰਨਾਂ ਨਾਲ ਹਰੀ ਦੇ ਨਾਮ ਨੂੰ ਸੁਣੋ। ਗੁਰੂ ਜੀ; ਹੇ ਮਨਾ ਸੁਣ ਤਾਂ ਫਿਰ ਤੂੰ ਜਮ ਦੇ ਘਰ ਵਿਚ ਨਹੀਂ ਪਵੇਂਗਾ ਭਾਵ ਸੁਰਗ ਲੋਕ ਵਲ ਜਾਵੇਂਗਾ ਜਾਂ ਜਮ ਘਰ ਅੰਦਰ ਨਹੀਂ ਵੜੇਂਗਾ।

**ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥**
**ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥ ੨੨ ॥**

ਜੇਹੜਾ ਆਦਮੀ ਮਮਤਾ ਤੇ ਲੋਭ, ਮੋਹ, ਹੰਕਾਰ ਨੂੰ ਛਡ ਦੇਂਦਾ ਹੈ। ਗੁਰੂ ਜੀ, ਓਹ ਆਪ ਸੰਸਾਰ ਸਮੁੰਦਰ ਤੋਂ ਤਰਦਾ ਹੈ ਅਤੇ ਹੋਰਨਾਂ ਸਾਰਿਆਂ ਸੰਗੀਆਂ ਸਰਬੰਧੀਆਂ ਨੂੰ ਵੀ ਤਾਰ ਲੈਂਦਾ ਹੈ।

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**
**ਇਨਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥**

ਜਿਸਤਰਾਂ ਸੁਫਨਾ ਹੁੰਦਾ ਹੈ ਅਤੇ ਜਿਸ ਤਰ੍ਹਾਂ ਰਾਤ ਨੂੰ ਪੁਤਲੀਆਂ ਦਾ ਤਮਾਸ਼ਾ ਪੇਖਨਾ=ਵੇਖਣਾ ਹੁੰਦਾ ਹੈ ਇਸ ਸੰਸਾਰ ਨੂੰ ਝੂਠਾ ਸਮਝ। ਗੁਰੂ ਜੀ, ਬਿਨਾਂ ਭਗਵਾਨ ਦੇ ਨਾਮ ਦੇ, ਇਹਨਾਂ ਦੋਹਾਂ ਦ੍ਰਿਸਟਾਤਾਂ ਬਰਾਬਰ ਇਸ ਸੰਸਾਰ ਵਿਚ ਕੁਛ ਵੀ ਸਚਾ ਨਹੀਂ।

**ਨਿਸਦਿਨ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥**
**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥**

ਰਾਤ ਦਿਨ ਹਮੇਸ਼ਾਂ ਮਾਇਆ ਦੇ ਵਾਸਤੇ ਆਦਮੀ ਡੋਲਦਾ ਫਿਰਦਾ ਹੈ। ਗੁਰੂ ਜੀ, ਜਿਸ ਦੇ ਮਨ ਵਿਚ ਨਾਰਾਇਨ ਵਸਦਾ ਹੈ ਓਹ ਆਦਮੀ ਕਰੋੜਾਂ

ਵਿਚੋਂ ਕੋਈ ਇਕ ਹੀ ਹੁੰਦਾ ਹੈ।

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥ ੨੫ ॥

ਜਿਸ ਤਰਾਂ ਪਾਣੀ ਤੋਂ ਝਗ ਦਾ ਬੁਲਬੁਲਾ ਪੈਦਾ ਹੁੰਦਾ ਰਹਿੰਦਾ ਹੈ ਅਤੇ ਨਾਸ ਵੀ ਹੁੰਦਾ ਰਹਿੰਦਾ ਹੈ ਭਾਵ ਛੇਤੀ ਛੇਤੀ ਬਣਕੇ ਛੇਤੀ ੨ ਹੀ ਨਾਸ ਹੁੰਦਾ ਰਹਿੰਦਾ ਹੈ। ਗੁਰੂ ਜੀ, ਹੇ ਮਿਤਰਾ ਸੁਣ ਇਸੇ ਤਰਾਂ ਕਰਤਾ ਪੁਰਖ ਨੇ ਸੰਸਾਰ ਦੀ ਰਚਨਾ ਰਚੀ ਹੋਈ ਹੈ।

ਪ੍ਰਾਨੀ ਕਛੂ ਨ ਚੇਤਈ ਮਦ ਮਾਇਆ ਕੈ ਅੰਧ ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮਫੰਧ ॥੨੬॥

ਆਦਮੀ ਮਾਇਆ ਦੇ ਹੰਕਾਰ ਵਿਚ ਅੰਨਾ ਹੋਇਆ ੨ ਕੁਛ ਥੋੜਾ ਜਿਹਾ ਵੀ ਵਾਹਿਗੁਰੂ ਨੂੰ ਯਾਦ ਨਹੀਂ ਕਰਦਾ ਹੈ, ਗੁਰੂ ਜੀ, ਹਰੀ ਦੇ ਭਜਨ ਬਿਨਾਂ ਇਹ ਜਮ ਦੇ ਫੰਧਿਆਂ ਵਿਚ ਪੈਂਦਾ ਹੈ ਜਾਂ ਓਹਨੂੰ ਜਮ ਦੀਆਂ ਫਾਹੀਆਂ ਪੈਂਦੀਆਂ ਹਨ।

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹੁ ॥
ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥

ਜੇ ਤੂੰ ਰੋਜ ਹੀ ਸੁਖ ਨੂੰ ਚਾਹੁੰਦਾ ਹੈਂ ਤਾਂ ਰਾਮ ਦੀ ਸ਼ਰਣ ਨੂੰ ਫੜ ਲੈ, ਗੁਰੂ ਜੀ ਹੇ ਮਨਾ ਸੁਣ ਇਹ ਮਨੁਖਾ ਦੇਹ ਬੜੀ ਦੁਰਲਭ ਹੈ।

ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮ ਸਿਰਾਨ ॥੨੮॥

ਬਹੁਤ ਮੂਰਖ ਆਦਮੀ ਮਾਇਆ ਦੇ ਵਾਸਤੇ ਦੌੜਦੇ ਫਿਰਦੇ ਹਨ। ਗੁਰੂ ਜੀ, ਓਹ ਆਦਮੀ ਹਰੀ ਦੇ ਭਜਨ ਬਿਨਾਂ ਬਿਅਰਥ ਹੀ ਜਨਮ ਨੂੰ ਬਤੀਤ ਕਰਦੇ ਹਨ।

ਜੋ ਪ੍ਰਾਨੀ ਨਿਸਦਿਨਿ ਭਜੈ ਰੂਪ ਰਾਮ ਤਿਹ ਜਾਨੁ ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥

ਜੇਹੜਾ ਆਦਮੀ ਰਾਤ ਦਿਨ ਭਜਨ ਕਰਦਾ ਹੈ ਉਸ ਨੂੰ ਤੂੰ ਰਾਮ ਦਾ ਸਰੂਪ ਹੀ ਸਮਝ। ਗੁਰੂ ਜੀ, ਇਸ ਗਲ ਨੂੰ ਮਨ ਵਿਚ ਸਚ ਜਾਣ ਕਿ ਹਰੀ ਵਾਹਿਗੁਰੂ ਵਿਚ ਅਤੇ ਹਰੀ ਵਾਹਿਗੁਰੂ ਦੇ ਦਾਸ ਵਿਚ ਕੁਝ ਰਤਾ ਜਿੰਨਾ ਵੀ ਫਰਕ ਨਹੀਂ ਹੈ ਭਾਵ ਦੋਵੇਂ ਇਕ ਰੂਪ ਹਨ।

**ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮ ॥**
**ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥**

ਜਿਸ ਦਾ ਮਨ ਮਾਇਆ ਵਿਚ ਫਸ ਰਿਹਾ ਹੈ ਅਤੇ ਗੋਬਿੰਦ ਦਾ ਨਾਮ ਵਿਸਰ ਗਿਆ ਹੈ। ਗੁਰੂ ਜੀ, ਇਸਤਰਾਂ ਦੇ ਆਦਮੀ ਦਾ ਹਰੀ ਦੇ ਭਜਨ ਤੋਂ ਬਿਨਾਂ ਜੇਹੜਾ ਜੀਉਣ ਹੈ ਓਹ ਕਿਸ ਕੰਮ ਦਾ ਹੈ ਭਾਵ ਬਿਅਰਥ ਹੈ।

**ਪ੍ਰਾਨੀ ਰਾਮ ਨ ਚੇਤਈ ਮਦਿ ਮਾਇਆ ਕੈ ਅੰਧ ॥**
**ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮਫੰਧ ॥੩੧॥**

ਜਿਹੜਾ ਅੰਨ੍ਹਾਂ ਆਦਮੀ ਮਾਇਆ ਦੇ ਹੰਕਾਰ ਵਿਚ ਅੰਨ੍ਹਾਂ ਹੋਇਆ ਹੋਇਆ ਰਾਮ ਨੂੰ ਨਹੀਂ ਯਾਦ ਕਰਦਾ ਹੈ। ਗੁਰੂ ਜੀ, ਹਰੀ ਦੇ ਭਜਨ ਤੋਂ ਬਿਨਾਂ ਉਸ ਦੇ ਗਲ ਵਿਚ ਜਮ ਦਾ ਫਾਹਾ ਪੈਂਦਾ ਹੈ।

**ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥**
**ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥੩੨॥**

ਜਦੋਂ ਆਦਮੀਆਂ ਨੂੰ ਸੁਖ ਹੁੰਦਾ ਹੈ ਤਾਂ ਓਹਨਾਂ ਦੇ ਬਹੁਤ ਸਾਰੇ ਸਹਾਇਤਾ ਕਰਨ ਵਾਲੇ ਸਾਥੀ ਹੋ ਜਾਂਦੇ ਹਨ ਪਰ ਜਦੋਂ ਕੋਈ ਬਿਪਤਾ ਆ ਪੈਂਦੀ ਹੈ ਤਾਂ ਉਸ ਦੁਖ ਵਿਚ ਕੋਈ ਵੀ ਸਾਥੀ ਨਹੀਂ ਹੁੰਦਾ ਹੈ। ਗੁਰੂ ਜੀ, ਇਸ ਲਈ ਹੇ ਮਨਾ ਹਰੀ ਦਾ ਭਜਨ ਕਰ ਜਿਹੜਾ ਤੇਰਾ ਅੰਤ ਨੂੰ ਮਰਨ ਦੇ ਵੇਲੇ ਸਹਾਇਕ ਹੋਵੇ।

**ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥**
**ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥੩੩॥**

ਬਹੁਤਿਆਂ ਜਨਮਾਂ ਜਨਮਾਂ ਵਿਚ ਭੌਂਦਾ ਫਿਰਿਆ ਹੈਂ ਪਰ ਫਿਰ ਵੀ ਤੇਰਾ ਜਮ ਦਾ ਡਰ ਦੂਰ ਨਹੀਂ ਹੋਇਆ ਹੈ। ਗੁਰੂ ਜੀ, ਹੇ ਮਨਾ ਤੂੰ ਹੁਣ ਤਾਂ ਹਰੀ ਦਾ ਭਜਨ ਕਰ, ਜੇ ਹਰੀ ਦਾ ਭਜਨ ਕਰੇਂਗਾ ਤੇ ਤਾਂ ਜਮ ਦੇ ਡਰ ਤੋਂ ਰਹਿਤ ਹੋਕੇ ਨਿਰਭੈ ਸਥਾਨ ਵਿਚ ਭਾਵ ਜਿਸ ਜਗਾ ਕੋਈ ਕਿਸੇ ਦਾ ਡਰ ਨਹੀਂ ਹੈ ਉਥੇ ਵਾਸਾ ਪਾਵੇਂਗਾ।

**ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥**
**ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨਿ ॥੩੪॥**

'ਬੇਨਤੀ':—ਮੈਂ ਬਹੁਤ ਜਤਨ ਕਰਦਾ ਰਿਹਾ ਹਾਂ ਪਰ ਮੇਰੇ ਮਨ ਦਾ ਹੰਕਾਰ ਦੂਰ ਨਹੀਂ ਹੋਇਆ ਹੈ। ਗੁਰੂ ਜੀ, ਹੇ ਭਗਵਾਨ ਮੈਂ ਇਸ ਤਰਾਂ ਦੀ ਖੋਟੀ

ਮੌਤ ਵਿਚ ਫਸਿਆ ਹੋਇਆ ਹਾਂ ਮੈਨੂੰ ਇਸ ਫਾਹੇ ਵਿਚੋਂ ਬਚਾ ਕੇ ਰਖ ਲੈ।

**ਬਾਲ ਜੁਆਨੀ ਅਰੁ ਬਿਰਧ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨ ॥ ੩੫ ॥**

ਬਾਲਕ ਉਮਰ ਜੁਆਨ ਉਮਰ ਅਤੇ ਫਿਰ ਬਿਰਧ ਉਮਰ ਸਰੀਰ ਦੀਆਂ ਇਹ ਤਿੰਨ ਅਵਸਥਾ ਭਾਵ ਉਮਰਾਂ ਭਾਵ ਹਾਲਤਾਂ ਸਰੀਰ ਦੇ ਬਦਲ ਜਾਣ ਦੀਆਂ ਘੜੀਆਂ ਜਾਣ ਲੈ। ਗੁਰੂ ਜੀ, ਹਰੀ ਦੇ ਭਜਨ ਤੋਂ ਬਿਨਾਂ ਇਹ ਤਿੰਨੇ ਭਾਵ ਸਾਰੀਆਂ ਬਿਅਰਥ ਮੰਨ ਲੈ। ਮਾਨ=ਮੰਨ ਜਾਂ ਮਨ!

**ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧਿ ॥**
**ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥ ੩੬ ॥**

ਜੋ ਕੁਛ ਤੂੰ ਕਰਨਾ ਸੀ ਉਹ ਤੇ ਤੂੰ ਨ ਕੀਤਾ। ਲੋਭ ਦੇ ਫੰਧਿਆਂ ਵਿਚ ਫਸਿਆ ਰਹਿਓਂ। ਗੁਰੂ ਜੀ, ਹੁਣ ਤਾਂ ਸਮਾਂ ਗੁਜਰ ਗਿਆ ਹੈ ਓਇ ਅੰਨ੍ਹਿਆ ਆਦਮੀਆਂ ਹੁਣ ਕਿਉਂ ਰੋਂਦਾ ਹੈਂ ਆਪਣੇ ਕੀਤੇ ਕਰਮਾਂ ਦਾ ਫਲ ਭੋਗ ਭਾਵ ਮਰਨ ਦੇ ਵੇਲੇ ਜਮ ਇਕੁਰ ਆਖਦਾ ਹੈ।

**ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨਿ ਮੀਤ ॥**
**ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਨਿ ਭੀਤ ॥੩੭॥**

ਗੁਰੂ ਜੀ, ਜਿਸ ਤਰਾਂ ਕੰਧ ਉਤੇ ਲਿਖੀ ਹੋਈ ਮੂਰਤੀ ਕੰਧ ਨੂੰ ਛਡਦੀ ਨਹੀਂ ਹੈ। ਇਸੇ ਤਰਾਂ ਹੇ ਮਨ ਤੂੰ ਮਾਇਆ ਵਿਚ ਰਮਦਾ ਭਾਵ ਫਸਿਆ ਹੋਇਆ ਪਿਆ ਫਿਰਦਾ ਹੈਂ ਮਾਇਆ ਤੋਂ ਬਾਹਰ ਨਹੀਂ ਨਿਕਲਦਾ ਹੈ (ਹੇ ਮਿਤਰ ਸੰਬੋਧਨ ਹੈ)।

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥**

ਹੇ ਭਰਾਵਾ ! ਆਦਮੀ ਤਾਂ ਕੁਛ ਹੋਰ ਚਾਹੁੰਦਾ ਹੈ ਪਰ ਉਸ ਚਾਹੁਣ ਤੋਂ ਬਾਹਰਾ ਕੁਛ ਹੋਰ ਦਾ ਹੋਰ ਹੀ ਹੋ ਜਾਂਦਾ ਹੈ ਜੋ ਉਹ ਨਹੀਂ ਚਾਹੁੰਦਾ ਹੈ ਓਹ ਹੋ ਜਾਂਦਾ ਹੈ। ਗੁਰੂ ਜੀ, ਆਦਮੀ ਤਾਂ ਯਾਦ ਕਰਦਾ ਰਿਹਾ ਕਿ ਮੈ ਲੋਕਾਂ ਨੂੰ ਠੱਗਾਂ ਭਾਵ ਦੂਸਰਿਆਂ ਹੋਰਨਾਂ ਲੋਕਾਂ ਨਾਲ ਠਗੀਆਂ ਕਰਾਂ, ਉਲਟਾ ਆਪਣੇ ਹੀ ਗਲ ਵਿਚ ਆਕੇ ਜਮ ਦੀ ਫਾਹੀ ਪੈ ਜਾਂਦੀ ਹੈ।

**ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥**

**ਕਹੁ ਨਾਨਕ ਸੁਨ ਰੇ ਮਨਾ ਹਰਿ ਭਾਵੈ ਸੋ ਹੋਇ ॥੩੯॥**

ਸੁਖ ਦੇ ਵਾਸਤੇ ਤਾਂ ਬਹੁਤ ਸਾਰੇ ਜਤਨ ਕੀਤੇ ਪਰ ਦੁਖ ਵਾਸਤੇ ਕੋਈ ਵੀ ਜਤਨ ਨ ਕੀਤਾ। ਗੁਰੂ ਜੀ, ਹੇ ਮਨਾ ਸੁਣ ਪਰ ਜੋ ਹਰੀ ਨੂੰ ਚੰਗਾ ਲੱਗਦਾ ਹੈ ਓਹੋ ਹੀ ਹੁੰਦਾ ਹੈ ਭਾਵ ਜੋ ਤੈਨੂੰ ਦੁਖ ਸੁਖ ਮਿਲਦਾ ਹੈ ਓਹ ਹਰੀ ਦੇ ਹੀ ਹੁਕਮ ਵਿਚ ਮਿਲਦਾ ਹੈ ।

**ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ ॥**
**ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦॥**

ਸਾਰਾ ਜਗਤ ਮੰਗਤਾ ਹੋਕੇ ਫਿਰਦਾ ਹੈ ਅਤੇ ਸਾਰਿਆਂ ਦਾ ਦਾਤਾ ਇਕ ਰਾਮ ਹੀ ਹੈ। ਗੁਰੂ ਜੀ, ਹੇ ਮਨਾ ਉਸ ਨੂੰ ਯਾਦਕਰ ਜੇਹੜਾ ਤੇਰੇ ਸਾਰੇ ਕੰਮ ਪੂਰੇ ਕਰ ਦੇਵੇ ਭਾਵ ਸਾਰੇ ਮਨ ਦੇ ਖਿਆਲ ਪੂਰਨ ਕਰ ਦੇਵੇ।

**ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥**
**ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨ ॥ ੪੧ ॥**

ਇਸ ਝੂਠੇ ਜਗਤ ਦਾ ਕੀ ਮਾਨ ਕਰਦਾ ਹੈਂ ਇਸਨੂੰ ਸੁਪਨੇ ਵਰਗਾ ਝੂਠਾ ਜਾਣ। ਗੁਰੂ ਜੀ, ਇਸ ਜਗਤ ਵਿਚ ਤੇਰਾ ਕੁਛ ਨਹੀਂ ਹੈ ਇਸ ਗਲ ਨੂੰ ਸਾਰਿਆਂ ਸਿਆਣਿਆਂ ਪੁਰਸ਼ਾਂ ਨੇ ਚੰਗੀ ਤਰਾਂ ਕਥਨ ਕਰਕੇ ਆਖਿਆ ਹੈ।

**ਗਰਬੁ ਕਰਤੁ ਹੈ ਦੇਹਿ ਕੋ ਬਿਨਸੈ ਛਿਨ ਮੈ ਮੀਤਿ ॥**
**ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥੪੨॥**

ਹੇ ਮਿਤ੍ਰ ਮਨ, ਜਿਸ ਦੇਹ ਨੂੰ ਤੂੰ ਆਪਣੀ ਮੰਨਕੇ ਬੜਾ ਹੰਕਾਰ ਕਰਦਾ ਹੈ ਸੋ ਤੇਰੀ ਇਹ ਦੇਹੀ ਇਕ ਛਿਨ ਵਿਚ ਨਾਸ ਹੋ ਜਾਵੇਗੀ। ਗੁਰੂ ਜੀ, ਜਿਸਨੇ ਹਰੀ ਦੇ ਗੁਣ ਗਾਏ ਹਨ ਉਸਨੇ ਜਗਤ ਨੂੰ ਜਿਤ ਲਿਆ ਹੈ।

**ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥**
**ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥**

ਜਿਸਦੇ ਦਿਲ ਅੰਦਰ ਰਾਮ ਨਾਮ ਦਾ ਸਿਮਰਨ ਹੈ ਤੂੰ ਇਸ ਤਰਾਂ ਸੱਚ ਜਾਣੀ ਓਹ ਆਦਮੀ ਮੁਕਤੀ ਰੂਪ ਹੈ। ਗੁਰੂ ਜੀ; ਉਸ ਹਰੀ ਦੇ ਭਗਤ ਵਿਚ ਤੇ ਹਰੀ ਵਿਚ ਕੁਛ ਵੀ ਫਰਕ ਨਹੀਂ ਹੈ ਭਾਵ ਦੋਵੇਂ ਇਕ ਰੂਪ ਹਨ ਇਸ ਮੇਰੀ ਆਖੀ ਨੂੰ ਸੱਚ ਸਮਝ।

**ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨ ॥**
**ਜੈਸੇ ਸੂਕਰੁ ਸੁਆਨ ਨਾਨਕ ਮਾਨੋ ਤਾਹਿ ਤਨ ॥੪੪॥**

ਇਕ ਭਗਵਾਨ ਦੀ ਭਗਤੀ ਜਿਸ ਆਦਮੀ ਦੇ ਮਨ ਅੰਦਰ ਨਹੀਂ ਹੈ ਗੁਰੂ ਜੀ, ਉਸਦੇ ਸਰੀਰ ਨੂੰ ਇਸਤਰਾਂ ਸਮਝੋ ਕਿ ਜਿਸ ਤਰਾਂ ਸੂਰ ਅਤੇ ਕੁਤੇ ਹਨ ਭਾਵ ਬਹੁਤ ਬਿਅਰਥ ਜੀਵਣ ਹੈ।

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥**
**ਨਾਨਕ ਇਹ ਬਿਧਿ ਹਰਿ ਭਜਹੁ ਇਕ ਮਨ ਹੁਇ ਇਕ ਚਿਤਿ ॥੪੫॥**

ਜਿਸ ਤਰਾਂ ਜੇਹੜਾ ਕੁਤਾ ਹੈ ਓਹ ਆਪਣੇ ਮਾਲਕ ਦੇ ਘਰ ਨੂੰ ਰੋਜ ਹੀ ਸਦਾ ਨਹੀਂ ਛਡਦਾ ਹੈ। ਗੁਰੂ ਜੀ, ਇਸ ਤਰ੍ਹਾਂ ਹਰੀ ਦਾ ਭਜਨ ਇਕ ਮਨ ਇਕ ਚਿਤ ਨਾਲ ਪਕਿਆਂ ਹੋਕੇ ਯਾਦ ਕਰੋ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤਿ ਤਿਹਿ ਜਿਉ ਕੁੰਚਰ ਇਸਨਾਨੁ ॥੪੬॥**

ਜੇਹੜਾ ਕੋਈ ਆਦਮੀ ਤੀਰਥ, ਬਰਤ, ਦਾਨ ਨੂੰ ਕਰਕੇ ਤੇ ਫਿਰ ਇਨ੍ਹਾਂ ਕੰਮਾਂ ਦਾ ਹੰਕਾਰ ਕਰਦਾ ਹੈ ਕਿ ਮੈਂ ਬੜਾ ਚੰਗਾ ੨ ਕੰਮ ਕੀਤਾ ਹੈ। ਗੁਰੂ ਜੀ, ਉਸ ਹੰਕਾਰੀ ਆਦਮੀ ਦੇ ਤੀਰਥ ਬਰਤ ਕੀਤੇ ਹੋਏ ਇਸ ਤਰ੍ਹਾਂ ਨਿਸਫਲ ਹੋ ਜਾਂਦੇ ਹਨ ਜਿਸ ਤਰ੍ਹਾਂ ਹਾਥੀ ਦਾ ਨਹਾਉਣਾ ਬਿਅਰਥ ਹੁੰਦਾ ਹੈ ਭਾਵ ਹਾਥੀ ਨ੍ਹਾਕੇ ਫਿਰ ਸੁੰਡ ਨਾਲ ਸੁਆਹ ਸਿਰ ਵਿਚ ਪਾ ਲੈਂਦਾ ਹੈ।

**ਸਿਰੁ ਕੰਪਿਓ ਪਗ ਡਗ ਮਗੈ ਨੈਨ ਜੋਤਿ ਤੇ ਹੀਨ ॥**
**ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸ ਲੀਨ ॥੪੭॥**

ਸਿਰ ਵੀ ਕੰਬਣ ਲਗਾ ਪੈਰ ਭੀ ਡੋਲਣ ਲਗੇ ਭਾਵ ਸਿਧੇ ਨਹੀਂ ਪੈਂਦੇ ਹਨ। ਨੇਤਰ ਵੀ ਜੋਤਿ=ਚਾਨਣ ਤੋਂ ਬਿਨਾਂ ਹੋ ਗਏ ਭਾਵ ਅੰਨ੍ਹੇ ਹੋ ਗਏ ਹਨ। ਗੁਰੂ ਜੀ, ਇਹਨਾਂ ਆਦਮੀਆਂ ਦੀ ਦਸ਼ਾ ਇਸ ਤਰਾਂ ਦੀ ਹੋ ਗਈ ਹੈ ਫਿਰ ਵੀ ਹਰੀ ਦੇ ਜਸ ਵਿਚ ਲੀਨ ਭਾਵ ਮਿਲਦੇ ਨਹੀਂ ਹਨ ਭਾਵ ਬਹੁਤ ਮਨ ਨਾਲ ਪਰੇਮ ਨਾਲ ਭਜਨ ਨਹੀਂ ਕਰਦੇ ਹਨ।

**ਨਿਜ ਕਰਿ ਦੇਖਿਓ ਜਗਤ ਮੈ ਕੋ ਕਾਹੂ ਕੋ ਨਾਹਿ ॥**
**ਨਾਨਕ ਥਿਰੁ ਹਰਿ ਭਗਤ ਹੈ ਤਿਹ ਰਾਖੋ ਮਨ ਮਾਹਿ ॥੪੮॥**

ਮੈਂ ਬਥੇਰਾ 'ਨਿਜ ਕਰਿ' ਆਪਣਾ ਬਣਾਕੇ ਜਗ ਨੂੰ ਵੇਖਿਆ ਹੈ ਪਰ ਇਸ ਜਗਤ ਵਿਚ ਕੋਈ ਕਿਸੇ ਦਾ ਨਹੀਂ ਹੈ। ਗੁਰੂ ਜੀ, ਇਕ ਹਰਿ ਭਗਤਿ ਇਸਥਿਤ ਹੈ। ਓਸੇ ਨੂੰ ਹੀ ਮਨ ਵਿਚ ਰਖੋ ਭਾਵ ਭਗਤੀ ਕਰੋ।

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥੪੯॥

ਹੇ ਮਿਤ੍ਰ ਜਿਤਨੀ ਜਗਤ ਦੀ ਰਚਨਾ ਹੈ ਸਾਰੀ ਹੀ ਝੂਠੀ ਹੈ। ਇਸ ਮੇਰੀ ਸਿਖਿਆ ਨੂੰ ਸਚੀ ਜਾਣ ਲੈ, ਗੁਰੂ ਜੀ, ਜਿਸ ਤਰ੍ਹਾਂ ਰੇਤ ਦੀ ਕੰਧ ਟਿਕੀ ਨਹੀਂ ਰਹਿੰਦੀ ਹੈ ਇਸ ਤਰਾਂ ਜਗਤ ਦੀ ਰਚਨਾ ਵੀ ਛਿਨ ਵਿਚ ਨਾਸ ਹੋ ਜਾਣ ਵਾਲੀ ਹੈ।

{ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਆਪਣੀ ਮਾਤਾ ਨਾਨਕੀ ਜੀ ਵਲ ਇਹਨਾਂ ਤਿੰਨਾਂ ਸਲੋਕਾਂ ਦੁਆਰਾ ਉਪਦੇਸ਼ ਹੈ:-}

ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥ ੫੦ ॥

ਰਾਮ ਵੀ ਚਲਿਆ ਗਿਆ ਰਾਵਣ ਭੀ ਚਲਿਆ ਗਿਆ ਜਿਨਾਂ ਦਾ ਬੜਾ ਪਰਵਾਰ ਸੀ ਭਾਵ ਦੋਵੇਂ ਹੀ ਬੜੇ ਪਰਤਾਪ ਵਾਲੇ। ਇਕ ਮਹਾਤਮਾ ਈਸ਼ਰ ਅਵਤਾਰ ਬੜਾ ਭਾਰਾ ਰਾਜਾ ਸੀ ਦੂਸਰਾ ਹੰਕਾਰੀ ਰਾਜਾ ਬੜਾ ਵਿਦਵਾਨ ਬੜੇ ਭਾਰੇ ਪ੍ਰਤਾਪ ਵਾਲਾ ਸੀ। ਗੁਰੂ ਜੀ, ਇਸ ਜਗਤ ਦੀ ਝੂਠੀ ਰਚਨਾ ਵਿਚ ਟਿਕਿਆ ਰਹਿਣ ਵਾਲਾ ਕੋਈ ਨਹੀਂ ਹੈ ਇਹ ਸੰਸਾਰ ਸੁਪਨੇ ਵਰਗਾ ਹੈ।

ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥

ਚਿੰਤਾ ਉਸ ਗਲ ਦੀ ਕਰੀਏ ਜੇਹੜੀ ਕੋਈ ਅਣਹੋਣੀ ਅਸਚਰਜ ਗਲ ਹੋ ਜਾਵੇ। ਗੁਰੂ ਜੀ, ਦੇਹ ਦਾ ਛੱਡਣਾ ਤਾਂ ਇਹ ਸਾਰੇ ਸੰਸਾਰ ਦਾ ਰਸਤਾ ਹੈ ਇਸ ਲਈ ਇਸ ਸੰਸਾਰ ਵਿਚ ਰਹਿਣ ਵਾਲਾ ਕੋਈ ਨਹੀਂ ਹੈ।

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥

ਜੋ ਕੁਛ ਪੈਦਾ ਹੋਇਆ ਹੈ ਸੋ ਸਾਰਾ ਨਾਸ ਹੋ ਜਾਵੇਗਾ ਭਾਵੇਂ ਅਜ ਨਾਸ ਹੋ ਜਾਵੇ ਭਾਵੇਂ ਕਲ ਨਾਸ ਹੋ ਜਾਵੇ ਜਾਂ ਪਰੋ=ਪਰਸੋਂ ਤੀਸਰੇ ਦਿਨ ਨੂੰ ਨਾਸ ਹੋ ਜਾਵੇਗਾ, ਸਭ ਕੁਛ ਨਾਸ ਹੋਣ ਵਾਲੇ ਥਾਂ ਵਿਚ ਆ ਪਿਆ ਹੋਇਆ ਹੈ ਗੁਰੂ ਜੀ, ਇਸ ਲਈ ਇਹਨਾਂ ਜੰਜਾਲਾਂ ਨੂੰ ਛਡਕੇ ਹਰੀ ਦੇ ਗੁਣਾਂ ਨੂੰ ਗਾ ਲੈ।

{ਇਹ ਇਕ ਸਲੋਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਖਣ ਵਾਸਤੇ ਲਿਖਿਆ:-}

ਦੋਹਰਾ ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥

**ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ ॥ ੫੩ ॥**

ਹੁਣ ਸਾਡਾ ਸਾਰਾ ਬਲ ਛੁਟ ਗਿਆ ਹੈ ਅਤੇ ਸਾਰੇ ਸਰੀਰ ਵਿਚ ਬੰਧਨ ਆ ਪਏ ਹਨ। ਹੁਣ ਅੰਤ ਦਾ ਵੇਲਾ ਹੈ, ਸਾਡਾ ਕੀਤਾ ਕੋਈ ਉਪਾ ਨਹੀਂ ਹੁੰਦਾ ਹੈ। ਗੁਰੂ ਜੀ, ਹੁਣ ਹਰ ਤਰ੍ਹਾਂ ਨਾਲ ਤੇਰੀ ਓਟ ਹੈ। ਜਿਸ ਤਰਾਂ ਆਪ ਨੇ ਹਰੀ ਹੋਕੇ ਹਾਥੀ ਦੀ ਰਖਿਆ ਕੀਤੀ ਸੀ ਓਸੇ ਤਰਾਂ ਮੇਰੀ ਸਹਾਇਤਾ ਕਰੋ।

{ ਇਸ ਸਲੋਕ ਨੂੰ ਪੜ੍ਹਕੇ ਸ੍ਰੀ ਗੁਰੂ ਕਲਗੀਧਰ ਜੀ ਨੇ ਅਗਲਾ
੧ ਸਲੋਕ ਉਤਰ ਵਿਚ ਲਿਖਿਆ ਜੋ ਭਾਈ }
ਬੰਨੋ ਦੀ ਬੀੜ ਵਿਚ ਮਃ ੧੦ ਵਾਂ ਲਿਖਿਆ ਹੈ:--

**ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥**
**ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ ॥੫੪॥**

ਹੇ ਗੁਰੂ ਜੀ ਜਿਸਦਾ ਨਾਮ ਬਲ ਹੈ ਓਹ ਆਪ ਤੋਂ ਹੀ ਪੈਦਾ ਹੋਇਆ ਹੈ ਸਾਰੇ ਬੰਧਨ ਆਪ ਦੇ ਖੁਲੇ ਹੋਏ ਹਨ ਸਾਰਾ ਉਪਾ ਆਪ ਦਾ ਕੀਤਾ ਹੋਇਆ ਹੋ ਸਕਦਾ ਹੈ। ਹੇ ਗੁਰੂ ਨਾਨਕ ਦੇਵ ਦੇ ਰੂਪ ਸਭ ਕੁਛ ਆਪ ਦੇ ਹੀ ਹਥ ਵਿਚ ਹੈ ਅਤੇ ਆਪ ਹੀ ਸਾਰੇ ਭਗਤਾਂ ਦੇ ਸਹਾਇਕ ਹੁੰਦੇ ਆਏ ਹੋ।

{ ਜੇਹੜਾ ਸਿੱਖ ਇਸ ਉਤਰ ਨੂੰ ਲੈਕੇ ਦਿਲੀ ਵਿਚ ਆਇਆ
ਓਸੇ ਹਥ ਗਦੀ ਦੀ ਭੇਟਾ ਅਤੇ ੩ ਸਲੋਕ ਸਿਰੋਪਾਉ ਰੂਪ }
{ ਘਲੇ, ਪਹਿਲੇ ਵਿਚ ਜਗਤ ਦੀ ਦਸ਼ਾ। ਦੂਸਰੇ ਵਿਚ
ਨਿਸਚਾ, ਤੀਸਰੇ ਵਿਚ ਉਪਦੇਸ਼ ਲਿਖਿਆ ਹੈ। }

**ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ॥**
**ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘਨਾਥ ॥੫੫॥**

ਹੁਣ ਸਾਡੇ ਸੰਗੀ ਤੇ ਸਹੈਤਾ ਕਰਨ ਵਾਲੇ ਮਿਤਰ ਸਾਰੇ ਸਾਨੂੰ ਛਡ ਗਏ ਹਨ ਕੋਈ ਵੀ ਸਾਡੇ ਨਾਲ ਨਹੀਂ ਨਿਭਿਆ ਭਾਵ ਤੋੜ ਸ਼ਹੀਦੀ ਤਕ ਰਿਹਾ। ਇਕਰ ਦੀ ਬਿਪਤਾ ਦੇ ਵੇਲੇ ਇਕ ਤੇਰਾ ਹੀ ਆਸਰਾ ਹੈ ਹੇ ਅਕਾਲ ਪੁਰਖ!

**ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥**
**ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥੫੬॥***

ਇਕ ਤਾਂ ਨਾਮ ਸਾਡੇ ਪਾਸ ਰਿਹਾ ਹੈ ਦੂਸਰਾ ਸਾਧੂ ਭਾਈ ਗੁਰਦਿਤਾ ਜੋ ਭਾਈ ਬੁਢੇ ਦੀ ਬੰਸ ਦਾ ਛੇਵੀਂ ਥਾਂ ਸੀ ਸਾਡੇ ਪਾਸ ਰਿਹਾ ਹੈ ਤੀਸਰਾ ਪੂਜਣ ਯੋਗ

*ਪਹਿਲੇ ਇਸ ਸਲੋਕ ਵਿਚ ਗੁਰੂ ਜੀ ਨੇ ਪ੍ਰਮੇਸਰ ਪਾਸ ਬੇਨਤੀ ਕੀਤੀ ਹੈ ਤੇ ਦੂਸਰੇ ਸਲੋਕ ਵਿਚ ਪ੍ਰਮੇਸਰ ਵਲੋਂ ਉਤਰ (ਇਸ ਤਰਾਂ ਵੀ ਦਸਦੇ ਹਨ)।

ਗੁਰੂ ਗੋਬਿੰਦ ਸਿੰਘ ਸਾਡੇ ਪਾਸ ਰਿਹਾ ਹੋਇਆ ਹੈ। ਗੁਰੂ ਜੀ, ਇਸ ਸੰਸਾਰ ਵਿਚ ਕਿਸੇ ਵਿਰਲੇ ਨੇ ਹੀ ਗੁਰ ਉਪਦੇਸ਼ ਲੈਕੇ ਨਾਮ ਜਪਿਆ ਹੈ।

**ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀ ਕੋਇ ॥**
**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥੧॥**

ਹੇ ਰਾਮ ਮੈਂ ਆਪ ਦਾ ਨਾਮ ਰਿਦੇ ਵਿਚ ਫੜ ਰਖਿਆ ਹੈ ਜਿਸ ਨਾਮ ਦੇ ਸਮਾਨ ਦੂਸਰਾ ਕੋਈ ਪਦਾਰਥ ਨਹੀਂ ਹੈ। ਜਿਸਦੇ ਰਤਾ ਜਿੰਨਾ ਯਾਦ ਕਰਨ ਨਾਲ ਹਰ ਤਰਾਂ ਦੇ ਕਸ਼ਟ ਦੂਰ ਹੋ ਜਾਂਦੇ ਹਨ ਅਤੇ ਆਪਦਾ ਦਰਸ਼ਨ ਹੁੰਦਾਹੈ।



## ਮੁੰਦਾਵਣੀ ਮਹਲਾ ੫

ਲਿਖਾਈ ਨੂੰ ਬੰਦ ਕਰ ਦੇਣ ਦਾ ਭਾਵ ਹੈ, ਭਾਵ ਅਗੇ ਕੁਝ ਨਾਂ ਲਿਖਿਆ ਜਾਵੇ। ਮੂੰਹ ਬੰਦ ਕਰਨ ਦਾ ਨਾਮ ਵੀ ਮੁੰਦਾਵਣੀ ਹੀ ਹੈ। ਗੁਰੂ ਜੀ ਨੇ ਇਸ ਮੁੰਦਾਵਣੀ ਦੁਆਰਾ ਅਗੇ ਨੂੰ ਇਸ ਗਲ ਦਾ ਨੇਮ ਕੀਤਾ ਕਿ ਕੋਈ ਹੋਰ ਬਾਣੀ ਨਾ ਚੜ੍ਹਾਈ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਮੁੰਦਾਵਣੀ ਉਤੇ ਹੈ।

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਥਾਲ ਵਿਚ ਤਿੰਨ ਵਸਤੂਆਂ ਰਖੀਆਂ ਹਨ ਸੱਚ ਮੇਲਣਾ, ਸੰਤੋਖ ਰਖਣਾ, ਲਾਭ ਖਟਣਾ, ਇਹ ਤਿੰਨ ਵਸਤੂਆਂ ਵਿਚਾਰੋ ਜਾਂ ਸਮਝੋ ਜਾਂ ਤੀਸਰਾ ਅੰਮ੍ਰਿਤ ਰੂਪ ਨਾਮ ਪ੍ਰਮੇਸ਼ਰ ਦਾ ਸ੍ਰੀ ਗੁਰੂ ਜੀ ਨੇ ਪਾਇਆ ਹੈ ਜਿਸ ਨਾਮ ਦਾ ਹਰ ਇਕ ਨੂੰ ਆਸਰਾ ਹੈ ਭਾਵ ਊਚ ਨੀਚ ਕੋਈ ਜਪੇ ਸਾਰਿਆਂ ਨੂੰ ਮੁਕਤ ਕਰਦਾ ਹੈ।

**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**
**ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿਧਾਰੋ ॥**

ਜੇਹੜਾ ਕੋਈ ਇਸ ਅੰਨ ਨੂੰ ਖਾਂਦਾ ਹੈ ਅਤੇ ਜੇਹੜਾ ਕੋਈ ਹੋਰਨਾਂ ਨੂੰ ਵੀ ਭੁੰਚੈ=ਖੁਲਾਉਂਦਾ ਹੈ ਜਾਂ ਜੇਹੜੇ ਹੁਣ ਖਾਂਦੇ ਹਨ ਅਗੇ ਨੂੰ ਵੀ ਜੋ ਜੋ ਖਾਣਗੇ ਓਹਨਾਂ ਦਾ ਵੀ ਉਧਾਰ ਹੁੰਦਾ ਜਾਵੇਗਾ ਅਤੇ ਹੋਵੇਗਾ ਜਿਸਨੇ ਇਸ ਭੋਜਨ ਨੂੰ ਕੀਤਾ ਹੈ ਅਤੇ ਜਿਸ ਨੂੰ ਇਸ ਰਸ ਦਾ ਸਵਾਦ ਆਇਆ ਹੈ ਉਸ ਤੋਂ ਫਿਰ ਇਹ ਵਸਤੂ ਛਡੀ ਨਹੀਂ ਜਾਂਦੀ ਹੈ, ਇਸ ਲਈ ਤੁਸੀਂ ਰੋਜ਼ ਰੋਜ਼ ਰਿਦੇ ਵਿਚ

ਧਾਰਕੇ ਰਖੋ ਭਾਵ ਯਾਦ ਕਰੋ ।

**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥**

ਗੁਰੂ ਜੀ ਉਸ ਦਾ ਫਲ ਇਹ ਹੈ ਕਿ ਜੇਹੜਾ ਤਮ=ਹਨੇਰਾ ਰੂਪ ਸੰਸਾਰ ਹੈ ਉਸ ਵਿਚੋਂ ਗੁਰਾਂ ਦੇ ਚਰਨਾਂ ਨਾਲ ਲਗਕੇ ਤਰ ਜਾਈਦਾ ਹੈ ਵਾਸਤਵ ਵਿਚ ਚੰਗੀ ਤਰਾਂ ਵਿਚਾਰੀਏ ਤਾਂ ਪਤਾ ਲਗਦਾ ਹੈ ਕਿ ਇਹ ਸਾਰਾ ਸੰਸਾਰ ਦਾ ਪਸਾਰਾ ਵਾਹਿਗੁਰੂ ਦਾ ਰੂਪ ਹੀ ਹੈ ।

(ਗੁਰੂ ਜੀ ਵਲੋਂ ਅੰਤਮ ਬੇਨਤੀ)

# ਸਲੋਕ ਮਹਲਾ ੫

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥**

ਹੇ ਅਕਾਲ ਪੁਰਖ ਮੈਂ ਤੇਰੇ ਕੀਤੇ ਹੋਇ ਉਪਕਾਰ ਨੂੰ ਨਹੀਂ ਜਾਣਿਆ ਹੈ (ਈ=ਹੈ ਭਾਵ ਨਿਸਚੇ ਕਰਕੇ) ਆਪ ਨੇ ਮੈਨੂੰ ਦਾਸ ਨੂੰ ਸਾਰੀਆਂ ਗਲਾਂ ਦੇ ਸਮਰਥ, ਯੋਗ ਕਰ ਦਿਤਾ ਹੈ ।

**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥**

ਮੈਂ ਨਿਰਗੁਣਿਆਰੇ ਵਿਚ ਕੋਈ ਵੀ ਗੁਣ ਨਹੀਂ ਸੀ ਤੈਨੂੰ ਆਪੇ ਹੀ ਮੇਰੇ ਉਤੇ ਤਰਸ ਪਿਆ ਹੈ।

**ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣੁ ਮਿਲਿਆ ॥**

ਜਦੋਂ ਤਰਸ ਪਿਆ ਤਾਂ ਬਹੁਤ ਹੀ ਕਿਰਪਾ ਹੋਈ ਤਾਂ ਫਿਰ ਸਤਿਗੁਰੂ ਸਜਣ ਆਕੇ ਮਿਲਿਆ ।

**ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧ ॥**

ਗੁਰੂ ਜੀ, ਜਦੋਂ ਸਤਿਗੁਰਾਂ ਦੀ ਕਿਰਪਾ ਨਾਲ ਤੇਰਾ ਨਾਮ ਮਿਲੇ ਤਾਂ ਮੈਂ ਜੀਂਵਦਾ ਹਾਂ ਤੇ ਤਾਂ ਹੀ ਮੇਰਾ ਮਨ ਹਰਿਆ ਭਾਵ ਖੁਸ਼ੀ ਹੁੰਦਾ ਹੈ ।



# ਰਾਗ ਮਾਲਾ

ਗੁਰ ਪਰਤਾਪ ਸੂਰਜ ਗਰੰਥ, ਭਾਈ ਕਾਹਨ ਸਿੰਘ ਦੀ ਖੋਜ ਤੇ ਸੰਨ ਈਸਵੀ ੧੯੧੭-੧੮ ਦੇ ਅਖਬਾਰਾਂ ਦੇ ਲੇਖਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਰਾਗ ਮਾਲਾ ਗੁਰੂ ਜੀ ਦੀ ਬਾਣੀ ਨਹੀਂ ਹੈ। ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਭੋਗ ਵੇਲੇ ਜਿਸ ਦੀ ਖੁਸ਼ੀ ਹੈ ਓਹ ਪਾਠ ਕਰ ਲਵੇ। ਇਸ ਗਲ ਤੋਂ ਕੋਈ ਬਾਦ ਬਿਬਾਦ ਨਹੀਂ ਕਰਨਾ ਚਾਹੀਦਾ ਤੇ ਨਾ ਹੀ ਕਿਸੇ ਨੂੰ ਕੋਈ ਹਠ ਕਰਨਾ ਯੋਗ ਹੈ।

ੴ ਸਤਿਗੁਰਪ੍ਰਸਾਦਿ ॥

ਰਾਗ ਏਕ ਸੰਗਿ ਪੰਚ ਬਰੰਗਨ॥ਸੰਗਿ ਅਲਾਪਹਿ ਆਠਉ ਨੰਦਨ॥
ਪ੍ਰਥਮ ਰਾਗ ਭੈਰਉ ਵੈ ਕਰਹੀ ॥ ਪੰਚ ਰਾਗਨੀ ਸੰਗਿ ਉਚਰਹੀ
ਪ੍ਰਥਮ ਭੈਰਵੀ ਬਿਲਾਵਲੀ ॥ ਪੁੰਨਿਆ ਕੀ ਗਾਵਹਿ ਬੰਗਲੀ ॥
ਪੁਨਿ ਅਸਲੇਖੀ ਕੀ ਭਈ ਬਾਰੀ ॥ ਏ ਭੈਰਉ ਕੀ ਪਾਚਉ ਨਾਰੀ ॥

ਇਕ ਇਕ ਰਾਗ ਨਾਲ ਪੰਜ ਪੰਜ ਸਰੇਸ਼ਟ ਇਸਤ੍ਰੀਆਂ ਹਨ। ਇਕ ਇਕ ਰਾਗ ਨੂੰ ਅਠਾਂ ਅਠਾਂ ਪੁਤ੍ਰਾਂ ਸਮੇਤ ਰਾਗੀ ਉਚਾਰਦੇ ਹਨ। ਓਹ ਰਾਗੀ ਪਹਿਲੇ ਸੂਰਜ ਚੜ੍ਹਨ ਨਾਲ ਸਵੇਰੇ ਭੈਰੋਂ ਰਾਗ ਨੂੰ ਉਚਾਰਨਾ ਕਰਦੇ ਹਨ ਅਤੇ ਪੰਜਾਂ ਰਾਗਨੀਆਂ ਨੂੰ ਨਾਲ ਹੀ ਉਹ ਗਵੱਯੇ (ਭੈਰੋਂ ਰਾਗ ਦੇ ਨਾਲ) ਗਾਉਂਦੇ ਹਨ। ੧ ਪਹਿਲੇ ਭੈਰਵੀ, ੨ ਬਿਲਾਵਲੀ, ੩ ਪੁਨਿਆਂ ਕੀ, ੪ ਬੰਗਲੀ ਗਾਉਂਦੇ ਹਨ। ਫਿਰ ਪੰਜਵੀਂ ਅਸਲੇਖੀ ਰਾਗਣੀ ਦੇ ਗਾਉਣ ਦੀ ਵਾਰੀ ਹੋਈ। ਸੋ ਇਹ ਭੈਰੋਂ ਰਾਗ ਦੀਆਂ ਪੰਜ ਇਸਤ੍ਰੀਆਂ ਹਨ।

ਪੰਚਮ ਹਰਖ ਦਿਸਾਖ ਸੁਨਾਵਹਿ ॥
ਬੰਗਾਲਮ ਮਧੁ ਮਾਧਵ ਗਾਵਹਿ॥ ੧ ॥

੧ ਪੰਚਮ, ੨ ਹਰਖ, ੩ ਦਾ ਨਾਮ ਦਿਸਾਖ ਸੁਣੌਂਦੇ ਹਨ, ੪ ਬੰਗਾਲਮ, ੫ ਮਧੂ ਫਿਰ ਮਾਧਵ ਨੂੰ, ੬ ਗਾਂਉਂਦੇ ਹਨ।

ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥
ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਂਇਨ ਪਾਤ੍ਰ ॥ ੧ ॥

ਓਹ ਗੁਣੀ ਆਦਮੀ ਲਲਿਤ ੭ ਅਤੇ ਬਿਲਾਵਲ ੮ ਨੂੰ ਆਪਣੀ ੨ ਤਰਾਂ

ਗਾਉਂਦੇ ਹਨ। ਸੋ ਇਹ ਭੈਰੋਂ ਰਾਗ ਦੇ ਅਠੇ ਹੀ ਪੁਤ੍ਰ ਜੇਹੜੇ ਗਾਉਣ ਦੇ ਪਾਤਰ=ਚੰਗੇ ਸਿਆਣੇ ਅਧਿਕਾਰੀ ਰਾਗੀ ਹਨ ਓਹ ਗਾਉਂਦੇ ਹਨ।

ਦੁਤੀਆ ਮਾਲ ਕਉਸਕ ਆਲਾਪਹਿ॥ ਸੰਗਿ ਰਾਗਨੀ ਪਾਂਚਉ ਥਾਪਹਿ॥ ਗੋਡ ਕਰੀ ਅਰੁ ਦੇਵ ਗੰਧਾਰੀ॥ ਗੰਧਾਰੀ ਸੀਹੁਤੀ ਉਚਾਰੀ॥ ਧਨਾਸਰੀ ਏ ਪਾਚਉ ਗਾਈ॥ ਮਾਲ ਰਾਗ ਕਉਸਕ ਸੰਗ ਲਾਈ॥ ਮਾਰੂ ਮਸਤ ਅੰਗ ਮੇ ਵਾਰਾ॥ ਪ੍ਰਬਲ ਚੰਡ ਕਉਸਕ ਉਭਾਰਾ॥ ਖਉਖਟ ਅਉ ਭਉਰਾ ਨਦ ਗਾਏ॥ ਅਸਟ ਮਾਲ ਕਉਸਕ ਸੰਗ ਲਾਏ॥ ੧॥

ਸੋ ਗਾਉਣ ਵਾਲੇ ਜੇਹੜਾ ਦੂਸਰਾ ਮਾਲ ਕੌਸ ਰਾਗ ਦਾ ਨਾਮ ਹੈ ਉਸ ਨੂੰ ਗਾਉਂਦੇ ਹਨ। ਉਸ ਦੇ ਨਾਲ ਹੀ ਪੰਜਾਂ ਰਾਗਣੀਆਂ ਨੂੰ ਅਸਥਾਪਨ ਕਰਦੇ ਹਨ ਅਗੇ ਪੰਜਾਂ ਰਾਗਨੀਆਂ ਦੇ ਨਾਮ ੧ ਗੌਂਡ ਕਰੀ ੨ ਦੇਵ ਗੰਧਾਰੀ ੩ ਗੰਧਾਰੀ ੪ ਸੀਹੁਤੀ ੫ ਧਨਾਸਰੀ ਦੇ ਪੰਜੇ ਹੀ ਗਾਈਆਂ ਹਨ। ਇਹ ਮਾਲ ਕੌਸ ਰਾਗ ਦੇ ਨਾਲ ਲਾਈਆਂ ਹਨ। ਅਗੇ ਪੁਤਰਾਂ ਦੇ ਨਾਮ ਹਨ।

੧ ਮਸਤ ਰੂਪ ਮਾਰੂ, ੨ ਅੰਗ ਮੇਵਾਰਾ, ੩ ਪ੍ਰਬਲ, ੪ ਚੰਡ, ਪੰਜ ਕੌਸਕ, ੬ ਉਭਾਰਾ, ੭ ਖਉਖਟ ਅਤੇ ਫਿਰ ੮ ਭਉਰਾਨਦ ਗਾਏ ਹਨ ਇਹ ਅਠ ਪੁਤਰ ਮਾਲ ਕੌਸ ਰਾਗ ਦੇ ਨਾਲ ਲਾਏ ਹਨ।

ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ॥
ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ॥ ੧॥
ਤੇਲੰਗੀ ਦੇਵ ਕਰੀ ਆਈ॥ ਬਸੰਤੀ ਸੰਦੂਰ ਸੁਹਾਈ॥
ਸਰਸ ਅਹੀਰੀ ਲੈ ਭਾਰਜਾ॥ ਸੰਗ ਲਾਈ ਪਾਂਚਉ ਆਰਜਾ॥
ਸੁਰਮਾ ਨੰਦ ਭਾਸ ਕਰ ਆਏ॥ ਚੰਦ੍ਰ ਬਿੰਬ ਮੰਗਲਨ ਸੁਹਾਏ॥
ਸਰਸ ਬਾਨ ਅਉ ਆਹਿ ਬਿਨੋਦਾ॥ ਗਾਵਹਿ ਸਰਸ ਬਸੰਤ ਕਮੋਦਾ॥
ਅਸਟ ਪੁਤ੍ਰ ਮੈ ਕਹੇ ਸਵਾਰੀ॥ ਪੁਨਿ ਆਈ ਦੀਪਕ ਕੀ ਬਾਰੀ॥੧॥

ਫਿਰ ਤੀਸਰਾ ਹਿੰਡੋਲ ਰਾਗ ਗਾਉਣ ਵਿਚ ਆਇਆ ਹੈ ਨਾਲ ਪੰਜ ਇਸਤ੍ਰੀਆਂ ਹਨ ਅਤੇ ਅਠ ਪੁਤ੍ਰ ਹਨ। ਜਦੋਂ ਗਵਯੇ ਤਾਰਾਂ ਨੂੰ ਮਿਲਾਕੇ ਗਾਉਂਦੇ ਹਨ ਤਾਂ ਇਸ ਰਾਗ ਰੂਪ ਸਮੁੰਦਰ ਵਿਚੋਂ ਤਾਨਾ ਰੂਪ ਲਹਿਰਾਂ ਉਠਦੀਆਂ ਹਨ।

ਅਗੇ ਇਸਤ੍ਰੀਆਂ ਦੇ ਨਾਮ ਹਨ:-

੧ ਤੇਲੰਗੀ ੨ ਦੇਵ ਕਰੀ ੩ ਬਸੰਤੀ ੪ ਸੰਦੂਰ ਸੋਹਣੀ ਗਾਉਣ ਵਿਚ ਆਈ ਹੈ ੫ ਸਰਸ਼ ਅਹੀਰੀ ਨਾਮ ਭਾਰਜਾ ਨੂੰ ਲੈਕੇ ਸਰੇਸਟ ਆਦਮੀਆਂ ਨੇ ਇਹ ਪੰਜ ਹੀ ਰਾਗਣੀਆਂ ਹੰਡੋਲ ਰਾਗ ਦੇ ਨਾਲ ਲਾਈਆਂ ਹਨ।

ਸੁਰਮਾ ਨੰਦ ਭਾਸਕਰ ਗਾਉਣ ਵਿਚ ਆਏ ਹਨ ੩ ਚੰਦ੍ਰ ਬਿੰਬ੍ਰ ੪ ਮੰਗਲ ਇਹੁ ਸੋਭਾ ਨੂੰ ਪਾਉਂਦੇ ਹਨ ਬੜੇ ਸੋਹਣੇ ਲਗਦੇ ਹਨ।

੫ ਸਰਸਬਾਨ ਅਤੇ ੬ ਬਿਨੋਦਾ ਨਾਮ ਪੁਤਰ ਹਨ ਅਤੇ ਬਸੰਤ ਨੂੰ ਨਾਲ ਰਸ ਦੇ ਜਾਂ ਬਹੁਤ ਚੰਗਾ ਜਾਣਕੇ ਗਾਉਂਦੇ ਹਨ ਅਤੇ ਕਮੋਦਾ ਨੂੰ ਵੀ ਗਾਉਂਦੇ ਹਨ। ਸੋ ਇਹ ਅਠੇ ਹੀ ਪੁਤਰ ਮੈਂ ਸਵਾਰ ਭਾਵ ਚੰਗੀ ਤਰਾਂ ਆਖੇ ਹਨ ਹੁਣ ਦੀਪਕ ਰਾਗ ਦੇ ਗਾਉਣ ਦੀ ਵਾਰੀ ਆਈ ਹੈ।

**ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥**

**ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥ ੧ ॥**

(ਦੀਪਕ ਰਾਗ ਦੀਆਂ ਇਸਤ੍ਰੀਆਂ) ੧ ਕਛੇਲੀ ੨ ਪਟਮੰਜਰੀ ੩ ਅਤੇ ਟੋਡੀ ਅਲਾਪਕੇ ਆਖੀ ਹੈ ੪ ਕਮੋਦੀ ਅਤੇ ਪੰਜ ਗੁਜਰੀ ਇਹ ਪੰਜੇ ਹੀ ਦੀਪਕ ਰਾਗ ਦੇ ਨਾਲ ਅਸਥਾਪਨ ਕੀਤੀਆਂ ਹਨ।

**ਕਾਲੰਕਾ ਕੁੰਤਲ ਅਉ ਰਾਮਾ ॥ ਕਮਲ ਕੁਸਮ ਚੰਪਕ ਕੇ ਨਾਮਾ ॥**

**ਗਉਰਾ ਅਉ ਕਾਨਰਾ ਕਲ੍ਯਾਨਾ ॥ ਅਸਟ ਪੁਤ੍ਰ ਦੀਪਕਕੇ ਜਾਨਾ॥੧॥**

(ਅਗੇ ਅੱਠਾਂ ਪੁਤ੍ਰਾਂ ਦੇ ਨਾਮ ਹਨ) ੧ ਕਲੰਕਾ, ੨ ਕੁੰਤਲਾ ਅਉ = ਫਿਰ ਜਿਸ ਦਾ ਨਾਮ ੩ ਰਾਮਾ ਹੈ ੪ ਕਮਲ ਕੁਸਮ ੫ ਚੰਪਕ ਇਸ ਤਰਾਂ ਇਹਨਾਂ ਦੇ ਨਾਮ ਆਖੇ ਹਨ ੬ ਗੌਰਾ ੭ ਕਾਨੜਾ ੮ ਕਲਿਆਨਾ ਇਨ੍ਹਾਂ ਅੱਠਾਂ ਹੀ ਦੀਪਕ ਰਾਗ ਦਿਆਂ ਪੁਤਰਾਂ ਨੂੰ ਗਵੱਯਾਂ ਨੇ ਜਾਣਿਆਂ ਹੈ।

**ਸਭ ਮਿਲਿ ਸਿਰੀ ਰਾਗ ਵੈ ਗਾਵਹਿ ॥ ਪਾਂਚਉ ਸੰਗ ਬਰੰਗਨ ਲਾਵਹਿ ॥ ਬੈਰਾਰੀ ਕਰਨਾਟੀ ਧਰੀ ॥ ਗਵਰੀ ਗਾਵਹਿ ਆਸਾ ਵਰੀ ॥ ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀਰਾਗ ਸਿਉ ਪਾਂਚਉ ਥਾਪੀ ॥ ੧ ॥**

ਓਹ ਸਾਰੇ ਰਾਗੀ ਮਿਲਕੇ ਸ੍ਰੀ ਰਾਗ ਨੂੰ ਗਾਉਂਦੇ ਹਨ ਨਾਲ ਹੀ ਪੰਜੇ ਸਰੇਸ਼ਟ ਇਸਤ੍ਰੀਆਂ ਨੂੰ ਲਾਉਂਦੇ ਹਨ।

(ਅਗੇ ਇਸਤ੍ਰੀਆਂ ਦੇ ਨਾਮ ਹਨ)

੧ ਬੈਰਾਰੀ ਅਤੇ ੨ ਕਰਨਾਟੀ ਰਾਗੀਆਂ ਨੇ ਧਾਰਨ ਕੀਤੀਆਂ ਹਨ।

੩ ਗੌੜੀ ਅਤੇ ੪ ਆਸਾਵਰੀ ਗਾਉਂਦੇ ਹਨ, ਉਸ ਦੇ ਪਿਛੋਂ ਸਿੰਧਵੀ ਅਲਾਪੀ ਹੈ, ਸ੍ਰੀ ਰਾਗ ਦੇ ਨਾਲ ਪੰਜੇ ਹੀ ਅਸਥਾਪਨ ਕੀਤੀਆਂ ਹਨ।

**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ॥**
**ਅਸਟ ਪੁਤ੍ਰ ਸ੍ਰੀ ਰਾਗ ਕੇ ਗੁੰਡ ਕੁੰਭ ਹਮੀਰ ॥ ੧ ॥**

੧ ਸਾਲੂ, ੨ ਸਾਰਗ, ੩ ਸਾਗਰਾ ਤੇ ੪ ਗੌਂਡ, ੫ ਗੰਭੀਰ ਅਤੇ ਫਿਰ ੬ ਗੁੰਡ ਤੇ ੭ ਕੁੰਭ, ੮ ਹਮੀਰ, ਇਹ ਸ੍ਰੀ ਰਾਗ ਦੇ ਅੱਠੇ ਹੀ ਪੁਤ੍ਰ ਹਨ ।

**ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗ ਬਰੰਗਨ ਲਾਵਹਿ ॥ ਸੋਰਠਿ ਗੋਂਡ ਮਲਾਰੀ ਧੁਨੀ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥ ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥**

ਛੇਵਾਂ ਓਹ ਗਵੱਯੇ ਮੇਘ ਰਾਗ ਨੂੰ ਗਾਉਂਦੇ ਹਨ ਅਤੇ ਪੰਜੇ ਹੀ ਸਰੇਸ਼ਟ ਇਸਤ੍ਰੀਆਂ ਉਸ ਦੇ ਨਾਲ ਮਿਲਾਉਂਦੇ ਹਨ। ੧ ਸੋਰਠ, ੨ ਗੌਂਡ, ੩ ਮਲਾਰੀ ਰਾਗਣੀ ਦੀ ਧੁਨੀ ਕਰਦੇ ਹਨ, ਫਿਰ ਗੁਣੀ ਆਦਮੀ ੪ ਆਸਾ ਨੂੰ ਵਿਚਾਰ ਕੇ ਗਾਉਂਦੇ ਹਨ। ਫਿਰ ਉਚੇ ਸੁਰ ਨਾਲ ਪੰਜ ਸੂਹੋਂ ਰਾਗਨੀ ਉਚਾਰਨ ਕੀਤੀ ਹੈ, ਇਹ ਪਿਛਲੀਆਂ ਰਾਗਨੀਆਂ ਮੇਘ ਰਾਗ ਦੇ ਨਾਲ ਜਾਣੀਆਂ ਹਨ।

**ਬੈਰਾਧਰ ਗਜਧਰ ਕੇਦਾਰਾ ॥ ਜਬਲੀਧਰ ਨਟ ਅਉ ਜਲਧਾਰਾ ॥ ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘ ਰਾਗ ਪੁਤ੍ਰਨ ਕੇ ਨਾਮਾ॥ ੧ ॥**

(ਅਗੇ ਪੁਤਰਾਂ ਦੇ ਨਾਮ ਹਨ) ੧ ਬੈਰਾਧਰ, ੨ ਗਜਧਰ, ੩ ਕੇਦਾਰਾ, ੪ ਜਬਲੀਧਰ, ੫ ਨਟ ਅਤੇ ਫਿਰ ੬ ਜਲਧਾਰਾ ਵਿਚ ਪਿਛੋਂ ੭ ਸ਼ੰਕਰ ਅਤੇ ੮ ਸਯਾਮਾ ਨੂੰ ਗਾਉਂਦੇ ਹਨ, ਇਹ ਸਾਰੇ ਮੇਘ ਰਾਗ ਦੇ ਪੁਤਰਾਂ ਦੇ ਨਾਮ ਦਸੇ ਹਨ।

**ਖਸਟ ਰਾਗ ਉਨ ਗਾਏ ਸੰਗਿ ਰਾਗਨੀ ਤੀਸ॥**
**ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥ ੧ ॥**

ਓਹਨਾਂ ਰਾਗੀਆਂ ਗੁਣੀਆਂ ਨੇ ਛੇ ਰਾਗ ਗਾਏ ਹਨ ਅਤੇ ਤੀਹ ਰਾਗਨੀਆਂ ਵੀ ਓਹਨਾਂ ਦੇ ਨਾਲ ਹੀ ਗਾਈਆਂ ਹਨ। ਸਾਰੇ ਰਾਗਾਂ ਦੇ ਪੁਤਰ ਅਠਾਰਾਂ ਅਤੇ ਦਸ ਅਤੇ ਵੀਹ ਭਾਵ ਸਾਰੇ ਅਠਤਾਲੀ ਹਨ। ॥ ਇਤੀ ॥

# ਗੁਰਬਾਣੀ ਭਾਵ ਪ੍ਰਕਾਸ਼

ਛਪ ਗਿਆ ਹੈ ।

ਗਿਆਨੀ ਬਿਸ਼ਨ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ ਵਾਲਿਆਂ ਨੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਠਾਂ ਪੋਥੀਆਂ ਵਿਚ ਟੀਕਾ ਕੀਤਾ ਹੈ ਸਭ ਸੰਗਤਾਂ ਨੇ ਪੜਕੇ ਉਸਦੀ ਪ੍ਰਸੰਸਾ ਪ੍ਰਗਟ ਕੀਤੀ ਹੈ।ਇਹ ਪੋਥੀ ਵੀ ਗਿਆਨੀਜੀ ਨੇ ਛਾਪੀ ਹੈ ਇਸ ਵਿਚ ਓਹ ਸਬਦ ਦੁਬਾਰਾ ਖੋਜ ਨਾਲ ਲਿਖੇ ਹਨ ਜੋ ਸੰਸਾਰਕ ਅਰਥਾਂ ਤੋਂ ਪ੍ਰਮਾਰਥਕ ਭਾਵ ਪ੍ਰਗਟ ਕਰਦੇ ਹਨ ਜੈਸੇ ਗਾਂ ਨੂੰ ਸ਼ੇਰ ਚਾਰਦਾ ਹੈ। ਕੌਡੀ ਦਾ ਲੱਖ ਮੁਲ ਹੋ ਗਿਆ ਹੈ। ਪਹਿਲਾਂ ਪੁਤ ਪਿਛੋਂ ਮਾਂ ਦਾ ਜੰਮਣਾ, ਖਸਮ ਮਰਦਾ ਹੈ ਤਾਂ ਇਸਤ੍ਰੀ ਨਹੀਂ ਰੋਂਦੀ ਹੈ। ਸਾਧ ਤੇ ਧਰਤੀ ਕੇਹੜੀ ਹੈ । ਕੁਆਰੀ ਕੌਣ ਹੈ । ਢਿੱਕੜ ਵਿਚ ਆਟਾ ਕੇਹੜਾ ਡਿਗ ਪਿਆ ਹੈ। ਬਹੁਤਾ ਆਟਾ ਤੇ ਥੋੜਾ ਲੂਣ ਕੀ ਹੈ। ਅਗੇ ਜਾਕੇ ਮਾਰ ਕੌਣ ਖਾਵੇਗਾ। ਗਾਂ ਵਰਗੀ ਕੁੱਤੀ ਹੈ। ਚਕੀ ਚਟਦੀ ਹੈ । ਬਕਰੇ ਦੇ ਵਸ ਸ਼ੇਰ ਹੈ। ਕੀੜੀ ਨੇ ਪਹਾੜ ਖਾ ਲਿਆ। ਜੇਠ ਦੇ ਨਾਮ ਤੋਂ ਡਰਦੀ ਹਾਂ। ਮੇਰਾ ਪਿਉ ਲੜਾਈ ਕਰਦਾ ਹੈ। ਜਦੋਂ ਮੈਂ ਵਡੇ ਭਰਾ ਨਾਲ ਸੀ ਤਾਂ ਪਤੀ ਨੂੰ ਪਿਆਰੀ ਸੀ ਆਦਿਕ ਅਨੇਕ ਪੇਚੀਦਾ ਚਮਤਕਾਰੇ ਹਨ ਜਿਨ੍ਹਾਂ ਜਿਨ੍ਹਾਂ ਪਰੇਮੀਆਂ ਪਾਸ ਸਟੀਕ ਬੀੜ ਹੈ ਓਹ ਛੇਤੀ ਮੰਗਾ ਲੈਣ । ਜੇਹੜੇ ਸਟੀਕ ਬੀੜ ਲੈਣਾ ਚਾਹੁਣ ਓਹਨਾਂ ਨੂੰ ਇਹ ਪੋਥੀ ਨਾਲ ਘਲੀ ਜਾਵੇਗੀ। ਭੇਟਾ ੫) ਫੀ ਹੋਵੇਗੀ।

ਮਿਲਣ ਦਾ ਪਤਾ:--

**ਬਿਸ਼ਨ ਸਿੰਘ ਗਿਆਨੀ**

ਖਾਲਸਾ ਕਾਲਜ, ਅਮ੍ਰਿਤਸਰ

